


ੴ ਵਾਹਿਗੁਰੂ ਜੀ ਕੀ ਫ਼ਤਿਹ

# ਜਾਗ੍ਰਿਤ ਖ਼ਾਲਸਾ

## (ਅਕਾਲੀ ਲਹਿਰ ਦੀਆਂ ਵਾਰਾਂ)







ਲੇਖਕ : ਸੰਤ ਸੂਰਜ ਸਿੰਘ

ਸੰਪਾਦਕ : ਡਾ: ਗੁਰਦੇਵ ਸਿੰਘ ਸਿੱਧੂ



ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ,
ਸ਼੍ਰੋ. ਗੁ. ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

 

ੴ ਵਾਹਿਗੁਰੂ ਜੀ ਕੀ ਫ਼ਤਿਹ ॥

# ਜਾਗ੍ਰਿਤ ਖ਼ਾਲਸਾ

## (ਅਕਾਲੀ ਲਹਿਰ ਦੀਆਂ ਵਾਰਾਂ)

ਲੇਖਕ : ਸੰਤ ਸੂਰਜ ਸਿੰਘ

ਸੰਪਾਦਕ : ਡਾ: ਗੁਰਦੇਵ ਸਿੰਘ ਸਿੱਧੂ

ਪ੍ਰਕਾਸ਼ਕ

ਧਰਮ ਪ੍ਰਚਾਰ ਕਮਟੀ, ਸ਼੍ਰੋ ਗੁ: ਪ੍ਰਬੰਧਕ ਕਮੇਟੀ, ਸ਼੍ਰੀ ਅੰਮ੍ਰਿਤਸਰ

ਪ੍ਰਕਾਸ਼ਕ :

**ਧਰਮ ਪ੍ਰਚਾਰ ਕਮੇਟੀ, ਸ਼੍ਰੋ ਗੁ: ਪ੍ਰਬੰਧਕ ਕਮੇਟੀ, ਸ਼੍ਰੀ ਅੰਮ੍ਰਿਤਸਰ**

ਸਹਿਯੋਗ : ਕੇਂਦਰੀ ਸਿੰਘ ਸਭਾ ਅਕੈਡਮੀ, ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਦਿਆ ਕੇਂਦਰ, ਸੈਕਟਰ 28, ਚੰਡੀਗੜ੍ਹ ।

ਭੇਟਾ : ੫੦ ਰੁਪਏ

ਟਾਈਪ ਸੈਟਿੰਗ ਅਤੇ ਪ੍ਰਿੰਟਿੰਗ:-
ਵਿਬਰੋ ਕੰਪਰਿੰਟਸ, 1132 ਫੇਜ਼ 5, ਮੁਹਾਲੀ । ਫੋਨ :-(0172) 674657,223419

# ਜਾਗ੍ਰਿਤ ਖ਼ਾਲਸਾ

## ਤੱਤਕਰਾ

# ਖੋਜੀ ਅਤੇ ਖੋਜ

ਵਿਰਸੇ ਦੀ ਸੰਭਾਲ ਕੌਮਾਂ ਦੀ ਚੜ੍ਹਦੀ ਕਲਾ ਦਾ ਆਧਾਰ ਬਣਦੀ ਹੈ। ਸੰਸਾਰ ਦੇ ਇਤਿਹਾਸ ਵਿਚ ਅਨੇਕ ਅਜਿਹੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ ਜਿਨ੍ਹਾਂ ਕੌਮਾਂ ਦੇ ਅੱਜ ਨਾਂ ਵੀ ਮਿੱਟ ਚੁਕੀਆਂ ਪ੍ਰਾਣੀ-ਨਸਲਾਂ ਵਾਂਗ ਕੇਵਲ ਅਜਾਇਬ ਘਰਾਂ ਜਾਂ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣਨ ਯੋਗ ਹੀ ਰਹਿ ਗਏ ਹਨ। ਹੁਣ ਜਦੋਂ ਖਾਲਸਾ ਪੰਥ ਆਪਣੀ ਤੀਜੀ ਜਨਮ ਸ਼ਤਾਬਦੀ ਮਨਾ ਰਿਹਾ ਹੈ ਤਾਂ ਕੌਮ ਦੇ ਚਿੰਤਕਾਂ ਨੂੰ ਆਪਣੇ ਵਿਰਸੇ ਦੀ ਸੰਭਾਲ ਲਈ ਉਚੇਚੇ ਯਤਨ ਕਰਨ ਨੂੰ ਪਹਿਲ ਦੇਣੀ ਬਣਦੀ ਹੈ।

ਖਾਲਸਾ ਪੰਥ ਦਾ ਵਿਰਸਾ ਉਤਨਾਂ ਹੀ ਗੌਰਵਮਈ ਹੈ ਜਿੰਨਾਂ ਕਿਸੇ ਹੋਰ ਗੌਰਵਮਈ ਕੌਮ ਦਾ ਘੱਟ ਹੀ ਹੋ ਸਕਦਾ ਹੈ। ਸਾਡੇ ਲਈ ਦੁੱਖ ਦਾ ਕਾਰਣ ਕੇਵਲ ਆਪਣੇ ਵਿਰਸੇ ਅਤੇ ਇਤਿਹਾਸ ਤੋਂ ਅਵੇਸਲੇ ਰਹਿਣ ਵਾਲੇ ਉਹ ਵਿਦਵਾਨ ਹਨ ਜਿਨ੍ਹਾਂ ਦੇ ਮੋਢਿਆਂ ਉਤੇ ਕੌਮ ਦੇ ਵਿਕਾਸ ਅਤੇ ਵਿਸਥਾਰ ਦੀ ਜ਼ੁੰਮੇਵਾਰੀ ਟਿਕੀ ਹੋਈ ਹੈ।

ਸਬੂਤ ਲਈ ਇਸ ਡੂੰਘੇ ਸ਼ਹੁ-ਦਰਿਆ ਵਿਚ ਬਹੁਤੀ ਦੂਰ ਤਕ ਸਫਰ ਕਰਨ ਦੀ ਲੋੜ ਨਹੀਂ। ਵੀਹਵੀਂ ਸਦੀ ਦੇ ਅਰੰਭ ਦੇ ਢਾਈ ਦਹਾਕਿਆਂ ਨੂੰ ਬੀਤਿਆਂ ਮਸਾਂ 70-75 ਵਰ੍ਹੇ ਹੀ ਹੋਏ ਹਨ। ਸ਼ਾਇਦ ਉਨ੍ਹਾਂ ਦਹਾਕਿਆਂ ਦੇ ਚਸ਼ਮਦੀਦ ਗਵਾਹ, ਕੁਝ ਬਜ਼ੁਰਗ, ਅਜੇ ਵੀ ਕੌਮ ਦੇ ਵਿਕਾਸ ਦੀ ਵਿਥਿਆ ਦੀ ਗਵਾਹੀ ਭਰਨਯੋਗ ਅਵਸਥਾ ਵਿਚ ਹੋਣ। ਲੋੜ ਉਹਨਾਂ ਨੂੰ ਪੰਥਕ ਦ੍ਰਿਸ਼ਟੀਕੋਣ ਤੋਂ ਰਿਕਾਰਡ ਕਰਨ ਦੀ ਹੈ ਪਰ ਇਸ ਤੋਂ ਵੀ ਵਡੇਰੀ ਲੋੜ ਉਨ੍ਹਾਂ ਅਨਮੋਲ ਖਜ਼ਾਨਿਆਂ ਨੂੰ ਖੋਜਣ ਅਤੇ ਸੰਭਾਲਣ ਦੀ ਹੈ ਜਿਨ੍ਹਾਂ ਰਾਹੀਂ ਇਨ੍ਹਾਂ ਘਟਨਾਵਾਂ ਭਰਪੂਰ ਦਹਾਕਿਆਂ ਨੂੰ ਕੁਝ ਪੰਥ ਦਰਦੀਆਂ ਨੇ, ਆਪਣੀ ਸਲਾਮਤੀ ਦਾ ਧਿਆਨ ਰੱਖੇ ਬਿਨਾ, ਅੱਖਰੀ ਜਾਮਾ ਪੁਆਇਆ, ਪਰ ਸਮੇਂ ਦੀ ਵਿਦੇਸ਼ੀ ਸਰਕਾਰ ਨੇ ਆਪਣੇ ਹਿਤਾਂ ਦੇ ਵਿਰੁੱਧ ਸਮਝਦੇ ਹੋਏ ਇਨ੍ਹਾਂ ਸਮਕਾਲੀਨ ਲਿਖਤੀ ਗਵਾਹੀਆਂ ਨੂੰ ਜ਼ਬਤ ਕਰ ਲਿਆ। ਅਕਾਲੀ ਮੋਰਚਿਆਂ ਦੇ ਇਤਿਹਾਸ ਦੀਆਂ ਹੋਈਆਂ ਵਾਪਰੀਆਂ ਘਟਨਾਵਾਂ ਨੂੰ ਕੁਝ ਕਵੀਆਂ ਨੇ ਪ੍ਰਚਾਰ ਸ੍ਰੋਤ ਬਣਾਉਣ ਦੇ ਮੰਤਵ ਨਾਲ ਕਲਮਬੱਧ ਕੀਤਾ, ਕਦੀ ਵਾਰ ਰੂਪ ਵਿਚ, ਕਦੀ ਕਵੀਸ਼ਰੀ ਅਤੇ ਕਦੀ ਕਿਸੇ ਹੋਰ ਕਾਵਿ ਰੂਪ ਵਿਚ। ਗਿਆਨੀ ਨਿਰੰਜਨ ਸਿੰਘ ਸਰਲ, ਜਿਨ੍ਹਾਂ ਨੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਆਪ ਭਾਗ ਲਿਆ, ਨੇ " ਗੁਰੂ ਕੇ ਬਾਗ਼ ਵਿੱਚ ਗੋਰਾ ਸ਼ਾਹੀ ਤੂਫਾਨ," ਸਿਰਲੇਖ ਹੇਠ ਇਕ ਕਾਵਿ ਪੁਸਤਕ ਦੀ ਰਚਨਾ ਕੀਤੀ, ਪਰ ਉਨ੍ਹਾਂ ਦੇ ਰੋਹ ਭਰਪੂਰ ਸੁਰ ਪਿੱਛੇ ਝਲਕਦਾ ਜ਼ੁਲਮ ਦਾ ਸੱਚਾ ਬਿਆਨ, ਵਿਦੇਸ਼ੀ ਹਾਕਮਾਂ ਨੂੰ ਆਪਣੇ ਰਾਜ ਭਾਗ ਲਈ

ਵਿਦ੍ਰੋਹ ਜਾਪਿਆ ਅਤੇ ਇਹ ਪੁਸਤਕ ਜ਼ਬਤ ਕਰ ਲਈ ਗਈ । ਇਸੇ ਤਰ੍ਹਾਂ ਉਸ ਸਮੇਂ ਪ੍ਰਕਾਸ਼ਿਤ ਹੋ ਰਹੇ ਪੰਜਾਬੀ ਅਖ਼ਬਾਰਾਂ ਵਿਚ ਤਤਕਾਲੀਨ ਘਟਨਾਵਾਂ ਬਾਰੇ ਕਵਿਤਾਵਾਂ ਛਪਦੀਆਂ ਰਹੀਆਂ ਜੋ ਸਰਕਾਰ ਲਈ ਸਿਰ ਪੀੜ ਦਾ ਕਾਰਣ ਸਨ ਅਤੇ ਜ਼ਬਤ ਕਰ ਲਈਆਂ ਗਈਆਂ । ਗਿਆਨੀ ਕਰਤਾਰ ਸਿੰਘ ਕਲਾਸਵਾਲੀਆ, ਜੋ ਵੀਹਵੀਂ ਸਦੀ ਦੇ ਦੂਜੇ ਤੀਜੇ ਦਹਾਕੇ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਨ, ਨੇ ਉਸ ਸਮੇਂ ਦੇ ਹਰਿਮੰਦਰ ਸਾਹਿਬ ਦੀ ਸ਼ੋਕ ਮਈ ਹਾਲਤ ਬਾਰੇ ਵੈਣ ਪਾਏ । ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਬਾਰੇ ਰੋਹ ਭਰਪੂਰ ਸਾਹਿਤ ਦੀ ਸਿਰਜਣਾ ਹੋਈ । ਇਹ ਰਚਨਾਵਾਂ ਪਹਿਲੀ ਛਾਪ ਪਿਛੋਂ ਹੀ ਸਰਕਾਰੀ ਕਾਲ ਕੋਠੜੀਆਂ ਦੀ ਸਜ਼ਾ ਦੀਆਂ ਭਾਗੀ ਬਣ ਗਈਆਂ । ਅਜਿਹੇ ਹੀ ਇਕ ਰੋਹ ਭਰਪੂਰ ਕਵੀ, ਸੰਤ ਸੂਰਜ ਸਿੰਘ ਨੇ 'ਅਕਾਲੀ ਲਹਿਰ ਦੀਆ ਵਾਰਾਂ' ਦੀ ਰਚਨਾ 1922-23 ਵਿਚ ਕੀਤੀ ਅਤੇ ਇਨ੍ਹਾਂ ਨੂੰ 'ਜਾਗ੍ਰਿਤ ਖਾਲਸਾ' ਨਾਂ ਹੇਠਾਂ ਛਪਵਾਇਆ ਪਰ ਇਹ ਪੁਸਤਕ ਬਹੁਤੇ ਪਾਠਕਾਂ ਤੀਕ ਪਹੁੰਚਣ ਤੋਂ ਪਹਿਲਾਂ ਹੀ ਜ਼ਬਤ ਕਰ ਲਈ ਗਈ । ਬੜੀ ਖੋਜ ਪਿਛੋਂ ਇਸ ਪੁਸਤਕ ਦੀ ਇਕ ਕਾਪੀ ਡਾ. ਗੁਰਦੇਵ ਸਿੰਘ ਸਿੱਧੂ, ਮੀਤ ਪ੍ਰਧਾਨ ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਪ੍ਰਾਪਤ ਹੋਈ, ਜਿਸ ਨੂੰ ਉਨ੍ਹਾਂ ਨੇ ਤਤਕਾਲੀਨ ਇਤਿਹਾਸਕ ਘਟਨਾਵਾਂ ਦੀ ਖੋਜ ਦੀ ਕਸਵਟੀ ਤੇ ਪਰਖ ਕੇ ਪ੍ਰਕਾਸ਼ਿਤ ਕਰਵਾਉਣ ਤੋਂ ਪਹਿਲਾਂ ਸਮੇਂ ਦੇ ਹਾਲਾਤ ਬਾਰੇ ਘੋਖਵੀਂ ਦ੍ਰਿਸ਼ਟੀ ਨਾਲ ਜਾਣ ਪਛਾਣ ਲਿਖੀ ਜੋ ਪੁਸਤਕ ਦੇ ਲੇਖਕ ਦੀ ਰਚਨਾਂ ਨੂੰ ਠੀਕ ਪ੍ਰਸੰਗ ਵਿਚ ਸਮਝ ਸਕਣ ਲਈ ਸਹਾਇਕ ਹੋਵੇਗੀ ।

' ਸਿੱਖ ਧਰਮ-ਪੁਨਰ ਜਾਗ੍ਰਿਤੀ' ਸਿਰਲੇਖ ਅਧੀਨ, ਸਿੱਖ ਇਤਿਹਾਸ ਅਤੇ ਧਰਮ ਸਥਾਨਾਂ ਉੱਪਰ ਸੰਖੇਪ ਝਾਤ ਪਾਉਣ ਉਪਰੰਤ, ਡਾ. ਸਿੱਧੂ ਅੰਗ੍ਰੇਜ਼ ਰਾਜ ਕਾਲ ਸਮੇਂ ਸਿੱਖ ਧਰਮ ਉੱਤੇ ਬ੍ਰਾਹਮਣੀ ਪ੍ਰਭਾਵਾਂ ਦੀ ਮਜ਼ਬੂਤ ਹੁੰਦੀ ਪਕੜ, ਗੁਰੂ ਸਥਾਨਾਂ ਦੀ ਇਥੋਂ ਦੇ ਪੁਜਾਰੀਆਂ ਅਤੇ ਸਰਪਰਸਤਾ ਹਥੋਂ ਹੋ ਰਹੀ ਬੇ-ਹੁਰਮਤੀ ਨੂੰ ਦਿਲ-ਦਹਿਲਾ ਦੇਣ ਵਾਲੇ ਦ੍ਰਿਸ਼ਾਂ ਦੇ ਰੂਪ ਵਿਚ ਪੇਸ਼ ਕਰਦਾ ਹੈ । ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਦੇਵੀ ਦੇਵਤਿਆਂ ਦੀ ਮੂਰਤੀ ਪੂਜਾ ਤੋਂ ਇਲਾਵਾ ਇਸਾਈ ਮਤ ਦੇ ਪ੍ਰਚਾਰ ਦੀ ਹਾਮੀ ਤਾਂ ਗੌਰਮਿੰਟ ਕਾਲਜ ਲਾਹੌਰ ਦੇ ਅੰਗ੍ਰੇਜ਼ੀ ਪ੍ਰਾਧਿਆਪਕ ਮਿ: ਜੇ. ਸੀ. ਉਮਨ ਵੀ ਭਰਦੇ ਹਨ । ਹੋਰ ਤਾਂ ਹੋਰ 1922 ਤੋਂ 1937 ਤੱਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਹਿਲਾਂ ਗ੍ਰੰਥੀ ਤੇ ਫਿਰ ਮੁੱਖ ਗ੍ਰੰਥੀ ਰਹਿਣ ਵਾਲੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵੀ ਉਸ ਸਮੇਂ ਦੇ ਪਵਿੱਤਰ ਗੁਰ ਸਥਾਨ ਦੀ ਹਾਲਤ ਲਿਖਦੇ ਵਿਰਲਾਪ ਕਰਦੇ ਪ੍ਰਤੀਤ ਹੁੰਦੇ ਹਨ :

ਅਸਥਾਨ ਪਵਿਤਰ ਜਹਾਨ ਵਿਚੋਂ ਅੱਡਾ ਲੁੱਚਯਾਂ ਦਾ ਬਣਿਆ ਜ਼ਾਹਰ ਭਾਈ ।
ਸੇਵਾਦਾਰ ਬਦਮਾਸ਼ੀਆਂ ਕਰਨ ਲੱਗੇ, ਦਿਨ ਦੀਂਵੀ ਖੌਫ਼ ਉਤਾਰ ਭਾਈ ।

ਸੈਰਗਾਹ ਬਦਮਾਸ਼ਾਂ ਦੀ ਬਣ ਗਿਆ, ਫਿਰਨ ਲੱਗੇ ਲੁੱਚੇ ਨਰ ਨਾਰ ਭਾਈ ।
ਕਾਰੇ ਹੁੰਦੇ ਜੋ ਸੀ ਦਰਬਾਰ ਸਾਹਿਬ, ਮੇਰੇ ਲਿਖਣ ਤੋਂ ਹੈ ਉਹ ਬਾਹਰ ਭਾਈ।

ਇਹ ਹੀ ਨਹੀਂ, ਗਿਆਨੀ ਜੀ ਦੀਆਂ ਅੱਖੀਂ ਡਿਠੀਆਂ ਗਵਾਹੀਆਂ ਵਿਚੋਂ ਡਾ: ਸਿੱਧੂ ਹੋਰ ਵੀ ਉਦਾਹਰਣਾਂ ਦੇ ਕੇ ਸਿੱਖ ਕੌਮ ਦੇ ਸੁੱਤੀ ਹੋਣ ਦਾ ਸਬੂਤ ਦੇਂਦੇ ਹਨ :

ਨਾ ਬਾਣੀ, ਨਾ ਜਪ ਤੇ ਤਪ ਕੋਈ, ਪੀਣ ਬੋਤਲਾਂ ਤੇ ਮਾਸ ਖਾਣ ਭਾਈ ।
ਭੋਗਨ ਰੰਡੀਆਂ, ਭੰਡੀਆਂ ਪਾਇ ਰਹੇ, ਝਗੜੇ ਗ੍ਰਿਸਤੀਆਂ ਨਾਲ ਉਡਾਨ ਭਾਈ ।
ਪੰਜੇ ਐਬ ਪੂਰੇ ਹੋ ਰਹੇ ਪਾਪੀ, ਗੁਰਨਾਮ ਬਦਨਾਮ ਕਰਾਨ ਭਾਈ ।
ਖਾਣ ਲੱਖਾਂ ਰੁਪਏ ਉਡਾਣ ਮਜ਼ੇ ਧਰਮ ਅਰਥ ਨਾ ਟਕਾ ਖਰਚਾਣ ਭਾਈ ।

ਸਿੰਘ ਸਭੀਆਂ ਨੂੰ ਉਸ ਵੇਲੇ ਪੁਜਾਰੀ ਲੋਕ ਹਰਿਮੰਦਰ ਸਾਹਿਬ ਵਿਚ ਵੀ ਵੜਨ ਨਹੀਂ ਦਿੰਦੇ ਸਨ, ਬਾਬੂ ਤੇਜਾ ਸਿੰਘ, ਭਾਈ ਰਣਧੀਰ ਸਿੰਘ, ਹੈਡ ਮਾਸਟਰ ਨਰੈਣ ਸਿੰਘ ਜੀ ਨੂੰ- "ਤੁਸੀਂ ਤਾਂ ਚੂਹੜ ਸਭੀਏ ਹੋ, ਤੁਹਾਡੀ ਅਰਦਾਸ ਨਹੀਂ ਹੋ ਸਕਦੀ ।" ਇਸ ਬੋਲੇ ਨਾਲ ਹਰਿਮੰਦਰ ਸਾਹਿਬ ਤੋਂ ਧੱਕ ਕੇ ਬਾਹਰ ਕੱਢ ਦਿੱਤਾ ਗਿਆ ਸੀ । ਇਹ ਵਾਕਾ ਉਸ ਵੇਲੇ ਦੇ ਅਖਬਾਰਾਂ ਵਿਚ ਛਪਿਆ ਇੰਝ ਮਿਲਦਾ ਹੈ :

"ਭਾਈ ਤੇਜਾ ਸਿੰਘ ਜੀ. ਓ. ਸੀ. ਪਟਿਆਲਾ ਤੇ ਸਕੱਤ੍ਰ ਪੰਚ ਖੰਡ ਅਤੇ ਸ: ਨਰੈਣ ਸਿੰਘ ਬੀ. ਏ. ਹੈਡ ਮਾਸਟਰ ਖਾਲਸਾ ਹਾਈ ਸਕੂਲ ਲੁਧਿਆਣਾ, ਭਾਈ ਰਣਧੀਰ ਸਿੰਘ ਜੀ ਤੇ ਹੋਰ ਸੱਜਣ ੨੯ ਤਰੀਕ ਤ੍ਰੈ ਵਜੇ ਦੁਪਹਿਰੇ ਦਰਬਾਰ ਸਾਹਿਬ ਜੀ ਗਏ, ਉਨ੍ਹਾਂ ਨੂੰ ਮਜ਼ਹਬੀ ਆਖ ਕੇ ਅੰਦਰੋਂ ਕਢਿਆ ਗਿਆ । ਪਰ ਏਹ ਸ਼ਰੀਫ ਸਿੰਘ ਸ਼ਾਂਤੀ ਪੂਰਵਕ ਬਾਹਰ ਬਿਰਾਜੇ ਰਹੇ । ਸ਼ਾਮ ਨੂੰ ਸਿੰਘ ਜੀ ਸਰਬਰਾਹ ਸਾਹਬ ਨੂੰ ਮਿਲਕੇ ਡਿਪਟੀ ਕਮਿਸ਼ਨਰ ਪਾਸ ਚਲੇ ਸਨ ਕਿ ਦਰਬਾਰ ਸਾਹਿਬ ਦੇ ਇਕ ਮੁਨਸ਼ੀ ਸਾਹਬ ਜੀ ਸਤਕਾਰ ਪੂਰਬਕ ਉਨ੍ਹਾਂ ਨੂੰ ਵਾਪਸ ਅੰਦਰ ਲੈ ਗਏ ਤੇ ਅਰਦਾਸਾ ਕਰਵਾ ਦਿੱਤਾ ।"

(ਖਾਲਸਾ ਸਮਾਚਾਰ, 2 ਦਸੰਬਰ ੧੯੧੦)

12 ਅਕਤੂਬਰ 1920 ਨੂੰ ਖ਼ਾਲਸਾ ਬਰਾਦਰੀ ਵਲੋਂ ਜਦੋਂ ਅਖੌਤੀ ਨੀਵੀਆਂ ਜਾਤੀਆਂ ਦੇ ਵਿਅਕਤੀਆਂ ਨੂੰ ਅੰਮ੍ਰਿਤ ਛਕਾਇਆ ਗਿਆ ਤਾਂ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਨਵੇਂ ਸਜੇ ਸਿੰਘਾਂ ਵਲੋਂ ਭੇਟ ਕੀਤੇ ਕੜਾਹ ਪ੍ਰਸ਼ਾਦਿ ਦੀ ਅਰਦਾਸ ਕਰਨ ਇਨਕਾਰ ਕਰ ਦਿੱਤਾ । ਭਾਈ ਕਾਨ੍ਹ ਸਿੰਘ ਨਾਭਾ ਦੀ ਅਰਦਾਸ ਕਰਨ ਤੋਂ ਇਸ ਲਈ ਨਾਂਹ ਕਰ ਦਿੱਤੀ ਕਿ ਉਹ ਸਿੰਘ ਸਭੀਆ ਸੀ । ਜਿਸ ਬਾਬਤ ਵੀ ਸਿੰਘ ਸਭੀਆ ਹੋਣ ਦਾ ਪਤਾ ਲਗ ਜਾਂਦਾ ਦਰਬਾਰ ਸਾਹਿਬ ਦੇ ਗ੍ਰੰਥੀ ਉਸਦੀ ਅਰਦਾਸ ਨਾ ਕਰਦੇ । ਹੋਰ ਤਾਂ ਹੋਰ ਦਰਬਾਰ ਸਾਹਿਬ ਦੇ ਗ੍ਰੰਥੀ ਕਿਵੇਂ ਡਰ ਭਉ ਤੋਂ ਵਿਹੂਣੇ ਹੋ ਗਏ ਸਨ ਇਹ ਅਨੁਮਾਨ ਲਾਉਣ ਲਈ ਇੰਨਾਂ ਦੱਸਣਾ ਹੀ ਕਾਫੀ ਹੈ ਕਿ "ਭਾਈ ਹਰਨਾਮ ਸਿੰਘ ਜੀ ਵੱਡੇ ਗ੍ਰੰਥੀ ਦਾ ਭਰਾ ਜਵਾਹਰ ਸਿੰਘ ਸ਼ਰਾਬ ਪੀ ਕੇ ਤਾਬਿਆ ਬੈਠਾ ਸੀ, ਉਸ ਨੂੰ

ਜ਼ਿਆਦਾ ਸ਼ਰਾਬ ਦੇ ਸਬੱਬ ਨਾਲ ਉਲਟੀ ਆਈ ਜਿਹੜੀ ਉਸਨੇ ਹੇਠ ਰੱਖੇ ਪਰਸ਼ਾਦ ਵਾਲੇ ਛੰਨੇ ਵਿਚ ਹੀ ਕਰ ਦਿੱਤੀ",

ਡਾਕਟਰ ਸਿੱਧੂ ਨੇ ਪੰਥ ਦੀ ਹੋਈ ਦੁਰਦਸ਼ਾ ਦੇ ਦਸਤਾਵੇਜ਼ੀ ਸਬੂਤ ਦੇਣ ਉਪਰੰਤ ਸੰਤ ਸੂਰਜ ਸਿੰਘ ਦੀਆਂ ਰਚਨਾਵਾਂ ਦਾ ਰਚਨਾ ਕਾਲ, ਸੰਤ ਸੂਰਜ ਸਿੰਘ ਬਾਰੇ ਸੰਖੇਪ ਜਾਣ ਪਛਾਣ, ਸੰਕਲਿਤ ਕਵਿਤਾ ਦੇ ਛੰਦ ਰੂਪ ਅਤੇ ਬੋਲੀ, ਸ਼ੈਲੀ ਨਾਲ ਜਾਣ ਪਛਾਣ ਕਰਵਾ ਕੇ ਜਾਗ੍ਰਿਤ ਖਾਲਸਾ ਨੂੰ ਵਧੇਰੇ ਡੂੰਘੀ ਖੋਜ ਦਾ ਆਧਾਰ ਬਣਾ ਦਿੱਤਾ ਹੈ।

ਡਾ. ਗੁਰਦੇਵ ਸਿੰਘ ਦਾ ਜਨਮ ਵਰਤਮਾਨ ਮੋਗਾ ਜ਼ਿਲ੍ਹੇ ਦੇ ਪਿੰਡ ਖਾਈ ਵਿਚ 4-1-1941 ਨੂੰ ਹੋਇਆ। ਆਪਦੇ ਪਿਤਾ ਸਰਦਾਰ ਅਜੀਤ ਸਿੰਘ ਅਤੇ ਮਾਤਾ ਰਾਏ ਕੌਰ ਜੀ ਸਨ। 1948 ਵਿਚ ਜਦੋਂ ਗੁਰਦੇਵ ਸਿੰਘ ਅਜੇ ਮਸਾਂ ਸਕੂਲ ਵਿਚ ਦਾਖ਼ਲ ਹੋਣ ਦੀਂ ਉਮਰ ਦੇ ਹੀ ਹੋਏ ਸਨ ਕਿ ਉਨ੍ਹਾਂ ਦੇ ਮਾਤਾ ਜੀ ਗੁਰਪੁਰੀ ਸਿਧਾਰ ਗਏ ਅਤੇ ਬਾਲ ਗੁਰਦੇਵ ਸਿੰਘ ਨੂੰ ਆਪਣੇ ਭੈਣਾਂ ਭਰਾਵਾਂ ਸਮੇਤ ਆਪਣੇ ਨਾਨਕੇ ਪਿੰਡ ਭੰਮੀਪੁਰਾ ਆਉਣਾ ਪਿਆ। ਆਪ ਨੇ ਆਪਣੀ ਮੁੱਢਲੀ ਵਿੱਦਿਆ ਭੰਮੀਪੁਰਾ ਵਿਚ ਹੀ ਪ੍ਰਾਪਤ ਕੀਤੀ। ਖਾਈ ਅਤੇ ਭੰਮੀਪੁਰਾ ਦੇ ਸਾਧਾਂ ਦੇ ਡੇਰਿਆਂ ਵਿੱਚ ਸਿੱਖ ਇਤਿਹਾਸ ਅਤੇ ਗੁਰਮਤਿ ਵਿਚਾਰ ਧਾਰਾ ਦੇ ਮਹੱਤਵ ਪੂਰਨ ਗ੍ਰੰਥ ਉਪਲਬਧ ਸਨ ਜੋ ਵਕਤ ਦੀ ਬੇਰਹਿਮੀ ਅਤੇ ਸਾਡੀ ਅਵੇਸਲੀ ਮਾਨਸਿਕਤਾ ਨੇ ਅਲੋਪ ਹੋ ਜਾਣ ਦਿੱਤੇ ਹਨ। ਗੁਰੂ ਗੋਬਿੰਦ ਸਿੰਘ ਖਾਲਸਾ ਹਾਈ ਸਕੂਲ ਕਮਾਲ ਪੁਰਾ ਤੋਂ ਮੈਟ੍ਰਿਕ ਪਾਸ ਕਰਨ ਪਿਛੋਂ ਗੁਰਦੇਵ ਸਿੰਘ ਨੇ ਆਪਣੇ ਤੌਰ ਤੇ ਹੀ ਪੜ੍ਹਾਈ ਜਾਰੀ ਰੱਖੀ ਅਤੇ ਗਿਆਨੀ ਪਾਸ ਕਰਨ ਉਪਰੰਤ ਬੀ.ਏ. ਕਰ ਕੇ ਲਾਇਲਪੁਰ ਖਾਲਸਾ ਕਾਲਜ, ਜਲੰਧਰ ਤੋਂ 1967 ਈ. ਵਿਚ ਐਮ.ਏ. ਕੀਤੀ। ਇਸ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਖਾਲਸਾ ਕਾਲਜ ਤਰਨਤਾਰਨ ਤੋਂ ਕਾਲਜ ਪ੍ਰਾਧਿਆਪਕ ਦੇ ਰੂਪ ਵਿਚ ਸੇਵਾ ਕਰਨੀ ਅਰੰਭੀ ਅਤੇ ਰਾਮਪੁਰਾ ਫੂਲ ਤੇ ਮੋਗਾ ਦੇ ਕਾਲਜਾਂ ਵਿਚ ਵੀ ਇਸੇ ਤਰ੍ਹਾਂ ਸੇਵਾ ਨਿਭਾਈ। ਕਿਰਤੀ ਕਾਲਜ ਨਿਹਾਲ ਪਾਤੜਾਂ ਦੇ ਕਾਲਜ ਵਿਚ ਪ੍ਰਿੰਸੀਪਲ ਨਿਯੁਕਤ ਹੋਏ ਅਤੇ ਇਹ ਕਾਲਜ ਸਰਕਾਰ ਨੇ ਅਪਣਾ ਲਿਆ-ਇੰਜ ਆਪ ਸਰਕਾਰੀ ਕਾਲਜ ਦੇ ਪ੍ਰਿੰਸੀਪਲ ਅਤੇ ਫਿਰ ਉਪ ਡਾਇਰੈਕਟਰ (ਕਾਲਜ) ਦੇ ਅਹੁਦੇ ਤੇ ਨਿਯੁਕਤ ਰਹੇ।

1973 ਈ. ਤੋਂ ਆਪ ਕੇਂਦਰੀ ਸਿੰਘ ਸਭਾ ਨਾਲ ਜੁੜੇ ਹੋਏ ਹਨ ਅਤੇ ਇਸ ਖੇਤਰ ਨਾਲ ਸਬੰਧਤ ਸਾਹਿਤ ਦੀ ਖੋਜ ਵਿਚ ਬੜੀ ਗੰਭੀਰਤਾ ਨਾਲ ਰੁਝੇ ਹੋਏ ਹਨ। 1974 ਵਿਚ ਮਾਲਵੇ ਦੇ ਕਿੱਸਾ ਸਾਹਿਤ ਬਾਰੇ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕਰ ਕੇ ਵੀ ਆਪ ਦੀ ਰੁਚੀ ਸਿੰਘ ਸਭਾ ਲਹਿਰ, ਇਸ ਦੇ ਉਸਰੱਈਆਂ ਅਤੇ ਇਸ ਦੇ ਸਾਹਿਤ ਵਿਚ ਨਿਰੰਤਰ ਬਣੀ ਹੋਈ ਹੈ। ਇਸ ਲਹਿਰ ਦੇ ਮੋਢੀਆਂ ਵਿਚੋਂ ਇਕ, ਪ੍ਰੋ.

ਗੁਰਮੁਖ ਸਿੰਘ ਦੇ ਜੀਵਨ ਅਤੇ ਸੇਵਾਵਾਂ ਬਾਰੇ ਭਰਪੂਰ ਖੋਜ ਉਪਰੰਤ ਉਨ੍ਹਾਂ ਦੇ ਜੀਵਨ ਅਤੇ ਰਚਨਾ ਬਾਰੇ ਪੁਸਤਕ ਲਿਖੀ। ਇਸ ਪਿਛੋਂ ਆਪ ਨੇ ਉਸ ਸਮੇਂ ਦੇ ਅੰਗ੍ਰੇਜ਼ ਸਰਕਾਰ ਵਲੋਂ ਜ਼ਬਤ ਕੀਏ ਗਏ ਸਾਹਿਤ ਨੂੰ ਪ੍ਰਾਪਤ ਕਰਨ ਅਤੇ ਛਪਵਾਉਣ ਦੇ ਯਤਨ ਅਰੰਭ ਕੀਤੇ। ਪੁਰਾਤਨ ਅਤੇ ਭੁੱਲੇ ਵਿਸਰੇ ਕਵੀਆਂ ਦੀਆਂ ਰਚਨਾਵਾਂ ਨੂੰ ਇਕ ਵਾਰ ਫਿਰ ਦਿਨ ਦੀ ਰੋਸ਼ਨੀ ਵਿਖਾਈ ਅਤੇ ਦਸ ਪੁਸਤਕਾਂ ਸੰਪਾਦਤ ਕਰਵਾ ਕੇ ਛਪਵਾਈਆਂ। ਆਪ ਵੱਲੋਂ ਸੰਪਾਦਤ ਹੇਠ ਲਿਖੀਆਂ ਰਚਨਾਵਾਂ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਹਿਯੋਗ ਨਾਲ ਛਾਪਿਆ ਜਾ ਚੁੱਕਾ ਹੈ :-

| | | |
|---|---|---|
| 1 | ਜੀਵਨ ਤੇ ਰਚਨਾ ਪ੍ਰੋ. ਗੁਰਮੁਖ ਸਿੰਘ | |
| 2 | ਗੁਰੂ ਕੇ ਬਾਗ਼ ਦਾ ਗੋਰਾ ਸ਼ਾਹੀ ਤੂਫਾਨ | ਗਿਆਨੀ ਨਿਰੰਜਨ ਸਿੰਘ ਸਰਲ |
| 3 | ਸਿੰਘ ਗਰਜਣਾ | ਸ਼ਹੀਦ ਭਗਤ ਸਿੰਘ ਬਾਰੇ ਲਿਖੀਆਂ ਪਰ ਜ਼ਬਤ ਹੋਈਆਂ ਕਵਿਤਾਵਾਂ ਦਾ ਸੰਗ੍ਰਹਿ |
| 4 | ਸਾਕਾ ਬਾਗ -ਏ-ਜਲ੍ਹਿਆਂ | ਜਲ੍ਹਿਆਂ ਵਾਲਾ ਬਾਗ ਦੇ ਸਾਕੇ ਬਾਰੇ ਉਸ ਸਮੇਂ ਲਿਖੀਆਂ ਗਈਆਂ ਅਤੇ ਜ਼ਬਤ ਕੀਤੀਆਂ ਗਈਆਂ ਕਵਿਤਾਵਾਂ ਦਾ ਸੰਗ੍ਰਹਿ। |
| 5 | ਜੀਵਨ ਤੇ ਰਚਨਾ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ | |

ਉਪਰੋਕਤ ਤੋਂ ਇਲਾਵਾ 'ਅਕਾਲੀ ਭਬਕ' ਅਤੇ 'ਅਕਾਲੀ ਲਹਿਰ' ਦੋ ਜ਼ਬਤ ਸ਼ੁਦਾ ਕਵਿਤਾਵਾਂ ਦੇ ਅਜਿਹੇ ਸੰਗ੍ਰਹਿ ਹਨ ਜੋ ਉਸ ਸਮੇਂ ਦੇ 'ਅਕਾਲੀ' ਅਖਬਾਰ ਵਿਚ ਸਮਕਾਲੀਨ ਘਟਨਾਵਾਂ ਵਜੋਂ ਲਿਖੀਆਂ ਜਾਂਦੀਆਂ ਅਤੇ ਛਪਦੀਆਂ ਰਹੀਆਂ ਪਰ ਸਰਕਾਰ ਦੀ ਜ਼ਬਤ ਭੁੱਖ ਦਾ ਆਹਾਰ ਬਣ ਗਈਆਂ। ਇਨ੍ਹਾਂ ਕਵਿਤਾਵਾਂ ਨੂੰ ਵੀ ਡਾ. ਗੁਰਦੇਵ ਸਿੰਘ ਸਿੱਧੂ ਨੇ ਸੰਗ੍ਰਹਿ ਕੀਤਾ ਹੋਇਆ ਹੈ ਅਤੇ ਛਪਾਈ ਦਾ ਜਾਮਾ ਪਾਉਣ ਲਈ ਤਿਆਰ ਹਨ। ਇੰਜ ਡਾ. ਗੁਰਦੇਵ ਸਿੰਘ ਸਿੱਧੂ ਪਿਛਲੇ ਲਗਭਗ 25 ਸਾਲਾਂ ਤੋਂ ਪੰਥ ਆਧਾਰਿਤ ਰਚਨਾਵਾਂ ਦੀ ਖੋਜ ਵਿਚ ਰੁਝੇ ਹੋਏ ਹਨ।

ਗੁਰਦੁਆਰਾ ਸੁਧਾਰ ਲਹਿਰ ਸਮੇਂ ਸਿੱਖ ਵਾਲੰਟੀਅਰਾਂ ਨੇ ਜਿਸ ਸ਼ਾਂਤੀ ਨਾਲ ਸਰਕਾਰੀ ਜ਼ੁਲਮਾਂ ਦਾ ਸਾਹਮਣਾ ਕੀਤਾ ਉਸ ਦੀ ਕੇਵਲ ਪੰਜਾਬ ਵਿਚ ਹੀ ਨਹੀਂ ਸਾਰੇ ਭਾਰਤ ਵਿਚ ਪ੍ਰਸ਼ੰਸਾ ਕੀਤੀ ਗਈ। ਮਹਾਤਮਾ ਗਾਂਧੀ ਨੇ ਇਸ ਸੰਘਰਸ਼ ਵਿਚ ਪ੍ਰਾਪਤ ਹੋਈ ਜਿੱਤ ਨੂੰ ਅਹਿੰਸਾਵਾਦੀ ਰਾਜਨੀਤੀ ਦੀ ਪਹਿਲੀ ਜਿੱਤ ਮੰਨਿਆਂ। ਪ੍ਰੋ. ਰੁਚੀ ਰਾਮ

ਸਾਹਣੀ ਨੇ ਗੁਰਦੁਆਰਾ ਸੁਧਾਰ ਲਹਿਰ ਸਮੇਂ ਨਜ਼ਰ ਆਏ 'ਸ਼ਾਨਦਾਰ ਆਦਰਸ਼ਵਾਦ' ਦੀ ਗਾਥਾ ਲਿਖਣ ਵਾਲੇ ਕਿਸੇ ਅਜਿਹੇ ਚੋਟੀ ਦੇ ਕਵੀ ਦੀ ਆਸ ਪ੍ਰਗਟ ਕੀਤੀ ਹੋ 'ਨਾਇਕਤਵ ਦੀ ਵਿਥਿਆ ਨੂੰ-----ਅਮਰ ਬਣਾ ਦੇਵੇਗਾ' । ਸੰਤ ਸੂਰਜ ਸਿੰਘ ਅਜਿਹੇ ਹੀ ਕਵੀ ਬਣ ਕੇ ਉਭਰੇ ਜਿਨ੍ਹਾਂ ਨੇ ਖਾਲਸਾ ਪੰਥ ਵਿਚ ਨਜ਼ਰ ਆਈ ਉਸ ਜਾਗ੍ਰਿਤੀ ਨੂੰ ਢਾਡੀਆਂ ਦੇ ਗਾਉਣ ਯੋਗ ਵਾਰਾਂ ਬਣਾ ਦਿੱਤਾ ।

ਸੰਤ ਸੂਰਜ ਸਿੰਘ ਵਿਦਵਾਨ ਸਿੱਖ ਪ੍ਰਚਾਰਕ ਸਨ ਅਤੇ ਸਿੱਖ ਸਮਾਜ ਵਿਚ ਉਨ੍ਹਾਂ ਦਾ ਸਥਾਨ ਬੜਾ ਸਨਮਾਨ ਯੋਗ ਹੈ । ਉਨ੍ਹਾਂ ਨੇ ਕਈ ਕਾਵਿ ਗ੍ਰੰਥਾਂ ਦੀ ਰਚਨਾ ਕਰ ਕੇ ਸਿੱਖ ਇਤਿਹਾਸ ਦੇ ਵੱਖ ਵੱਖ ਅੰਗਾਂ ਨੂੰ ਸੰਭਾਲਣ ਦਾ ਉੱਦਮ ਕੀਤਾ । ਸਰਦਾਰ ਕਰਤਾਰ ਸਿੰਘ ਝੱਬਰ ਭਾਵੇਂ ਆਪ ਨੂੰ ਮਾਲਵੇ ਇਲਾਕੇ ਦਾ ਕਹਿੰਦੇ ਪਰ ਸੰਤ ਸੂਰਜ ਸਿੰਘ ਰਚਿਤ ਇਤਿਹਾਸ ਰਾਮਗੜ੍ਹੀਆਂ ਦੇ ਪੰਨਾ ੪੧੯ ਦੇ ਫੁੱਟ ਨੋਟ ਵਿਚ ਆਪ ਨੇ ਆਪਣੇ ਵੰਸ਼ ਬਾਰੇ ਇਹ ਸੰਖੇਪ ਸੂਚਨਾ ਦਰਜ ਕੀਤੀ ਹੈ :-

"ਮੇਰੀ ਗੈਰ ਹਾਜ਼ਰੀ ਵਿਚ ਜਦ ਮੇਰਾ ਬੜਾ ਭਾਈ ਗੁਰ ਪੁਰੀ ਨੂੰ ਸਿਧਾਰ ਗਿਆ ਤੇ ਉਨ੍ਹਾਂ ਦਾ ਪਰਵਾਰ ਪਹਿਲੇ ਨਗਰ ਬੋਪਾਰਾਏ ਜ਼ਿਲ੍ਹਾ ਅੰਮ੍ਰਿਤਸਰ ਜੀ ਤੋਂ ਉਠ ਕੇ ਆਪਨੇ ਜੱਦੀ ਵਿਰਸੇ ਚੂਹੇਵਾਲ ਜ਼ਿਲ੍ਹਾ ਗੁਰਦਾਸਪੁਰ ਵਿਚ ਆਇਆ ਤਾਂ ਸਾਰੇ ਕਾਗਜ਼ ਅਫੜਾ ਦਫੜੀ ਵਿਚ ਗੁੰਮ ਹੋ ਗਏ ।"

ਇਸ ਪ੍ਰਕਾਰ ਆਪ ਦਾ ਪਿਛੋਕੜ ਜ਼ਿਲ੍ਹਾ ਗੁਰਦਾਸਪੁਰ ਹੀ ਸਮਝਣਾ ਯੋਗ ਹੋਵੇਗਾ । ਆਪ ਨੇ ਗੁਰਮਤਿ, ਗੁਰ ਇਤਿਹਾਸ ਅਤੇ ਗੁਰਬਾਣੀ ਦਾ ਗਿਆਨ ਸੰਤ ਨਿਹਾਲ ਸਿੰਘ ਜੀ ਦੇ ਡੇਰੇ ਵਿਚ ਰਹਿ ਕੇ ਪ੍ਰਾਪਤ ਕੀਤਾ । ਸੰਤ ਨਿਹਾਲ ਸਿੰਘ ਕੇਵਲ ਧਰਮ ਪ੍ਰਚਾਰ ਦੇ ਹੀ ਗਿਆਨੀ ਨਹੀਂ ਸਨ ਸਗੋਂ ਵੈਦ ਮਤ ਦੇ ਚਿਕਿਤਸਾ ਸ਼ਾਸਤਰ ਦੇ ਵੀ ਅਭਿਆਸੀ ਸਨ । ਸੰਤ ਸੂਰਜ ਸਿੰਘ ਜੀ ਨੇ ਨਿਰਮਲੇ ਸੰਤਾਂ ਦੇ ਇਸ ਡੇਰੇ ਵਿਚ ਅਧਿਆਤਮਕ ਮਾਰਗ ਦਰਸ਼ਨ ਦੇ ਨਾਲ ਪੰਜਾਬੀ ਅਤੇ ਬ੍ਰਿਜ ਭਾਸ਼ਾ ਦੀ ਸਿੱਖਿਆ ਵੀ ਪ੍ਰਾਪਤ ਕੀਤੀ ।

ਸਿੰਘ ਸਭਾ ਲਹਿਰ ਦੇ ਮੋਢੀ ਪ੍ਰਚਾਰਕਾਂ ਤੇ ਉਸਰਈਆਂ ਵਿਚ ਭਾਈ ਤਖ਼ਤ ਸਿੰਘ ਦਾ ਨਾਂ ਪ੍ਰਸਿਧ ਹੈ । 1896-97 ਵਿਚ ਫਿਰੋਜ਼ਪੁਰ ਸ਼ਹਿਰ ਵਿਚ ਸਿੱਖ ਕੰਨਿਆਂ ਪਾਠਸ਼ਾਲਾ ਸਥਾਪਤ ਕਰਨ ਵਾਲੇ, ਭਾਈ ਤਖ਼ਤ ਸਿੰਘ ਦੇ ਦੁਆਲੇ ਬਹੁਤ ਸਾਰੇ ਨਿਸ਼ਕਾਮ ਸੇਵਕ ਪੰਥ ਸੇਵਾ ਲਈ ਜੁੜਦੇ ਰਹੇ । ਸੰਤ ਸੂਰਜ ਸਿੰਘ ਵੀ ਭਾਈ ਤਖ਼ਤ ਸਿੰਘ ਦੇ ਸਹਿਯੋਗੀ ਦੇ ਰੂਪ ਵਿਚ ਸਿੱਖ ਕੰਨਿਆ ਮਹਾਂ ਵਿਦਿਆਲਾ ਫਿਰੋਜ਼ਪੁਰ ਨੂੰ ਪ੍ਰਫੁਲਤ ਕਰਨ ਵਿਚ ਯੋਗਦਾਨ ਪਾਉਣ ਲੱਗੇ । ਇੱਥੇ ਰਹਿੰਦਿਆਂ ਹੀ ਆਪ ਨੇ ਭਗਵਾ ਭੇਸ ਉਤਾਰ ਦਿੱਤਾ ਅਤੇ ਸਿੱਖ ਧਰਮ ਦੇ ਪ੍ਰਚਾਰ ਵਿਚ ਜੁੱਟ ਗਏ ਤਾਂ ਜੋ ਸਿੰਘ ਸਭਾ ਵਿਚਾਰਧਾਰ ਦਾ ਪਸਾਰ ਹੋ ਸਕੇ । ਉਨ੍ਹਾਂ ਦੇ ਇਸ ਲਹਿਰ ਨਾਲ ਜੁੜਨ ਸਦਕਾ

ਜਿੱਥੇ ਸਿੰਘ ਸਭਾ ਲਹਿਰ ਨੂੰ ਲਾਭ ਹੋਇਆ ਉਥੇ ਸੰਤ ਸੂਰਜ ਸਿੰਘ ਜੀ ਨੂੰ ਵੀ ਸਿੱਖ ਸੰਗਤ ਨੇ ਪੂਰਾ ਸਤਿਕਾਰ ਦਿੱਤਾ ਅਤੇ ਟਾਊਨ ਹਾਲ ਅੰਮ੍ਰਿਤਸਰ ਵਿਚ ਹੋ ਰਹੀ ਉਸ ਮੀਟਿੰਗ ਦੀ ਪ੍ਰਧਾਨਗੀ ਕਰਨ ਲਈ ਚੁਣਿਆ ਜਿਸ ਮੀਟਿੰਗ ਵਿਚ ਸ. ਸ਼ਰਦੂਲ ਸਿੰਘ ਕਵੀਸ਼ਰ, ਸ. ਕਰਤਾਰ ਸਿੰਘ ਝੱਬਰ, ਸ. ਅਮਰ ਸਿੰਘ ਅਤੇ ਸ. ਜਸਵੰਤ ਸਿੰਘ ਝਬਾਲ ਆਦਿ ਪ੍ਰਮੁੱਖ ਸਿੱਖ ਆਗੂਆਂ ਨੇ ਭਾਗ ਲਿਆ ਸੀ ਅਤੇ ਜਿਸ ਮੀਟਿੰਗ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦਾ ਪ੍ਰਬੰਧ ਸਿੱਖ ਪ੍ਰਤੀਨਿੱਧਾਂ ਨੂੰ ਸੌਂਪਣ ਲਈ ਗੁਰ ਮਤਾ ਪਾਸ ਕੀਤਾ ਗਿਆ ।

ਸੰਤ ਸੂਰਜ ਸਿੰਘ ਪਹਿਲਾਂ ਕੁਝ ਚਿਰ ਮਹਾਰਾਜਾ ਪਟਿਆਲਾ ਪਾਸ ਵੀ ਰਹੇ ਅਤੇ " ਪਟਿਆਲਾ ਗਜ਼ਟ " ਨਾਂ ਦਾ ਪਰਚਾ ਸੰਪਾਦਿਤ ਕਰਦੇ ਰਹੇ । ਤਖ਼ਤ ਸਿੰਘ ਜੀ ਨਾਲ ਸਿੱਖ ਕੰਨਿਆ ਵਿਦਿਆਲਾ ਵਿਚ ਸੇਵਾ ਕਰਦਿਆਂ ਆਪ ਨੇ ਭਾਈ ਸਾਹਬ ਦੀ ਪਤਨੀ ਬੀਬੀ ਹਰਨਾਮ ਕੌਰ ਦੀ ਜੀਵਨੀ ਲਿਖੀ । " ਇਤਿਹਾਸ ਰਾਮਗੜ੍ਹੀਆਂ " ਉਹਨਾਂ ਦਾ ਰਚਿਆ ਇਕ ਹੋਰ ਮਹੱਤਵ ਪੂਰਨ ਗ੍ਰੰਥ ਹੈ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਉਹ ਰਾਮਗੜ੍ਹੀਆ ਸਨ, 1922-23 ਦੌਰਾਨ ਚੱਲ ਰਹੇ ਗੁਰਦੁਆਰਾ ਸੁਧਾਰ ਮੋਰਚਿਆਂ ਸਮੇਂ ਸੰਤ ਸੂਰਜ ਸਿੰਘ ਨੇ 'ਅਕਾਲੀ ਲਹਿਰ ਦੀਆ ਵਾਰਾਂ' ਰਾਹੀਂ ਵੱਖ ਵੱਖ ਮੋਰਚਿਆਂ ਦਾ ਇਤਿਹਾਸ ਉਤੇਜਿਤ ਪੰਥਕ ਭਾਵਨਾ ਨਾਲ ਲਿਖਿਆ ਅਤੇ ਇਸ ਨੂੰ " ਜਾਗ੍ਰਿਤ ਖਾਲਸਾ " ਨਾਂ ਹੇਠ ਪੁਸਤਕ ਰੂਪ ਵਿਚ ਛਪਵਾਇਆ । ਪੁਸਤਕ ਨੂੰ ਛਪਵਾਉਣ ਦਾ ਉਦਮ ਗੁਰਦੁਆਰਾ ਚੋਹਾ ਸਾਹਿਬ, ਰੋਹਤਾਸ ਦੇ ਪ੍ਰਧਾਨ ਸਰਦਾਰ ਮਹਿਤਾਬ ਸਿੰਘ ਨੇ ਕੀਤਾ । ਪੁਸਤਕ ਦੇ ਆਖੀਰ ਵਿਚ ਜ਼ਰੂਰੀ ਬੇਨਤੀ ਰਾਹੀਂ ਸੰਤ ਸੂਰਜ ਸਿੰਘ ਨੇ 'ਜਾਗ੍ਰਿਤ ਖਾਲਸਾ' ਦੂਜਾ ਭਾਗ ਵੀ ਛੇਤੀ ਹੀ ਤਿਆਰ ਕਰਨ ਅਤੇ ਛਪਵਾਉਣ ਦਾ ਸੰਕੇਤ ਤਾਂ ਦਿੱਤਾ ਸੀ ਪਰ ਰੋਹਤਾਸ ਵਿਚ ਹੀ, ਬਿਰਧ ਅਵਸਥਾ ਹੋਣ ਕਾਰਨ ਆਪ ਪੁਸਤਕ ਦਾ ਪਹਿਲਾ ਭਾਗ ਛਪਣ ਉਪਰੰਤ ਹੀ ਚੜ੍ਹਾਈ ਕਰ ਗਏ ਅਤੇ ਭਾਗ-੨ ਲਿਖਣ ਦਾ ਉਹਨਾਂ ਦਾ ਸੁਪਨਾ ਪੂਰਾ ਨਾ ਹੋ ਸਕਿਆ । 'ਜਾਗ੍ਰਿਤ ਖਾਲਸਾ' ਪੁਸਤਕ ਛਪਦਿਆਂ ਹੀ ਅੰਗ੍ਰੇਜ਼ ਸਰਕਾਰ ਨੇ ਜ਼ਬਤ ਕਰ ਲਈ ।

ਖਾਲਸਾ ਪੰਥ ਦੀ ਸਾਜਨਾ ਦੇ 300 ਵੇਂ ਵਰ੍ਹੇ ਨੂੰ ਮਨਾਉਂਦਿਆਂ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਇਹ ਪੁਸ਼ਤਕ ਸਿੱਖ ਸੰਗਤ ਦੀ ਭੇਟ ਕਰਦਿਆਂ ਪ੍ਰਸੰਨਤਾ ਹੋ ਰਹਾ ਹੈ ।

**ਪਹਿਲੇ ਐਡੀਸ਼ਨ ਦਾ ਟਾਈਟਲ ਪਾਠਕਾਂ ਦੀ ਜਾਣਕਾਰੀ ਲਈ ਅਗਲੇ ਪੰਨੇ ਤੇ ਦਿੱਤਾ ਗਿਆ ਹੈ ।**

8 ਮਾਰਚ 1999 ਗਿਆਨੀ ਗੁਰਦਿੱਤ ਸਿੰਘ

੧ ਓ ਸਤਿ ਗੁਰ ਪ੍ਰਸਾਦਿ ॥

ਭਾਗ ਵਾਰਾਂ ਪਹਿਲਾ

# ਜਾਗ੍ਰਤਿ ਖਾਲਸਾ

ਅਰਥਾਤ

ਵਰਤਮਾਨ ਸਮੇਂ ਵਿਚ ਜਿਹੜੇ ਕਾਰਨਾਂ
ਕਰਕੇ ਖਾਲਸਾ ਪੰਥ ਦੀ ਘੋਰ
ਨੀਂਦ ਵਿਚੋਂ ਅਖ ਖੁਲੀ

—: ਰਚਿਤ :—
ਭਾ: ਸੂਰਜ ਸਿੰਘ ਪੂਹਾਵਲ ਖੁਲਾਸਾ

—: ਜੋ :—

ਢੱਡ ਸਾਰੰਗੀ ਦੇ ਪ੍ਰੇਮੀਆਂ ਦੇ ਲਾਭ ਹਿਤ
ਭਾਈ ਮਤਾਬ ਸਿੰਘ ਮੈਂਬਰ ਅਗਜ਼ੈਕਟਿਵ
ਕਮੇਟੀ ਸ਼੍ਰੋਮਣੀ ਗੁਰਦ੍ਵਾਰਾ ਪ੍ਰਬੰਧਕ ਕਮੇਟੀ
(ਜੇਹਲਮ)

ਨੇ

ਖਾਲਸਾ ਨੈਸ਼ਨਲ ਪ੍ਰੈਸ ਜਾਲੰਧਰ ਸ਼ਹਿਰ ਵਿਚ
ਭਾ: ਪ੍ਰੀਤਮ ਸਿੰਘ ਦੇ ਪ੍ਰਬੰਧ ਨਾਲ ਛਪਵਾਯਾ।

ਪਹਿਲੀ ਵਾਰ—੧੦੦੦ ਮੁਲ ।)

# ਦੋ ਸ਼ਬਦ

ਡਾ. ਗੁਰਦੇਵ ਸਿੰਘ ਸਿੱਧੂ ਦੀ ਸਾਹਿਤਕ ਖੋਜ ਬਾਰੇ ਮੈਨੂੰ ਸਾਲ ਕੁ ਪਹਿਲਾਂ ਉਸ ਸਮੇਂ ਜਾਨਣ ਦਾ ਮੌਕਾ ਮਿਲਿਆ ਜਦੋਂ ਉਹਨਾਂ ਗਿਆਨੀ ਨਿਰੰਜਨ ਸਿੰਘ 'ਸਰਲ' ਰਚਿਤ ਕਾਵਿ-ਗ੍ਰੰਥ "ਗੁਰੂ ਕੇ ਬਾਗ ਵਿੱਚ ਗੋਰੇਸ਼ਾਹੀ ਤੂਫਾਨ" ਦੀ ਸੰਪਾਦਨਾ ਕਰਨ ਉਪਰੰਤ ਇਸਦੀ ਪ੍ਰਸਤਾਵਨਾ ਵਜੋਂ ਕੁੱਝ ਸ਼ਬਦ ਲਿਖਣ ਲਈ ਮੈਨੂੰ ਆਖਿਆ। ਇਸ ਕਾਵਿ-ਪੁਸਤਕ ਵਿੱਚ ਕਵੀ ਦੁਆਰਾ ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਸ਼ਾਂਤਮਈ ਅਕਾਲੀ ਸੱਤਿਆਗ੍ਰਹੀਆਂ ਦੁਆਰਾ 'ਸਤਿਨਾਮ-ਵਾਹਿਗੁਰੂ' ਦਾ ਜਾਪ ਕਰਦਿਆਂ ਸਾਮਰਾਜੀ ਅੰਗਰੇਜ਼ ਸਰਕਾਰ ਦੇ ਅਣਮਨੁੱਖੀ ਜ਼ਬਰ-ਜ਼ੁਲਮ ਨੂੰ ਪੂਰਨ ਸਿਰੜ ਅਤੇ ਸਿਦਕ ਨਾਲ ਸਹਿਣ ਕਰਨ ਦਾ ਜੋਸ਼ੀਲਾ ਪਰ ਹਿਰਦੇਵੇਧਕ ਬਿਆਨ ਕੀਤਾ ਗਿਆ ਸੀ। ਪੁਸਤਕ ਦੀ ਭੂਮਿਕਾ ਵਿੱਚ ਡਾ. ਗੁਰਦੇਵ ਸਿੰਘ ਸਿੱਧੂ ਨੇ ਕਵੀ ਅਤੇ ਉਸਦੀ ਰਚਨਾ ਬਾਰੇ ਢੁੱਕਵੇਂ ਸ਼ਬਦਾਂ ਵਿੱਚ ਜਾਣਕਾਰੀ ਦਿੰਦਿਆਂ ਕਵੀ ਦੀ ਸਾਹਿਤਕ ਅਤੇ ਸੁਤੰਤਰਤਾ ਸੰਗ੍ਰਾਮ ਪ੍ਰਤੀ ਦੇਣ ਦਾ ਜ਼ਿਕਰ ਕੀਤਾ ਸੀ। ਪੁਸਤਕ ਪਾਠਕਾਂ ਦੀ ਨਜ਼ਰ ਕਰਦਿਆਂ ਮੈਂ ਵਾਅਦਾ ਕੀਤਾ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸੁਧਾਰ ਲਹਿਰ ਨਾਲ ਸਬੰਧਤ ਅਜਿਹੀਆਂ ਹੋਰ ਰਚਨਾਵਾਂ ਦੇ ਪੁਨਰ-ਪ੍ਰਕਾਸ਼ਨ ਹਿਤ ਭਰਪੂਰ ਯੋਗਦਾਨ ਪਾਵੇਗੀ। 'ਜਾਗ੍ਰਿਤ ਖ਼ਾਲਸਾ' ਪੁਸਤਕ ਦਾ ਪ੍ਰਕਾਸ਼ਨ ਕੀਤੇ ਗਏ ਵਾਅਦੇ ਦੀ ਪੂਰਤੀ ਵੱਲ ਇੱਕ ਕਦਮ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅਜਿਹਾ ਹੋਣ ਵਿੱਚ ਡਾ. ਗੁਰਦੇਵ ਸਿੰਘ ਸਿੱਧੂ ਦਾ ਨਵਾਂ ਉਪਰਾਲਾ ਸਹਾਈ ਹੋਇਆ ਹੈ।

ਭਾਈ ਸੂਰਜ ਸਿੰਘ ਰਚਿਤ 'ਜਾਗ੍ਰਿਤ-ਖ਼ਾਲਸਾ' ਕਾਵਿ-ਗ੍ਰੰਥ ਵਿੱਚ ਉੱਨ੍ਹੀਵੀਂ ਸਦੀ ਦੀ ਅੰਤਲੀ ਚੌਥਾਈ ਦੌਰਾਨ ਆਰੰਭ ਹੋਈ ਸਿੰਘ ਸਭਾ ਲਹਿਰ ਸਦਕਾ ਸਿੱਖ-ਸਮਾਜ ਵਿੱਚ ਆਈ ਜਾਗ੍ਰਿਤੀ, ਜਿਸਨੇ ਵੀਹਵੀਂ ਸਦੀ ਦੇ ਪਹਿਲੇ ਦਹਾਕਿਆਂ ਦੌਰਾਨ ਭ੍ਰਿਸ਼ਟਾਚਾਰੀ ਮਹੰਤਾਂ ਦੇ ਕਬਜ਼ੇ ਵਿੱਚੋਂ ਗੁਰਧਾਮਾਂ ਦੀ ਮੁਕਤੀ ਲਈ ਵਾਤਾਵਰਨ ਤਿਆਰ ਕੀਤਾ, ਨੂੰ ਵਿਸ਼ਾ ਬਣਾਇਆ ਗਿਆ ਹੈ। ਘਟਨਾਵਲੀ ਦਾ ਚਸ਼ਮਦੀਦ ਗਵਾਹ ਹੋਣ ਕਾਰਨ ਕਵੀ ਨੇ ਅਚੇਤ ਹੀ ਅਤਿਅੰਤ ਮਹੱਤਵਪੂਰਨ ਜਾਣਕਾਰੀ ਆਪਣੀ ਰਚਨਾ ਵਿੱਚ ਸ਼ਾਮਲ ਕਰ ਦਿੱਤੀ ਹੈ ਅਤੇ ਇਉਂ ਪੁਸਤਕ ਗੁਰਦੁਆਰਾ ਸੁਧਾਰ ਲਹਿਰ ਦੇ ਨਿੱਕੇ ਨਿੱਕੇ ਵੇਰਵੇ ਦੱਸਣ ਵਾਲੀ ਪ੍ਰਮਾਣਿਕ ਦਸਤਾਵੇਜ਼ ਸਿੱਧ ਹੁੰਦੀ ਹੈ। ਗੁਰਦੁਆਰਾ ਸੁਧਾਰ ਲਹਿਰ ਨੂੰ ਵਿਸ਼ਾ ਬਣਾ ਕੇ ਕੁਝ ਹੋਰ ਤਤਕਾਲੀਨ ਲੇਖਕਾਂ ਦੀਆਂ ਰਚਨਾਵਾਂ ਵੀ ਉਪਲਬਧ ਹਨ ਪਰ ਠੋਸ ਸਚਾਈ ਅਤੇ ਉਸ ਸਮੇਂ ਦੀ ਸਿੱਖ-ਸੋਚ ਦੀ ਅਭਿਵਿਅਕਤੀ ਪੱਖੋਂ ਇਹਨਾਂ ਵਿੱਚੋਂ ਕੋਈ ਵੀ 'ਜਾਗ੍ਰਿਤ-ਖ਼ਾਲਸਾ' ਦਾ ਮੁਕਾਬਲਾ ਨਹੀਂ ਕਰਦੀ। ਮੇਰਾ

ਪੱਕਾ ਵਿੱਚਾਰ ਹੈ ਕਿ ਵੀਹਵੀਂ ਸਦੀ ਦੌਰਾਨ ਸਿੱਖ-ਸਮੂਹ ਦੇ ਮਨਾਂ ਵਿੱਚ ਉਪਜੀ ਸਿੱਖੀ ਪਿਆਰ ਦੀ ਭਾਵਨਾ, ਜੋ ਪੜਾਅ ਦਰ ਪੜਾਅ ਵਿਕਾਸ ਕਰਦੀ ਸਾਮਰਾਜ ਵਿਰੋਧੀ ਲਹਿਰ ਅਥਵਾ ਸੁਤੰਤਰਤਾ ਪ੍ਰਾਪਤੀ ਲਈ ਲੜੇ ਗਏ ਸੰਘਰਸ਼ ਦਾ ਰੂਪ ਧਾਰਨ ਕਰ ਗਈ, ਬਾਰੇ ਅਧਿਐਨ 'ਜਾਗ੍ਰਿਤ-ਖ਼ਾਲਸਾ' ਨੂੰ ਵਾਚੇ ਬਿਨਾਂ ਸੰਪੂਰਨ ਨਹੀਂ ਹੋਵੇਗਾ।

'ਜਾਗ੍ਰਿਤ-ਖ਼ਾਲਸਾ' ਦੀ ਸੰਪਾਦਨਾ ਉਪਰੰਤ ਇਸਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪੁਨਰ ਪ੍ਰਕਾਸ਼ਨਾ ਸੰਭਵ ਬਣਾਉਣ ਲਈ ਅਸੀਂ ਡਾ. ਗੁਰਦੇਵ ਸਿੰਘ ਸਿੱਧੂ ਦੇ ਉੱਦਮ ਦੀ ਸ਼ਲਾਘਾ ਕਰਦਿਆਂ ਉਹਨਾਂ ਸਮੇਤ ਹੋਰ ਵਿਦਵਾਨਾਂ ਪਾਸੋਂ ਆਸ ਕਰਦੇ ਹਾਂ ਕਿ ਉਹ ਇਸ ਵੰਨਗੀ ਦੀਆਂ ਹੋਰ ਪੁਰਾਤਨ ਰਚਨਾਵਾਂ ਪੰਜਾਬੀ ਪਾਠਕਾਂ ਦੇ ਸਾਹਮਣੇ ਲਿਆਉਣ ਦੇ ਯਤਨ ਕਰਨਗੇ। ਖ਼ਾਲਸਾ-ਪੰਥ ਦੀ ਤੀਜੀ ਜਨਮ ਸ਼ਤਾਬਦੀ ਦੇ ਆ ਰਹੇ ਅਵਸਰ ਦੇ ਮੱਦੇ-ਨਜ਼ਰ ਅਜਿਹੇ ਉਪਰਾਲੇ ਹੋਰ ਵੀ ਜ਼ਰੂਰੀ ਬਣ ਜਾਂਦੇ ਹਨ। ਮੈਂ ਵਿਸ਼ਵਾਸ਼ ਦੁਆਉਂਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਸਬੰਧ ਵਿੱਚ ਹਰ ਪ੍ਰਕਾਰ ਦਾ ਸਹਿਯੋਗ ਦੇਣ ਲਈ ਸਦਾ ਤਤਪਰ ਰਹੇਗੀ।

ਸਤੰਬਰ 9, 1998

(ਗੁਰਚਰਨ ਸਿੰਘ ਟੌਹੜਾ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਸਿੱਖ-ਧਰਮ : ਪੁਨਰ-ਜਾਗ੍ਰਿਤੀ

## ਸਿੱਖ-ਧਰਮ ਅਤੇ ਗੁਰਦੁਆਰੇ

ਸਿੱਖ-ਧਰਮ ਵਿੱਚ ਗੁਰਦੁਆਰੇ ਨੂੰ ਬੜਾ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਇਹ ਸਿੱਖ ਜੀਵਨ ਦੀ ਹਰ ਧਾਰਮਿਕ ਅਤੇ ਸਮਾਜਿਕ ਗਤੀਵਿਧੀ ਦਾ ਕੇਂਦਰੀ ਧੁਰਾ ਹੈ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਸਿੱਖ ਗੁਰਦੁਆਰੇ ਸਿੱਖ ਇਤਿਹਾਸ ਨੂੰ ਦਿਸ਼ਾ ਦੇਣ ਦਾ ਕਾਰਨ ਬਣੇ ਹਨ। ਸਿੱਖ ਇਤਿਹਾਸ ਦੀਆਂ ਅਨੇਕਾਂ ਘਟਨਾਵਾਂ ਗੁਰਦੁਆਰਿਆਂ ਦੀ ਸਥਾਪਨਾ ਅਤੇ ਸੁਰੱਖਿਆ ਨਾਲ ਜੁੜੀਆਂ ਹੋਈਆਂ ਹਨ।

ਸਿੱਖ ਧਰਮ ਦੇ ਆਰੰਭ ਤੋਂ ਹੀ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਧਰਤੀ ਨੂੰ ਪਵਿੱਤਰ ਸਥਾਨ ਮੰਨ ਕੇ ਉਸਨੂੰ ਇਲਾਕੇ ਦੇ ਸ਼ਰਧਾਲੂ ਗੁਰ ਸਿੱਖਾਂ ਦੇ ਮੇਲ-ਮਿਲਾਪ ਅਤੇ ਵਿੱਚਾਰ-ਵਟਾਂਦਰੇ ਦੇ ਕੇਂਦਰ ਵਜੋਂ ਵਿਕਸਿਤ ਕੀਤਾ ਜਾਂਦਾ ਰਿਹਾ ਹੈ। ਗੁਰੂ ਰਾਮ ਦਾਸ ਜੀ ਦੀ ਬਾਣੀ ਵਿੱਚ ਅਜਿਹੇ ਗੁਰੂ ਅਸਥਾਨਾਂ ਦੀ ਸਿੱਖ ਸੰਗਤ ਲਈ ਮਹੱਤਤਾ ਬਾਰੇ ਹਵਾਲੇ ਮਿਲਦੇ ਹਨ।

ਸ਼ੁਰੂ ਸ਼ੁਰੂ ਵਿੱਚ ਇਹਨਾਂ ਸਥਾਨਾਂ ਦੀ ਸਾਂਭ ਸੰਭਾਲ ਸਥਾਨਕ ਸਿੱਖਾਂ ਦੁਆਰਾ ਕੀਤੀ ਜਾਂਦੀ ਸੀ। ਇਹਨਾਂ ਗੁਰੂ ਅਸਥਾਨਾਂ ਨਾਲ ਕੋਈ ਬੱਝਵੀਂ ਆਮਦਨ ਨਾ ਹੋਣ ਕਾਰਨ ਇਹਨਾਂ ਦੀ ਸਾਂਭ ਸੰਭਾਲ ਵੀ ਨਿਰੋਲ ਸ਼ਰਧਾ ਵਾਲੇ ਲੋਕ ਹੀ ਕਰਦੇ ਸਨ। ਸਿੱਖਾਂ ਵੱਲੋਨ ਚੜ੍ਹਾਵੇ ਦੇ ਰੂਪ ਵਿੱਚ ਇਕੱਤਰ ਹੋਈ ਮਾਇਆ ਨੂੰ ਨਿੱਜੀ ਲੋੜਾਂ ਦੀ ਪੂਰਤੀ ਲਈ ਵਰਤਣਾ ਵਿਸ਼ਪਾਨ ਦੇ ਤੁਲ ਸਮਝਿਆ ਜਾਂਦਾ ਸੀ। ਚੜ੍ਹਾਵੇ ਦੀ ਰਕਮ ਲੰਗਰ ਚਲਾਉਣ ਜਾਂ ਸੰਗਤ ਦੀ ਭਲਾਈ ਦੇ ਹੋਰ ਕਾਰਜਾਂ ਉੱਤੇ ਵਰਤੀ ਜਾਂਦੀ ਸੀ। ਗੁਰਦੁਆਰਿਆਂ ਦੇ ਕੇਵਲ ਬਹੁਤ ਹੀ ਨਿਰਧਨਤਾ ਅਤੇ ਬੇਵੱਸੀ ਦੀ ਹਾਲਤ ਵਿੱਚ ਦੀ ਗੁਜ਼ਰ ਰਹੇ ਸੇਵਾਦਾਰਾਂ ਨੂੰ ਛੱਡਕੇ ਬਾਕੀ ਸਭ ਸੇਵਾਦਾਰ ਆਪਣੀ ਉਦਰ-ਪੂਰਤੀ ਲਈ ਹੱਥੀਂ ਕੰਮ ਕਰਦੇ ਸਨ। ਆਪਣੀ ਜ਼ਿੰਮੇਵਾਰੀ ਨੂੰ ਨਿਭਾਉਣ ਵਿੱਚ ਬਦਦਿਆਨਤੀ ਕਰਨ ਵਾਲੇ ਸੇਵਾਦਾਰਾਂ ਅਥਵਾ ਮਸੰਦਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸੋਧੇ ਜਾਣ ਬਾਰੇ ਸਿੱਖ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ।

ਅਠਾਰ੍ਹਵੀਂ ਸਦੀ ਦੇ ਉੱਤਰਾਰਧ ਦੌਰਾਨ ਮੁਗਲ ਹਕੂਮਤ ਦੀ ਪਕੜ ਢਿੱਲੀ ਹੋਣ ਅਤੇ ਸਿੱਖ-ਸਰਦਾਰਾਂ ਵੱਲੋਂ ਆਪਣੇ ਜ਼ੋਰ ਨਾਲ ਛੋਟੀਆਂ-ਵੱਡੀਆਂ ਜਾਗੀਰਾਂ ਬਣਾ ਲੈਣ ਉਪਰੰਤ ਸਿੱਖ ਮਿਸਲਦਾਰਾਂ ਵੱਲੋਂ ਭਿੰਨ ਭਿੰਨ ਗੁਰਦੁਆਰਿਆਂ ਦੇ ਨਾਉਂ ਜ਼ਮੀਨੀ ਪਟੇ ਕਰਵਾ ਦੇਣ ਨਾਲ ਗੁਰਦੁਆਰਿਆਂ ਦੀ ਆਰਥਿਕ ਸਥਿਤੀ ਮਜ਼ਬੂਤ ਹੋ ਗਈ।

ਇਉਂ ਗੁਰ ਅਸਥਾਨਾਂ ਦੀ ਪੱਕੀ ਅਤੇ ਬੱਝਵੀਂ ਆਮਦਨ ਯਕੀਨੀ ਹੋ ਗਈ। ਕੁਝ ਸਮਾਂ ਤਾਂ ਇਸ ਆਮਦਨ ਦੀ ਵਰਤੋਂ ਪਰੰਪਰਾਵਾਂ ਅਨੁਸਾਰ ਹੁੰਦੀ ਰਹੀ ਪਰ ਸਿੱਖ ਰਾਜ ਦੇ ਖ਼ਾਤਮੇ ਅਤੇ ਅੰਗਰੇਜ਼ੀ ਰਾਜ ਦੀ ਸਥਾਪਨਾ ਨਾਲ ਇਹ ਪੁਰਾਤਨ ਵਿਵਸਥਾ ਲੜ-ਖੜਾ ਗਈ। ਰਾਜ – ਭਾਗ ਖੁੱਸਣ ਕਾਰਨ ਸਿੱਖ ਜਗਤ ਵਿੱਚ ਉਪਜੀ ਘੋਰ ਨਿਰਾਸ਼ਾ ਨੇ ਉਹਨਾਂ ਨੂੰ ਆਪਣੇ ਧਰਮ ਅਸਥਾਨਾਂ ਅਤੇ ਧਾਰਮਿਕ ਰਹੁ-ਰੀਤਾਂ ਦੀ ਪਾਲਣਾ ਵੱਲੋਂ ਅਵੇਸਲੇ ਕਰ ਦਿੱਤਾ। ਦੂਜੇ ਪਾਸੇ ਅੰਗਰੇਜ਼ੀ ਕਾਨੂੰਨ ਲਾਗੂ ਹੋਣ ਨਾਲ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰ ਰਹੇ ਸਾਧ, ਸੰਤ-ਮਹੰਤ ਜਾਂ ਹੋਰ ਵਿਅਕਤੀ ਸਿੱਖ-ਸੰਗਤ ਦੇ ਪ੍ਰਭਾਵ ਹੇਠੋਂ ਨਿਕਲ ਕੇ ਆਪਣੀ ਮਨਮਰਜ਼ੀ ਕਰਨ ਲੱਗ ਪਏ। ਉਹਨਾਂ ਨੇ ਨਾ ਕੇਵਲ ਗੁਰ-ਅਸਥਾਨਾਂ ਦੀ ਆਮਦਨ ਦੀ ਵਰਤੋਂ ਆਪ-ਹੁਦਰੇ ਢੰਗ ਨਾਲ ਕਰਨੀ ਸ਼ੁਰੂ ਕਰ ਦਿੱਤੀ ਸੱਗੋਂ ਗੁਰਦੁਆਰਿਆਂ ਦੀ ਸਥਾਪਨਾ ਦੇ ਮੂਲ ਮਨੋਰਥ ਗੁਰਸਿੱਖੀ ਦਾ ਪ੍ਰਚਾਰ ਪ੍ਰਤੀ ਵੀ ਬੇਧਿਆਨੀ ਵਰਤਣ ਲੱਗ ਪਏ। ਸਿੱਖ ਰਹੁ-ਰੀਤਾਂ ਦੀ ਪਾਲਣਾ ਪ੍ਰਤੀ ਇਹ ਅਵਹੇਲਨਾ ਅਚਾਨਕ ਅਤੇ ਇਕਦਮ ਨਹੀਂ ਆਈ ਸੱਗੋਂ ਪਿਛਲੇ ਕਾਫ਼ੀ ਅਰਸੇ ਤੋਂ ਹੌਲੀ ਹੌਲੀ ਅਜਿਹਾ ਹੁੰਦਾ ਆ ਰਿਹਾ ਸੀ।

## ਸਿੱਖ ਧਰਮ ਉਤੇ ਬ੍ਰਾਹਮਣੀ ਮੱਤ ਦਾ ਪ੍ਰਚਾਰ

ਇਤਿਹਾਸ ਗਵਾਹ ਹੈ ਕਿ ਸਿੱਖ ਧਰਮ ਨੂੰ ਅਜੇ ਚੰਗੀ ਤਰ੍ਹਾਂ ਪਲਰਨ-ਵਿਗਸਣ ਦਾ ਅਵਸਰ ਨਹੀਂ ਸੀ ਮਿਲਿਆ ਕਿ ਇਸਨੂੰ ਸਮੇਂ ਦੇ ਕੱਟੜ ਮਜ਼ਬ-ਪ੍ਰਸਤ ਮੁਸਲਮਾਨ ਹਾਕਮਾਂ ਦੇ ਕ੍ਰੋਪ ਦਾ ਸ਼ਿਕਾਰ ਹੋਣਾ ਪਿਆ। ਉਂਝ ਤਾਂ ਪੰਜਵੇਂ ਸਿੱਖ ਗੁਰੂ, ਸ਼੍ਰੀ ਗੁਰੂ ਅਰਜਨ ਦੇਵ ਜੀ, ਦੇ ਸਮੇਂ ਤੋਂ ਹੀ ਬਾਦਸ਼ਾਹੀ ਕਹਿਰ ਨਾਜ਼ਲ ਹੁੰਦਾ ਆ ਰਿਹਾ ਸੀ ਪਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਪਿੱਛੋਂ, ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਥੋੜ੍ਹਾ ਚਿਰ ਰਹੀ ਸਿੱਖ-ਸਰਦਾਰੀ ਦਾ ਸਮਾਂ ਗੁਜ਼ਰਨ ਉਪਰੰਤ ਪੰਥ ਲਈ ਅਤਿਅੰਤ ਬਿਖੜਾ ਸਮਾਂ ਆ ਗਿਆ। ਇਸਨੂੰ ਤ੍ਰਾਸਦੀ ਹੀ ਮੰਨਿਆ ਜਾਵੇਗਾ ਕਿ 'ਖ਼ਾਲਸਾ' ਦੀ ਸੰਪੂਰਨ ਸ਼ਖ਼ਸੀਅਤ ਸਾਕਾਰ ਹੁੰਦਿਆਂ ਹੀ ਇਸ ਉੱਤੇ ਬਿਪਤਾ ਦੇ ਪਹਾੜ ਆ ਡਿੱਗੇ। ਖ਼ਾਲਸੇ ਨੂੰ ਆਪਣੇ ਘਰ-ਘਾਟ ਤਿਆਗ ਕੇ ਜੰਗਲਾਂ, ਰੋਹੀਆਂ, ਬੀਆਬਾਨਾਂ ਆਦਿ ਵਿੱਚ ਟਿਕਾਣੇ ਬਣਾਉਣੇ ਪਏ। ਉਹਨਾਂ ਦੇ ਪਰਵਾਰ ਅਤੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਨਾਮ-ਲੇਵਾ ਹੋਰ ਲੋਕ ਪਿੱਛੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਰਹਿੰਦੇ ਰਹੇ, ਜੋ ਬਹੁ-ਗਿਣਤੀ ਦੇ ਰੰਗ ਵਿੱਚ ਰੰਗੇ ਗਏ। ਸਿੱਖ ਧਰਮ-ਅਸਥਾਨਾਂ ਦੀ ਸਾਂਭ-ਸੰਭਾਲ ਜਿਨ੍ਹਾਂ ਸਾਧੂ-ਸੰਤਾਂ, ਉਦਾਸੀਆਂ ਆਦਿ ਦੇ ਹੱਥ ਆਈ, ਉਹ ਵੀ ਮੁਗ਼ਲ ਹਕੂਮਤ ਦੇ ਡਰ ਅਤੇ ਆਪਣੀ ਉਦਰ-ਪੂਰਤੀ ਦੀ ਸੁਖੈਨਤਾ ਨੂੰ ਧਿਆਨ-ਗੋਚਰੇ ਰੱਖਦਿਆਂ ਬ੍ਰਾਹਮਣੀ ਰੰਗਤ ਵਾਲੇ ਧਰਮ ਦਾ ਪਰਚਾਰ ਕਰਦੇ ਰਹੇ। ਇਹਨਾਂ ਕਾਰਨਾਂ ਸਦਕਾ ਬ੍ਰਾਹਮਣੀ ਮੱਤ,

ਜੋ ਸਿੱਖ ਧਰਮ ਦੇ ਜਨਮ ਤੋਂ ਹੀ ਇਸਨੂੰ ਆਪਣੇ ਅੰਦਰ ਸਮਾਉਣ ਲਈ ਯਤਨਸ਼ੀਲ ਸੀ, ਨੇ ਸਿੱਖ ਧਰਮ ਨੂੰ ਆਪਣੇ ਪਰਛਾਵੇਂ ਹੇਠ ਲੈ ਲਿਆ ।

ਅਜਿਹਾ ਹੋਣ ਦਾ ਇੱਕ ਹੋਰ ਕਾਰਨ ਸਿੱਖ-ਧਰਮ ਨੂੰ ਗ੍ਰਹਿਣ ਕਰਨ ਵਾਲੇ ਵਿਅਕਤੀਆਂ ਦੇ ਧਾਰਮਿਕ-ਪਿਛੋਕੜ ਵਿੱਚਲਾ ਅਨੁਪਾਤ ਬਦਲ ਜਾਣਾ ਵੀ ਹੈ । ਸਿੱਖ-ਧਰਮ ਦੇ ਬੂਹੇ, ਸ਼ੁਰੂ ਤੋਂ ਹੀ, ਬਿਨਾਂ ਕਿਸੇ ਭੇਦ-ਭਾਵ ਹਰ ਜਾਤ ਲਈ ਖੁੱਲ੍ਹੇ ਸਨ, ਇਸ ਲਈ ਸਿੱਖ ਗੁਰੂ ਸਾਹਿਬਾਨ ਦੇ ਉਪਦੇਸ਼ ਤੋਂ ਪ੍ਰੇਰਨਾ ਪ੍ਰਾਪਤ ਹਿੰਦੂ ਅਤੇ ਮੁਸਲਮਾਨ ਦੋਵਾਂ ਫਿਰਕਿਆਂ ਦੇ ਲੋਕ ਸਿੱਖ-ਸਮੁਦਾਇ ਵਿੱਚ ਸ਼ਾਮਲ ਹੋ ਰਹੇ ਸਨ । ਗੁਰੂ ਨਾਨਕ ਦੇਵ ਜੀ ਦੀ ਅਰਬ-ਮੁਲਕਾਂ ਦੀ ਯਾਤਰਾ ਦੇ ਫਲਸਰੂਪ ਉੱਥੇ ਮੁਸਲਮਾਨੀ ਵਸੋਂ ਵਿੱਚ ਸਿੱਖ-ਸੰਗਤਾਂ ਕਾਇਮ ਹੋਣ ਬਾਰੇ ਪਤਾ ਲੱਗਦਾ ਹੈ । ਭਾਈ ਗੁਰਦਾਸ ਰਚਿਤ ਗਿਆਰ੍ਹਵੀਂ ਵਾਰ ਵਿੱਚ ਉਸ ਸਮੇਂ ਦੇ ਚੋਣਵੇਂ ਸਿੱਖਾਂ ਦੀ ਨਾਮਾਂਵਲੀ ਵਿੱਚ ਚੋਖੇ ਨਾਉਂ ਇਸਲਾਮੀ ਪਿਛੋਕੜ ਵਾਲੇ ਸਿੱਖਾਂ ਦੇ ਹਨ । ਇਹ ਮੁੱਖ ਤੌਰ ਉੱਤੇ ਪਠਾਣ, ਆਦਿ ਮੁਸਲਮਾਨ ਸਨ ਜਿਨ੍ਹਾਂ ਨੂੰ ਰਾਜਸੀ ਪਿੜ ਵਿੱਚ ਹਾਰ ਦੇ ਕੇ ਮੁਗਲਾਂ ਨੇ ਆਪਣੀ ਚੌਧਰ ਕਾਇਮ ਕੀਤੀ ਸੀ ਅਤੇ ਉਹ ਸਮਾਜਿਕ ਤੌਰ ਉੱਤੇ ਇਹਨਾਂ ਨੂੰ ਆਪਣੇ ਨਾਲੋਂ ਹੀਣੇ ਮੰਨਦੇ ਸਨ । ਹਿੰਦੂਆਂ ਦੇ ਨਾਲ ਨਾਲ ਅਜਿਹੇ ਮੁਸਲਮਾਨਾਂ ਦੀ ਸ਼ਮੂਲੀਅਤ ਨਾਲ ਬਣੇ ਸਿੱਖ-ਸਮੁਦਾਇ ਦੇ ਲੋਕ ਆਪਣੇ ਆਪ ਨੂੰ ਆਪਣੇ ਪੂਰਬਲੇ ਕਿਸੇ ਇੱਕ ਫਿਰਕੇ ਨਾਲ ਜੋੜ ਕੇ ਵੇਖਣ ਦੀ ਥਾਂ ਆਪਣੀ ਨਿਵੇਕਲੀ ਹੈਸੀਅਤ ਬਾਰੇ ਸੁਚੇਤ ਹੋਏ। ਗੁਰੂ ਨਾਨਕ ਦੇਵ ਜੀ ਦਾ ਕਥਨ "ਨਾ ਹਮ ਹਿੰਦੂ ਨਾ ਮੁਸਲਮਾਨ" ਉਹਨਾਂ ਦਾ ਮਾਰਗ ਦਰਸ਼ਨ ਕਰਦਾ ਸੀ । ਗੁਰੂ ਅਰਜਨ ਦੇਵ ਜੀ ਦੇ ਬਚਨਾਂ ਨੇ ਇਸ ਸੋਚ ਨੂੰ ਹੋਰ ਪਰਪੱਕ ਕੀਤਾ । ਇਸ ਸਬੰਧ ਵਿੱਚ ਆਪ ਦਾ ਇਹ ਸ਼ਬਦ ਵਾਚਣਯੋਗ ਹੈ :

ਵਰਤ ਨ ਰਹਉ ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥
ਏਕ ਗੁਸਾਈ ਅਲਹੁ ਮੇਰਾ ॥
ਹਿੰਦੂ ਤੁਰਕ ਦੁਹਾ ਨੇਬੇਰਾ ॥੧॥ ਰਹਾਉ ॥
ਹਜ ਕਾਬੈ ਜਾਉ ਨਾ ਤੀਰਥ ਪੂਜਾ ॥
ਏਕੋ ਸੇਵੀ ਅਵਰੁ ਨਾ ਦੂਜਾ ॥੨॥
ਪੂਜਾ ਕਰਉ ਨਾ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰੁ ॥੩॥
ਨਾ ਹਮ ਹਿੰਦੂ ਨਾ ਮੁਸਲਮਾਨ ॥
ਅਲਹ ਰਾਮ ਕੇ ਪਿੰਡ ਪਰਾਨ ॥੪॥
(ਭੈਰਉ ਮ. ੫-੧੧੩੬)

ਪਰ ਜਿਉਂ ਹੀ ਮੁਗ਼ਲ ਹਕੂਮਤ ਦੇ ਦਮਨਕਾਰੀ ਵਤੀਰੇ ਦੇ ਪ੍ਰਤੀਕਰਮ ਵਜੋਂ ਸਿੱਖਾਂ ਨੇ ਉਹਨਾਂ ਨਾਲ ਲੋਹਾ ਲੈਣਾ ਸ਼ੁਰੂ ਕੀਤਾ ਤਾਂ ਮੁਗਲਾਂ ਵੱਲੋਂ ਇਸ ਸੰਘਰਸ਼ ਨੂੰ ਕਾਫਰਾਂ ਨਾਲ ਜੰਗ ਐਲਾਨੇ ਜਾਣ ਸਦਕਾ ਮੁਸਲਮਾਨਾਂ ਵਿਚ ਕੰਮ ਕਰ ਰਹੇ ਸਿੱਖ-ਪ੍ਰਚਾਰਕਾਂ ਦਾ ਕੰਮ ਕਠਿਨ ਹੋ ਗਿਆ। ਥੋੜ੍ਹੇ ਸਮੇਂ ਵਿੱਚ ਹੀ ਮੁਗ਼ਲਾਂ ਅਤੇ ਸਿੱਖਾਂ ਦਾ ਆਪਸੀ ਟਕਰਾਅ ਏਨਾਂ ਵਧ ਗਿਆ ਕਿ ਮੁਗ਼ਲਾਂ ਤੋਂ ਦੁਖੀ ਗ਼ਰੀਬ ਅਤੇ ਨਿਤਾਣੇ ਮੁਸਲਮਾਨ ਵੀ ਮਜ਼੍ਹਬੀ ਜੋਸ਼ ਵਿੱਚ ਸਿੱਖੀ ਤੋਂ ਦੂਰ ਰਹਿਣ ਲੱਗੇ। ਇਸ ਸਮੇਂ ਕੇਵਲ ਹਿੰਦੂ ਜਾਤੀ ਦੇ ਲੋਕਾਂ ਦੇ ਸਿੱਖੀ ਵੱਲ ਆਉਣ ਦਾ ਨਤੀਜਾ ਇਹ ਨਿਕਲਿਆ ਕਿ ਬ੍ਰਾਹਮਣੀ ਸੰਸਕਾਰ ਨਵੇਂ ਧਰਮ ਵਿੱਚ ਵੀ ਜੜ੍ਹਾਂ ਫੜਨ ਲੱਗ ਪਏ। ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਣ ਲੱਗੇ ਤਾਂ ਸ਼ਹਿਰਾਂ-ਗਰਾਵਾਂ ਵਿੱਚ ਵਸਦੇ ਲੋਕ ਹਕੂਮਤ ਦੀ ਸਖਤੀ ਤੋਂ ਬਚਣ ਲਈ ਸਿੱਖ-ਧਰਮ ਦੇ ਅਨੁਆਈ ਹੋਣ ਦੇ ਬਾਵਜੂਦ ਸਿੱਖ ਰਹਿਤ-ਬਹਿਤ ਦੀ ਪਾਲਣਾ ਤੋਂ ਕੰਨੀਂ ਕਤਰਾਉਣ ਲੱਗ ਪਏ। ਸਿੱਖ-ਚਿੰਤਨ ਵਿੱਚ ਬ੍ਰਾਹਮਣੀਮਤ ਦਾ ਅਜਿਹਾ ਖੋਟ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੀ ਮਹਿਸੂਸ ਹੋਣ ਲੱਗ ਪਿਆ ਸੀ। ਇਸ ਤੋਂ ਚੌਕਸ ਕਰਦਿਆਂ ਦਸਮ ਗੁਰੂ ਨੇ ਫੁਰਮਾਇਆ :

ਜਬ ਲਗ ਖ਼ਾਲਸਾ ਰਹੇ ਨਿਆਰਾ ।
ਤਬ ਲਗ ਤੇਜ ਦੀਓ ਮੈਂ ਸਾਰਾ ।
ਜਬ ਇਹ ਗਹੇ ਬਿਪਰਨ ਕੀ ਰੀਤ ।
ਮੈਂ ਨਾ ਕਰੋਂ ਇਨਕੀ ਪ੍ਰਤੀਤ ।

## ਅੰਗਰੇਜ਼ੀ ਰਾਜ ਦੌਰਾਨ ਸਿੱਖ-ਧਰਮ ਦੀ ਦਸ਼ਾ

ਬਦ-ਕਿਸਮਤੀ ਨੂੰ ਸਿੱਖ-ਧਰਮ ਦਾ ਬ੍ਰਾਹਮਣੀ ਮਤ ਵੱਲ ਉਲਾਰ ਦਿਨੋਂ ਦਿਨ ਵਧਦਾ ਹੀ ਗਿਆ। ਆਸ ਕੀਤੀ ਜਾਂਦੀ ਸੀ ਕਿ ਸਿੱਖ ਮਿਸਲਦਾਰੀ ਵਿੱਚੋਂ ਉੱਭਰੀ ਮਹਾਰਾਜਾ ਰਣਜੀਤ ਸਿੰਘ ਦੀ ਸਿੱਖ ਰਿਆਸਤ ਵਿੱਚ ਇਸ ਵਿਗਾੜ ਨੂੰ ਠੱਲ ਪਏਗੀ ਪਰ ਅਜਿਹਾ ਨਹੀਂ ਹੋਇਆ। ਇਸ ਸਮੇਂ ਭਾਵੇਂ ਖ਼ਾਲਸਾ ਜੰਗਲਾਂ-ਬੀਆਬਾਨਾਂ ਵਿੱਚੋਂ ਨਿਕਲ ਮੁੜ ਪਿੰਡਾਂ-ਸ਼ਹਿਰਾਂ ਵਿੱਚ ਆ ਵਸਿਆ ਪਰ ਧਾਰਮਿਕ ਸਥਿਤੀ ਨਿਘਾਰ ਵੱਲ ਨੂੰ ਹੀ ਗਈ। ਰਾਜ-ਸ਼ਕਤੀ ਦੇ ਘੇਰੇ ਅੰਦਰ ਆਪਣਾ ਪ੍ਰਭਾਵ ਵਧਾਉਣ ਲਈ ਮਹਾਰਾਜੇ ਵਰਗਾ ਸਿੱਖ ਸਰੂਪ ਧਾਰਨ ਕਰਨਾ ਜ਼ਰੂਰੀ ਸਮਝਦਿਆਂ ਜਣੇ-ਖਣੇ ਨੇ ਦਾੜ੍ਹੀ-ਕੇਸ ਰੱਖਣੇ ਸ਼ੁਰੂ ਕਰ ਦਿੱਤੇ। ਇਉਂ ਵੇਸ਼ - ਭੂਸ਼ਾ ਅਤੇ ਬਾਹਰੀ ਦਿੱਖ ਦੇ ਪੱਖੋਂ ਸਿੱਖ ਮੰਨੇ ਜਾ ਸਕਦੇ ਵਿਅਕਤੀਆਂ ਦੀ ਗਿਣਤੀ ਤਾਂ ਬੇਸ਼ੱਕ ਕਈ ਗੁਣਾਂ ਵੱਧ ਗਈ ਪਰ ਸਿੱਖੀ ਰਹੁ-ਰੀਤ ਅਤੇ ਇਸ ਦੀ ਅੰਦਰਲੀ ਭਾਵਨਾ ਨੂੰ ਗ੍ਰਹਿਣ ਕਰਨ ਦੀ ਰੁਚੀ ਹੋਰ ਵੀ ਪਤਲੀ ਪੈ ਗਈ। ਸਿੱਖ-ਰਾਜ ਦੇ ਅੰਤ ਨਾਲ ਰਹਿੰਦੀ-ਖੂੰਹਦੀ ਕਸਰ ਵੀ

ਪੂਰੀ ਹੋ ਗਈ । ਇਸ ਸਮੇਂ ਸਿੱਖ ਧਰਮ ਵਿੱਚ ਘਰ ਕਰ ਗਈਆਂ ਅਨਮਤੀ ਕੁਰੀਤਾਂ ਬਾਰੇ ਪੁਰਾਤਨ ਗ੍ਰੰਥਾਂ ਵਿੱਚੋਂ ਵਿਸਤ੍ਰਿਤ ਹਵਾਲੇ ਮਿਲਦੇ ਹਨ । ਉੱਨ੍ਹੀਵੀਂ ਸਦੀ ਦੀ ਅੰਤਲੀ ਚੌਥਾਈ ਦੌਰਾਨ, ਗੌਰਮਿੰਟ ਕਾਲਜ, ਲਾਹੌਰ ਦੇ ਇੱਕ ਪ੍ਰਾਧਿਆਪਕ ਮਿਸਟਰ ਜੇ.ਸੀ. ਉਮੇਨ ਨੇ ਦਰਬਾਰ ਸਾਹਿਬ ਦੀ ਯਾਤਰਾ ਕਰਨ ਉਪਰੰਤ ਇੱਥੇ ਅੱਖੀਂ ਡਿੱਠੇ ਹਾਲ ਇਉਂ ਅੰਕਿਤ ਕੀਤੇ ਹਨ :

(ੳ) ਦਰਬਾਰ ਸਾਹਿਬ ਵਿੱਚ ਬ੍ਰਾਹਮਣ ਹਿੰਦੂ ਸ਼ਾਸਤਰਾਂ ਵਿੱਚੋਂ ਕਥਾ ਕਰਕੇ ਸੁਣਾ ਰਹੇ ਸਨ । (ਪੰਨਾ-95)

(ਅ) ਦਰਬਾਰ ਸਾਹਿਬ ਦੀ ਪਰਕਰਮਾ ਦੇ ਆਲੇ ਦੁਆਲੇ ਭੈੜੇ ਆਚਰਨ ਵਾਲੇ ਮਰਦ ਇਸਤ੍ਰੀਆਂ ਰਹਿੰਦੇ ਸਨ, ਜਿਹੜੇ ਧਰਮ ਦੀ ਓਟ ਲੈ ਕੇ ਦੁਰਾਚਾਰੀ ਦੇ ਸੌਦੇ ਕਰਦੇ ਸਨ ਤੇ ਗੁਰਦੁਆਰੇ ਦੇ ਪੁਜਾਰੀਆਂ ਵੱਲੋਂ ਉਹਨਾਂ ਨੂੰ ਹਰ ਪ੍ਰਕਾਰ ਦਾ ਸਮਰਥਨ ਪ੍ਰਾਪਤ ਸੀ । (ਪੰਨਾ-96)

(ੲ) ਪ੍ਰਕਰਮਾ ਦੀ ਉੱਤਰੀ ਬਾਹੀ ਵੱਲ ਦੀ ਲੰਘਦਿਆਂ ਅਸੀਂ ਦੇਖਿਆ ਕਿ ਇੱਕ ਬ੍ਰਾਹਮਣ ਗਣੇਸ਼ ਤੇ ਕ੍ਰਿਸ਼ਨ ਦੀਆਂ ਛੋਟੀਆਂ ਮੂਰਤੀਆਂ ਦੀ ਪੂਜਾ ਕਰ ਰਿਹਾ ਸੀ ਤੇ ਇੱਕ ਹੋਰ ਬ੍ਰਾਹਮਣ ਸੂਰਜ ਵੱਲ ਨੂੰ ਮੂੰਹ ਕਰਕੇ ਪੂਜਾ ਵਿੱਚ ਰੁੱਝਾ ਸੀ । (ਪੰਨਾ-97)

(ਸ) ਪ੍ਰਕਰਮਾ ਦੀ ਉੱਤਰ-ਪੂਰਬੀ ਨੁੱਕਰ ਉਤੇ, ਸਰੋਵਰ ਦੇ ਕੰਢੇ, ਸ਼ਿਵ ਦਾ ਇੱਕ ਮੰਦਰ ਸੀ, ਜਿੱਥੇ ਸ਼ਿਵ-ਲਿੰਗ ਦੀ ਪੂਜਾ ਹੋ ਰਹੀ ਸੀ । ਇਹ ਸ਼ਿਵ-ਲਿੰਗ ਚਾਰ ਇੰਚ ਉੱਚਾ ਸੀ ਤੇ ਸੰਗਮਰਮਰ ਦੇ ਥੜ੍ਹੇ ਉੱਤੇ ਟਿਕਾਇਆ ਹੋਇਆ ਸੀ । (ਪੰਨਾ-97)

(ਹ) ਦੁੱਖ-ਭੰਜਨੀ ਬੇਰੀ ਦੇ ਨੇੜੇ ਇੱਕ ਈਸਾਈ ਪ੍ਰਚਾਰਕ ਬਾਈਬਲ ਵਿੱਚੋਂ ਉਦਾਹਰਨਾਂ ਦੇ ਕੇ ਜੀਵਨ ਦੇ ਉਦੇਸ਼ ਲੰਘ ਰਹੇ ਯਾਤਰੂਆਂ ਨੂੰ ਸਮਝਾ ਰਿਹਾ ਸੀ । (ਪੰਨਾ-98)

(ਕ) ਪ੍ਰਕਰਮਾ ਵਿੱਚ ਜ਼ਰਾ ਕੁ ਅੱਗੇ ਲੰਘੋ ਤਾਂ ਇੱਕ ਛੋਟੇ ਜਿਹੇ ਮੰਦਰ ਵਿੱਚ ਦੇਵੀ ਦੀ ਮੂਰਤੀ ਰੱਖੀ ਹੋਈ ਸੀ ਤੇ ਨਾਲ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ । (ਪੰਨਾ-98)

(ਖ) ਅੱਗੇ ਗਏ ਤਾਂ ਇੱਕ ਬ੍ਰਾਹਮਣ ਸਾਲਗਰਾਮ ਸਾਹਮਣੇ ਪੂਜਾ ਕਰ ਰਿਹਾ ਸੀ ਤੇ ਉਸਦੇ ਹੱਥ ਵਿੱਚ ਬਦਰੀ ਨਰਾਇਣ ਦੇ ਮੰਦਰ ਦੀ ਫੋਟੋ ਸੀ ।

ਇੱਕ ਹੋਰ ਬ੍ਰਾਹਮਣ ਸਾਲਗਰਾਮ ਨੂੰ ਤੁਲਸੀ ਨਾਲ ਸ਼ਿੰਗਾਰ ਰਿਹਾ **ਸੀ।** (ਪੰਨਾ-98)

ਸਿੱਖ ਇਤਿਹਾਸ ਨੂੰ ਛੰਦ-ਬੱਧ ਕਵਿਤਾ ਵਿੱਚ ਰਚਕੇ ਪ੍ਰਸਿੱਧੀ ਖੱਟਣ ਵਾਲੇ ਕਵੀ ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ (1882-1952), ਜੋ ਅਪ੍ਰੈਲ, 1922 ਤੋਂ 1937 ਤੱਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਹਿਲਾਂ ਗ੍ਰੰਥੀ ਅਤੇ ਫਿਰ ਮੁੱਖ-ਗ੍ਰੰਥੀ ਵੀ ਰਹੇ, ਇਸ ਗੁਰ-ਅਸਥਾਨ ਦੀ ਇਸ ਸਮੇਂ ਦੀ ਹਾਲਤ ਇਉਂ ਬਿਆਨ ਕਰਦੇ ਹਨ :

" ਰਿਹਾ ਪੰਥ ਦਾ ਮੂਲ ਅਧਿਕਾਰ ਨਹੀਂ ਰਾਇ ਦੇਣ ਦਾ ਨਾ ਅਧਿਕਾਰ ਭਾਈ ।
ਦਖ਼ਲ ਕਿਸੇ ਭੀ ਕੰਮ ਵਿੱਚ ਦੇ ਜਿਹੜਾ ਓਹ ਸਜ਼ਾ ਦਾ ਹੋਇ ਹੱਕਦਾਰ ਭਾਈ।
ਹੱਟੀ ਬਣੀ ਪੁਜਾਰੀਆਂ ਗ੍ਰੰਥੀਆਂ ਦੀ ਹੋਈ ਧਰਮ ਦੀ ਕਾਰ ਉਤਾਰ ਭਾਈ ।
ਰਲ ਚੋਰ ਕੁੱਤੀ ਆਪੋ ਵਿੱਚ ਗਏ ਦੂਜਾ ਕੋਈ ਨਾ ਪੁੱਛਣੇਹਾਰ ਭਾਈ ।
ਅਸਥਾਨ ਪਵਿੱਤਰ ਜਹਾਨ ਵਿੱਚੋਂ ਅੱਡਾ ਲੁੱਚਯਾਂ ਦਾ ਬਣਯਾ ਜ਼ਾਹਰ ਭਾਈ ।
ਸੇਵਾਦਾਰ ਬਦਮਾਸ਼ੀਆਂ ਕਰਨ ਲੱਗੇ ਦਿਨ ਦੀਵੀਂ ਖੌਫ ਉਤਾਰ ਭਾਈ ।
ਸੈਰਗਾਹ ਬਦਮਾਸ਼ਾਂ ਦੀ ਬਣ ਗਿਆ ਫਿਰਨ ਲੱਗੇ ਲੁੱਚੇ ਨਰ ਨਾਰ ਭਾਈ ।
ਕਾਰਾਂ ਹੁੰਦੀਆਂ ਜੋ ਦਰਬਾਰ ਸਾਹਿਬ ਮੇਰੇ ਲਿਖਣ ਤੋਂ ਹੈ ਓਹ ਬਾਹਰ ਭਾਈ ।"

(ਸੁਧਾਰ ਖ਼ਾਲਸਾ)

ਭਾਈ ਸੂਰਜ ਸਿੰਘ ਦੀ ਤੀਜੀ ਵਾਰ ਵਿੱਚ ਇਸ ਦਸ਼ਾ ਦਾ ਵਿਸਤਾਰ ਵਰਨਣ ਕੀਤਾ ਮਿਲਦਾ ਹੈ ।

12 ਅਕਤੂਬਰ, 1920 ਨੂੰ ਖ਼ਾਲਸਾ ਬਰਾਦਰੀ ਵੱਲੋਂ ਅਖੌਤੀ ਨੀਵੀਆਂ ਜਾਤੀਆਂ ਦੇ ਵਿਅਕਤੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਲੈਣ ਉਪਰੰਤ ਜਦੋਂ ਦਰਬਾਰ ਸਾਹਿਬ ਜਾ ਕੇ ਕੜਾਹ ਪ੍ਰਸ਼ਾਦ ਭੇਟ ਕਰਨਾ ਚਾਹਿਆ ਤਾਂ ਪੁਜਾਰੀਆਂ ਨੇ ਉਹਨਾਂ ਲਈ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ । ਇਉਂ ਹੀ "ਭਾਈ ਕਾਹਨ ਸਿੰਘ ਨਾਭੇ ਵਾਲੇ ਦੀ ਅਰਦਾਸ ਏਸ ਵਾਸਤੇ ਨਹੀਂ ਸੀ ਹੋਈ ਕਿ ਇਹ ਸਿੰਘ ਸਭੀਆ ਹੈ ।" ਪੁਜਾਰੀਆਂ ਨੂੰ ਜਿਸ ਦੀ ਬਾਬਤ ਪਤਾ ਲੱਗ ਜਾਂਦਾ ਸੀ ਕਿ ਇਹ ਸਿੰਘ ਸਭੀਆ ਹੈ ਓਸਦੀ ਅਰਦਾਸ ਨਹੀਂ ਸੀ ਕਰਦੇ । "ਹੋਰ ਤਾਂ ਹੋਰ, ਖ਼ਾਸ ਦਰਬਾਰ ਸਾਹਿਬ ਦੇ ਗ੍ਰੰਥੀ ਕਿਵੇਂ ਸਤਿਗੁਰੂ ਦੇ ਡਰ ਭਉ ਤੋਂ ਵਿਹੂਣੇ ਹੋ ਗਏ ਸਨ, ਇਹ ਅਨੁਮਾਨ ਲਾਉਣ ਲਈ ਇੰਨਾਂ ਦੱਸਣਾ ਕਾਫੀ ਹੈ ਕਿ "ਭਾਈ ਹਰਨਾਮ ਸਿੰਘ ਜੀ ਵੱਡੇ ਗ੍ਰੰਥੀ ਦਾ ਭਰਾ ਜਵਾਹਰ ਸਿੰਘ ਸ਼ਰਾਬ ਪੀ ਕੇ ਤਾਬਿਆ ਬੈਠਾ ਸੀ, ਉਸ ਨੂੰ ਜ਼ਿਆਦਾ ਸ਼ਰਾਬ ਦੇ ਸਬੱਬ ਉਲਟੀ

ਆਈ ਜਿਹੜੀ ਉਸ ਹੇਠ ਰੱਖੇ ਪਰਸ਼ਾਦ ਵਾਲੇ ਛੰਨੇ ਵਿੱਚ ਹੀ ਕਰ ਦਿੱਤੀ ।" (ਸੁਧਾਰ ਖਾਲਸਾ)

ਇਹ ਤਾਂ ਰਹੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਗੱਲ, ਆਮ ਡੇਰਿਆਂ-ਗੁਰਦੁਆਰਿਆਂ ਅਤੇ ਉੱਥੇ ਕੰਮ ਕਰਦੇ ਸਾਧਾਂ-ਮਹੰਤਾਂ ਦੀ ਹਾਲਤ ਇਸ ਨਾਲੋਂ ਚੰਗੀ ਨਹੀਂ ਸੀ । ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ ਦੱਸਦੇ ਹਨ :

ਧਰਮਸ਼ਾਲਾ ਬਣੀਆਂ ਸੱਭੇ ਪਾਪਸ਼ਾਲਾ ਡੇਰੇ ਬਣੇ ਬੇੜੇ ਪਾਪਾਂ ਜਾਣ ਭਾਈ ।
ਕਿਤੇ ਕਿਤੇ ਕੋਈ ਰੱਬ ਦੇ ਪਿਆਰ ਵਾਲਾ ਬਹੁਤੇ ਬਣ ਰਹੇ ਪੁੱਤ ਸ਼ੈਤਾਨ ਭਾਈ ।
ਨਾਲ ਪਾਪ ਉਪਾਧ ਦੇ ਭਰੇ ਪਏ ਰਾਤ ਦਿਨੇ ਹੀ ਪਾਪ ਕਮਾਨ ਭਾਈ ।
ਨਾ ਬਾਣੀ ਨਾ ਜਪ ਤੇ ਤਪ ਕੋਈ ਪੀਣ ਬੋਤਲਾਂ ਤੇ ਮਾਸ ਖਾਣ ਭਾਈ ।
ਭੋਗਨ ਰੰਡੀਆਂ ਭੰਡੀਆਂ ਪਾਇ ਰਹੇ ਝਗੜੇ ਗ੍ਰਿਸਤੀਆਂ ਨਾਲ ਉਡਾਨ ਭਾਈ ।
ਪੰਜੇ ਐਬ ਪੂਰੇ ਹੋ ਰਹੇ ਪਾਪੀ ਗੁਰਧਾਮ ਬਦਨਾਮ ਕਰਾਨ ਭਾਈ ।
ਖਾਣ ਲੱਖਾਂ ਰੁਪਏ ਉਡਾਣ ਮਜ਼ੇ ਧਰਮ ਅਰਥ ਨ ਟਕਾ ਖਰਚਾਨ ਭਾਈ ।
ਦੇਣ ਕੰਜਰਾਂ ਨੂੰ ਖੁਲ੍ਹੇ ਦਿਲ ਗੱਫੇ ਨਾ ਗਰੀਬ ਨੂੰ ਟੁਕੜਾ ਪਾਣ ਭਾਈ ।
ਡੇਰੀਂ ਵੜਨ ਨਾ ਦੇਣ ਮੁਸਾਫਰਾਂ ਨੂੰ ਪੰਜੇ ਹਾਕਮਾਂ ਅੰਦਰੀਂ ਸਾਨ ਭਾਈ ।
ਜਿੱਥੇ ਖਾਂਵਦੇ ਹੱਸਦੇ ਥਾਂ ਓਸੇ ਧੀਆਂ ਭੈਣਾਂ ਦੀਆਂ ਪੱਤਾਂ ਲਾਹੁਣ ਭਾਈ ।
ਧਰਮ ਘਟ ਰਿਹਾ ਕਰਤਾਰ ਸਿੰਘਾਂ ਪੁੱਜ ਰਿਹਾ ਭਾਰਾ ਨੁਕਸਾਨ ਭਾਈ ।
(ਸੁਧਾਰ ਖਾਲਸਾ)

ਸਿੱਖ-ਧਰਮ ਦੀ ਅਜਿਹੀ ਸਥਿਤੀ ਨੂੰ ਬਦਲਣ ਬਾਰੇ ਸਿੱਖ ਕੌਮ ਵਿੱਚ ਆਈ ਜਾਗ੍ਰਿਤੀ ਦੇ ਫਲਸਰੂਪ ਸਿੱਖ-ਧਰਮ ਨੂੰ ਖ਼ਾਲਸ ਸਰੂਪ ਦੇਣ ਹਿੱਤ ਕੀਤੇ ਗਏ ਸੰਘਰਸ਼ ਨੂੰ ਹੀ ਕਵੀ ਭਾਈ ਸੂਰਜ ਸਿੰਘ ਨੇ ਆਪਣੇ ਕਾਵਿ-ਗ੍ਰੰਥ 'ਜਾਗ੍ਰਿਤ ਖ਼ਾਲਸਾ' ਦਾ ਵਿਸ਼ਾ ਬਣਾਇਆ ਹੈ । ਗੁਰਦੁਆਰਾ ਸੁਧਾਰ ਲਹਿਰ ਦੌਰਾਨ ਅਕਾਲੀ ਵਲੰਟੀਅਰਾਂ ਦੁਆਰਾ ਜ਼ਬਰ-ਜ਼ੁਲਮ ਸਹਿਣ ਦੀ ਵਿਖਾਈ ਗਈ ਮਿਸਾਲੀ ਉਦਾਹਰਨ ਨੇ ਇਸ ਸੰਘਰਸ਼ ਦੀ ਮਹੱਤਤਾ ਹੋਰ ਵੀ ਵਧਾ ਦਿੱਤੀ, ਇਸ ਸਬੰਧੀ ਪ੍ਰੋ. ਰੁਚੀ ਰਾਮ ਸਾਹਨੀ ਦੇ ਦਸੰਬਰ, 1922 ਵਿੱਚ ਲਿਖੇ ਇਹ ਸ਼ਬਦ ਵਾਚਣਯੋਗ ਹਨ :

" ਪਿਛਲੇ ਦੋ ਸਾਲ ਤੋਂ ਮੁਲਕ ਭਰ ਵਿੱਚ ਤੇਜ਼ਗਤੀ ਨਾਲ ਵਾਪਰ ਰਹੀਆਂ ਘਟਨਾਵਾਂ ਦੌਰਾਨ ਮਹਾਤਮਾ ਗਾਂਧੀ ਦੀ ਅਹਿੰਸਕ ਅਤੇ ਨਾ ਮਿਲਵਰਤਣ ਲਹਿਰ ਨੂੰ ਬੇਰਹਿਮੀ, ਪਸ਼ੂਪੁਣੇ ਅਤੇ ਘਾਤਕ ਵਤੀਰੇ ਦੇ ਸਨਮੁੱਖ ਜਿਤਨਾ ਸ਼ਾਂਤ ਅਤੇ ਠਰੰਮੇਵਾਲੇ ਹੌਸਲੇ, ਸਬਰ ਸੱਗੋਂ ਪ੍ਰਸੰਨਚਿੱਤ ਰਹਿ ਕੇ ਦੁੱਖ ਉਠਾਉਣ ਵਾਲੇ ਅਕਾਲੀਆਂ ਨੇ

ਤਰਨਤਾਰਨ, ਨਨਕਾਣੇ ਅਤੇ ਗੁਰੂ ਕਾ ਬਾਗ ਵਿਖੇ ਸਹੀ ਸਿੱਧ ਕੀਤਾ ਹੈ, ਉਤਨਾਂ ਹੋਰ ਕਿਧਰੇ ਵੀ ਨਹੀਂ ਕੀਤਾ ਗਿਆ। ਮੈਨੂੰ ਯਕੀਨ ਹੈ ਕਿ ਸਿੱਖਾਂ ਵਿੱਚ ਮਾਅਰਕੇ ਦੀ ਆਈ ਸੱਜਰੀ ਜਾਗ੍ਰਿਤੀ, ਆਪਣੇ ਇਤਿਹਾਸਿਕ ਧਰਮ-ਅਸਥਾਨਾਂ ਦੇ ਸੁਧਾਰ ਅਤੇ ਮੁਕਤੀ ਲਈ ਉਹਨਾਂ ਦੇ ਸੰਘਰਸ਼, ਉਹਨਾਂ ਦੀਆਂ ਜਿੱਤਾਂ ਅਤੇ ਨਿਰਾਸ਼ਤਾਵਾਂ ਦੀ ਕਹਾਣੀ ਹਰ ਥਾਂ ਬੜੇ ਧਿਆਨ ਅਤੇ ਦਿਲਚਸਪੀ ਨਾਲ ਪੜ੍ਹੀ ਜਾਵੇਗੀ। ਮੈਂ ਇਹ ਆਖੇ ਬਿਨਾਂ ਨਹੀਂ ਰਹਿ ਸਕਦਾ ਕਿ ਸਾਡੀਆਂ ਅੱਖਾਂ ਦੇ ਸਾਹਮਣੇ ਖੇਡੇ ਜਾ ਰਹੇ ਵੀਹਵੀਂ ਸਦੀ ਦੇ ਮਹਾਂਕਾਵਿ ਦੇ ਨਾਇਕ ਸਾਨੂੰ ਅਕਾਲੀ ਜੱਥਿਆਂ ਵਿੱਚ ਮੁੱਖ ਤੌਰ ਉਤੇ ਸ਼ਾਮਲ ਸਧਾਰਨ ਪੇਂਡੂ ਲੋਕ ਦਿਖਾਈ ਦਿੱਤੇ। ਇਹ ਸਾਰੀ ਗਾਥਾ ਸਚਮੁੱਚ ਹੀ ਸਾਡੀ ਸਿਮਰਤੀ ਵਿੱਚ ਉਨੇ ਹੀ ਪਿਆਰ, ਸਤਿਕਾਰ ਅਤੇ ਸ਼ਲਾਘਾ ਨਾਲ ਸੰਭਾਲਣ ਯੋਗ ਹੈ ਜਿਵੇਂ ਪੁਰਾਤਨ ਮਹਾਂਕਾਵਿ ਸੰਭਾਲੇ ਗਏ ਹਨ। ਮੈਨੂੰ ਆਸ ਹੈ ਕਿ ਉਹ ਦਿਨ ਦੂਰ ਨਹੀਂ ਜਦੋਂ ਸ਼ਾਨਦਾਰ ਆਦਰਸ਼ਵਾਦ ਤੋਂ ਪ੍ਰੇਰਿਤ ਨਾਇਕਤਵ ਦੀ ਵਿਥਿਆ ਨੂੰ ਕੋਈ ਉੱਚ ਕੋਟੀ ਦਾ ਕਵੀ ਆਪਣੀ ਰਚਨਾ ਸਦਕਾ ਅਮਰ ਬਣਾ ਦੇਵੇਗਾ।"

ਨਿਰਸੰਦੇਹ ਭਾਈ ਸੂਰਜ ਸਿੰਘ ਨੇ 'ਜਾਗ੍ਰਿਤ ਖ਼ਾਲਸਾ' ਦੀ ਰਚਨਾ ਕਰਕੇ ਪ੍ਰੋ. ਰੁਚੀ ਰਾਮ ਸਾਹਨੀ ਦੁਆਰਾ ਪ੍ਰਗਟਾਈ ਆਸ ਨੂੰ ਪੂਰਾ ਕੀਤਾ।

## ਭਾਈ ਸੂਰਜ ਸਿੰਘ

ਗੁਰਦੁਆਰਾ ਸੁਧਾਰ ਲਹਿਰ ਇੱਕ ਜਨ-ਅੰਦੋਲਨ ਸੀ, ਜਿਸ ਵਿੱਚ ਸਵੈ-ਇੱਛਾ ਨਾਲ ਹਜ਼ਾਰਾਂ ਲੋਕਾਂ ਨੇ ਭਾਗ ਲਿਆ। ਇਹਨਾਂ ਅੰਦੋਲਨਕਾਰੀਆਂ ਵਿੱਚ ਸਾਹਿਤਕ ਚੇਟਕ ਵਾਲੇ ਅਨੇਕਾਂ ਵਿਅਕਤੀ ਸਨ, ਜਿਨ੍ਹਾਂ ਨੇ ਇਸ ਲਹਿਰ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ। ਸਮੇਂ ਦੀ ਅੰਗਰੇਜ਼ ਸਰਕਾਰ ਨੇ ਇਹਨਾਂ ਰਚਨਾਵਾਂ ਵਿੱਚੋਂ ਬਹੁਤ ਸਾਰੀਆਂ ਨੂੰ ਸਾਮਰਾਜ-ਵਿਰੋਧੀ ਉਚੇਰੀ ਸੁਰ ਵਾਲੀਆਂ ਰਚਨਾਵਾਂ ਹੋਣ ਕਾਰਨ ਜ਼ਬਤ ਕਰ ਲਿਆ ਤਾਂ ਜੋ ਜਨਤਾ ਨੂੰ ਇਹਨਾਂ ਦੇ ਪ੍ਰਭਾਵ ਤੋਂ ਬਚਾਇਆ ਜਾ ਸਕੇ। ਇਹ ਬੜੀ ਤਸੱਲੀ ਦੀ ਗੱਲ ਹੈ ਕਿ ਅੰਗਰੇਜ਼ ਸਰਕਾਰ ਦੇ ਕ੍ਰੋਪ ਦਾ ਸ਼ਿਕਾਰ ਬਣੀਆਂ ਅਜਿਹੀਆਂ ਅਨੇਕਾਂ ਰਚਨਾਵਾਂ ਅੱਜ ਵੀ ਉਪਲਬਧ ਹਨ ਪਰ ਖੇਦ ਇਸ ਗੱਲ ਦਾ ਹੈ ਕਿ ਇਹਨਾਂ ਪੁਸਤਕਾਂ ਦੇ, ਬਚਨ ਅਤੇ ਕਰਮ ਦੀ ਇਕਸੁਰਤਾ ਵਾਲੇ, ਲੇਖਕਾਂ ਬਾਰੇ ਸਾਨੂੰ ਜਾਣਕਾਰੀ ਨਹੀਂ ਮਿਲਦੀ। 'ਜਾਗ੍ਰਿਤ-ਖ਼ਾਲਸਾ' ਕਾਵਿ-ਗ੍ਰੰਥ ਦਾ ਲੇਖਕ ਭਾਈ ਸੂਰਜ ਸਿੰਘ ਵੀ ਇੱਕ ਅਜਿਹਾ ਹੀ ਅਣਜਾਣਿਆ ਅਣਗੌਲਿਆ ਕਵੀ ਹੈ।

ਹੁਣ ਤੱਕ ਰਚੇ ਗਏ ਪੰਜਾਬੀ ਸਾਹਿਤ ਦੇ ਲੜੀ-ਬੱਧ ਇਤਿਹਾਸਾਂ ਜਾਂ ਪੰਜਾਬੀ ਸਾਹਿਤਕਾਰਾਂ ਦੇ ਫੁਟਕਲ ਜੀਵਨ ਵੇਰਵਿਆਂ ਵਿੱਚ ਕਿਧਰੇ ਵੀ ਇਸ ਕਵੀ ਬਾਰੇ

ਕੀਤਾ ਗਿਆ ਰਾਈ ਮਾਤਰ ਜ਼ਿਕਰ ਨਹੀਂ ਮਿਲਦਾ । ਗੁਰਦੁਆਰਾ ਸੁਧਾਰ ਲਹਿਰ ਦੇ ਸਮੇਂ ਦੇ ਅਖ਼ਬਾਰ ਰਸਾਲੇ, ਇਤਿਹਾਸਕ-ਪੁਸਤਕਾਂ ਆਦਿ ਦੇ ਰੂਪ ਵਿੱਚ ਉਪਲਬਧ ਦਸਤਾਵੇਜ਼ਾਂ ਦੇ ਅਧਿਐਨ ਤੋਂ ਸਾਨੂੰ ਸੂਰਜ ਸਿੰਘ ਨਾਉਂ ਵਾਲੇ ਚਾਰ ਵਿਅਕਤੀਆਂ ਬਾਰੇ ਜਾਣਕਾਰੀ ਮਿਲਦੀ ਹੈ । ਪਹਿਲਾ ਆਪਣੇ ਨਾਉਂ ਨਾਲ 'ਗਿਆਨੀ' ਅਤੇ 'ਰਾਮਗੜ੍ਹੀਆ' ਲਿਖਦਾ ਹੈ ਅਤੇ ਦੂਜਾ 'ਉਪਦੇਸ਼ਕ' । ਇਉਂ ਹੀ ਤੀਜੇ ਦੇ ਨਾਉਂ ਨਾਲ 'ਪੰਥ-ਸੇਵੀ' ਲਿਖਿਆ ਮਿਲਦਾ ਹੈ ਅਤੇ ਚੌਥੇ ਦੇ ਨਾਉਂ ਨਾਲ 'ਪ੍ਰਚਾਰਕ' । ਇਹ ਅੰਤਲਾ ਵਿਅਕਤੀ ਹੀ 'ਜਾਗ੍ਰਿਤ ਖਾਲਸਾ' ਕਾਵਿ-ਗ੍ਰੰਥ ਦਾ ਲੇਖਕ ਹੈ ਅਤੇ 'ਜਾਗ੍ਰਿਤ ਖ਼ਾਲਸਾ' ਦੇ ਸਰਵਰਕ ਉਪਰ ਵੀ ਇਸ ਦੇ ਨਾਉਂ ਨਾਲ ਇਹ ਵਿਸ਼ੇਸ਼ਣ ਜੋੜ ਕੇ ਪ੍ਰਕਾਸ਼ਿਤ ਕੀਤਾ ਮਿਲਦਾ ਹੈ। ਪ੍ਰਾਪਤ ਜਾਣਕਾਰੀ ਦੇ ਅਨੁਸਾਰ ਭਾਈ ਸੂਰਜ ਸਿੰਘ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਕੁਝ ਸਮਾਂ ਮਹਾਰਾਜਾ ਪਟਿਆਲਾ ਪਾਸ ਰਹਿ ਕੇ ਇੱਥੋਂ 'ਪਟਿਆਲਾ ਗਜ਼ਟ' ਨਾਉਂ ਦਾ ਪਰਚਾ ਸੰਪਾਦਿਤ ਕਰਦਾ ਰਿਹਾ । ਉਸ ਸਮੇਂ ਦੇ ਆਮ ਸੂਝਵਾਨ ਪੰਜਾਬੀਆਂ ਵਾਂਗ ਭਾਈ ਸੂਰਜ ਸਿੰਘ ਵੀ ਉਹਨੀਂ ਦਿਨੀਂ ਬਰਤਾਨਵੀ ਸਰਕਾਰ ਪ੍ਰਤੀ ਅਹਿਸਾਨ-ਮੰਦੀ ਦੀ ਭਾਵਨਾ ਰੱਖਦਾ ਸੀ, ਜਿਸਦਾ ਪ੍ਰਗਟਾਵਾ ਉਸ ਨੇ 'ਅੰਗਰੇਜ਼ੀ ਰਾਜ ਦੀਆਂ ਬਰਕਤਾਂ[1] ਨਾਉਂ ਦੀ ਪੁਸਤਕ ਲਿਖ ਕੇ ਕੀਤਾ । ਇਸ ਤੋਂ ਪਹਿਲਾਂ ਉਸ ਨੇ ਭਾਈ ਤਖ਼ਤ ਸਿੰਘ ਦੀ ਸੰਗਤ ਵਿੱਚ ਰਹਿ ਕੇ ਸਿੱਖ ਕੰਨਿਆਂ ਮਹਾਂ-ਵਿਦਿਆਲਾ, ਫਿਰੋਜ਼ਪੁਰ, ਦੀ ਸੇਵਾ ਕਰਦਿਆਂ ਭਾਈ ਤਖ਼ਤ ਸਿੰਘ ਦੀ ਪਤਨੀ ਬੀਬੀ ਹਰਨਾਮ ਕੌਰ ਦੀ ਪੰਥ ਪ੍ਰਤੀ ਸੇਵਾ-ਭਾਵਨਾ ਅਤੇ ਸਿੱਖ-ਇਸਤਰੀਆਂ ਦੀ ਵਿੱਦਿਆ ਪ੍ਰਤੀ ਸਮਰਪਣ-ਭਾਵਨਾ ਤੋਂ ਪ੍ਰਭਾਵਿਤ ਹੋ ਕੇ ਬੀਬੀ ਜੀ ਦੀ ਜੀਵਨੀ ਵੀ ਲਿਖੀ ਸੀ ।[2]

'ਜਾਗ੍ਰਿਤ ਖ਼ਾਲਸਾ' ਗ੍ਰੰਥ ਵਿੱਚ ਸਮਕਾਲੀ ਘਟਨਾਵਾਂ ਦਾ ਬਿਆਨ ਕਰਦਿਆਂ ਕਵੀ ਨੇ ਅਚੇਤ ਹੀ ਆਪਣੇ ਬਾਰੇ ਕੁਝ ਸੂਚਨਾ ਦਰਜ ਕੀਤੀ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਭਾਈ ਸੂਰਜ ਸਿੰਘ ਇਸ ਸਦੀ ਦੇ ਦੂਜੇ ਤੀਜੇ ਦਹਾਕੇ ਦੌਰਾਨ ਸਿੱਖ-ਸਮਾਜ ਦਾ ਇੱਕ ਪ੍ਰਤਿਸ਼ਠਿਤ ਵਿਅਕਤੀ ਸੀ । ਇਹੋ ਕਾਰਨ ਹੈ ਕਿ ਜਦੋਂ ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਪ੍ਰਬੰਧ ਸਰਕਾਰ-ਪ੍ਰਸਤ ਕਾਲਜ ਪ੍ਰਬੰਧਕ ਕਮੇਟੀ ਤੋਂ ਵਾਪਸ ਲੈ ਕੇ ਸਿੱਖ ਪ੍ਰਤੀਨਿੱਧਾਂ ਦੇ ਹਵਾਲੇ ਕਰਨ ਦੀ ਮੰਗ ਕਰਨ ਲਈ ਥਾਂ-ਥਾਂ ਸਿੰਘ-ਸਭਾਵਾਂ ਅਤੇ ਹੋਰ ਸਿੱਖ ਇਕੱਤਰਤਾਵਾਂ ਵਿੱਚ ਗੁਰਮਤੇ ਪਾਸ ਹੋ ਰਹੇ ਸਨ ਤਾਂ ਇਸ ਮਨੋਰਥ ਲਈ ਟਾਊਨ ਹਾਲ, ਲਾਹੌਰ ਵਿੱਚ ਸਿੱਖ ਮੁੱਖੀਆਂ ਨੇ ਇੱਕ ਮੀਟਿੰਗ ਕੀਤੀ।

---

1. 'ਅੰਗਰੇਜ਼ੀ ਰਾਜ ਦੀਆਂ ਬਰਕਤਾਂ, ਪ੍ਰਕਾਸ਼ਕ ਖ਼ੁਦ, ਪਟਿਆਲਾ, 1911
2. 'ਸ਼੍ਰੀਮਤੀ ਬੀਬੀ ਹਰਨਾਮ ਕੌਰ ਜੀ, ਪ੍ਰਕਾਸ਼ਕ ਖ਼ੁਦ, ਫਿਰੋਜ਼ਪੁਰ, 1908

ਇਸ ਮੀਟਿੰਗ ਵਿੱਚ ਹੋਰਨਾਂ ਤੋਂ ਇਲਾਵਾ ਸ. ਸਰਦੂਲ ਸਿੰਘ ਕਵੀਸ਼ਰ, ਸ. ਅਮਰ ਸਿੰਘ ਝੁਬਾਲ, ਸ. ਜਸਵੰਤ ਸਿੰਘ ਝੁਬਾਲ, ਸ. ਕਰਤਾਰ ਸਿੰਘ ਝੱਬਰ ਆਦਿ ਨੇ ਭਾਗ ਲਿਆ ਅਤੇ ਇਸ ਮੀਟਿੰਗ ਦੀ ਪ੍ਰਧਾਨਗੀ ਭਾਈ ਸੂਰਜ ਸਿੰਘ ਦੁਆਰਾ ਕੀਤੀ ਗਈ। ਇਉਂ ਹੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਣ ਉਪਰੰਤ ਇਥੇ ਮਨਾਈ ਗਈ ਪਹਿਲੀ ਦੀਵਾਲੀ ਦੇ ਉਤਸਵ ਸਮੇਂ ਸਿੱਖ ਸੰਗਤਾਂ ਨੂੰ ਗੁਰਦੁਆਰਾ ਸੁਧਾਰ ਲਹਿਰ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦੇਣ ਲਈ ਵੀ ਭਾਈ ਸੂਰਜ ਸਿੰਘ ਨੂੰ ਹੀ ਜਿੰਮੇਵਾਰੀ ਸੌਂਪੀ ਗਈ। ਇਹ ਦੋਵੇਂ ਘਟਨਾਵਾਂ ਤਤਕਾਲੀਨ ਸਿੱਖ-ਸਮਾਜ ਵਿੱਚ ਭਾਈ ਸੂਰਜ ਸਿੰਘ ਦੀ ਇੱਕ ਸਤਿਕਾਰਿਤ ਸ਼ਖਸ਼ੀਅਤ ਹੋਣ ਦੀ ਸ਼ਾਹਦੀ ਭਰਦੀਆਂ ਹਨ।

'ਜਾਗ੍ਰਿਤ-ਖ਼ਾਲਸਾ' ਵਿੱਚੋਂ ਪ੍ਰਾਪਤ ਸੂਚਨਾ ਅਨੁਸਾਰ ਭਾਈ ਸੂਰਜ ਸਿੰਘ ਦੇ ਵਿੱਦਿਆ ਗੁਰੂ ਦਾ ਨਾਉਂ ਸੰਤ ਨਿਹਾਲ ਸਿੰਘ ਸੀ। ਭਾਵੇਂ ਸੰਤ ਜੀ ਦੇ ਥਾਂ-ਟਿਕਾਣੇ ਬਾਰੇ ਕੋਈ ਵੇਰਵਾ ਨਹੀਂ ਮਿਲਦਾ ਪਰ ਇੰਨੀ ਸੂਚਨਾ ਜ਼ਰੂਰ ਮਿਲਦੀ ਹੈ ਕਿ ਉਹਨਾਂ ਦਾ ਡੇਰਾ ਗਿਆਨ ਅਰਜਿਤ ਕਰਨ ਵਾਲੇ ਜਗਿਆਸੂਆਂ ਲਈ ਕੇਂਦਰ ਸੀ। ਸੰਤ ਜੀ ਹਿਕਮਤ ਵਿੱਚ ਵੀ ਮੁਹਾਰਤ ਰੱਖਦੇ ਸਨ ਅਤੇ ਇਉਂ ਉਹ ਆਪਣੇ ਸ਼ਰਧਾਲੂਆਂ ਦੀ ਸਰੀਰਿਕ, ਮਾਨਸਿਕ ਅਤੇ ਅਧਿਆਤਮਿਕ ਉੱਚਤਾ ਲਈ ਸਦਾ ਯਤਨਸ਼ੀਲ ਰਹਿੰਦੇ ਸਨ।

ਗੁਰਦੁਆਰਾ ਸੁਧਾਰ ਲਹਿਰ ਵਿੱਚ ਸਰਗਰਮ ਭੂਮਿਕਾ ਨਿਭਾਉਣ ਵਾਲੇ ਇੱਕ ਉਘੇ ਸਿੱਖ ਆਗੂ ਭਾਈ ਕਰਤਾਰ ਸਿੰਘ ਝੱਬਰ ਨੇ ਇਸ ਲਹਿਰ ਵਿੱਚ ਪਾਏ ਆਪਣੇ ਯੋਗਦਾਨ ਦਾ ਲੇਖਾ-ਜੋਖਾ ਕਰਨ ਲਈ ਲਿਖੀ ਪੁਸਤਕ 'ਅਕਾਲੀ ਮੋਰਚੇ ਅਤੇ ਝੱਬਰ ਵਿੱਚ ਆਪਣੇ ਕੁੱਝ ਸਮਕਾਲੀਆਂ ਬਾਰੇ ਵੀ ਸੂਚਨਾ ਦਰਜ ਕੀਤੀ ਹੈ। ਇਸ ਪੁਸਤਕ ਵਿੱਚ "ਸੰਤ ਸੂਰਜ ਸਿੰਘ ਜੀ ਪਰਚਾਰਕ ਤੇ ਕਵੀ" ਉਨਵਾਨ ਅਧੀਨ ਹੇਠ ਲਿਖਿਆ ਵੇਰਵਾ ਦਰਜ ਹੈ :

ਆਪ ਜੀ ਦਾ ਵਤਨ ਇਲਾਕਾ ਮਾਲਵੇ ਦਾ ਹੈ। ਪਹਿਲੀ ਉਮਰ ਵਿੱਚ ਹੀ ਆਪ ਵਿਰੱਕਤ ਹੋ ਕੇ ਨਿਰਮਲੇ ਸੰਤਾਂ ਵਿੱਚ ਸ਼ਾਮਲ ਹੋ ਗਏ ਸਨ। ਆਪ ਨੇ ਸੰਤਾਂ ਪਾਸੋਂ ਹੀ ਪੰਜਾਬੀ ਤੇ ਬ੍ਰਿਜ ਭਾਸ਼ਾ ਪੜ੍ਹੀ। ਛੇਤੀ ਹੀ ਪਿੱਛੋਂ ਭਾਈ ਤਖ਼ਤ ਸਿੰਘ ਜੀ ਫਿਰੋਜ਼ਪੁਰੀ ਇਨ੍ਹਾਂ ਨੂੰ ਆਪਣੇ ਆਸ਼ਰਮ ਸਿੱਖ ਕੰਨਿਆਂ ਮਹਾਂ ਵਿਦਿਆਲਾ, ਫਿਰੋਜ਼ਪੁਰ ਵਿੱਚ ਲੈ ਗਏ। ਸੰਤ ਜੀ ਗੁਣੀ ਪੁਰਸ਼ ਤੇ ਸਨ ਹੀ, ਭਾਈ ਤਖ਼ਤ ਸਿੰਘ ਜੀ ਦੀ ਪ੍ਰੇਰਨਾ ਨਾਲ ਗੁਰਮਤਿ ਪ੍ਰਚਾਰ ਸ਼ੁਰੂ ਕਰ ਦਿੱਤਾ ਤੇ ਭਗਵਾਂ ਭੇਖ ਉਤਾਰ ਦਿੱਤਾ। ਆਪ ਪੰਜਾਬੀ ਦੇ ਖ਼ਾਸ ਕਵੀ ਸਨ।

ਬਹੁਤ ਸਾਲਾਂ ਤੱਕ ਆਪ ਨੇ ਫਿਰੋਜ਼ਪੁਰ ਆਸ਼ਰਮ ਦੀ ਸੇਵਾ ਕੀਤੀ ਤੇ ਪਰਚਾਰ ਕਰਦੇ ਰਹੇ। ਅਕਾਲੀ ਲਹਿਰ ਦੇ ਸ਼ੁਰੂ ਵਿੱਚ ਆਪ ਇਸ ਵਿੱਚ ਸ਼ਾਮਲ ਹੋ ਗਏ। ਅਖੀਰ ਆਪ ਨੇ ਬੈਨਾਗੜ੍ਹ, ਤਹਿਸੀਲ ਨਵਾਂ ਸ਼ਹਿਰ ਜੰਮੂ ਇੱਕ ਸਿੱਖ ਦੇ ਘਰ ਠਹਿਰ ਕੇ ਸੱਭ ਤੋਂ ਪਹਿਲਾਂ ਅਕਾਲੀ ਲਹਿਰ ਦੀ ਚੜ੍ਹਦੀ ਕਲਾ ਦਾ ਦ੍ਰਿਸ਼ ਠੇਠ ਪੰਜਾਬੀ ਪਉੜੀ ਵਿੱਚ 'ਜਾਗ੍ਰਿਤ ਖ਼ਾਲਸਾ' ਨਾਂ ਦੀ ਕਿਤਾਬ ਦੀ ਸ਼ਕਲ ਵਿੱਚ ਪੰਥ ਦੇ ਪੇਸ਼ ਕੀਤਾ। ਇਸ ਤੋਂ ਪਿੱਛੋਂ ਆਪ ਚੋਹਾ ਸਾਹਿਬ ਰੋਹਤਾਸ ਗੁਰਦੁਆਰੇ ਜਾ ਟਿਕੇ। ਏਥੇ ਸਰਦਾਰ ਮਹਿਤਾਬ ਸਿੰਘ ਜੀ ਪ੍ਰਧਾਨ ਗੁਰਦੁਆਰਾ ਨੇ 'ਜਾਗਰਤ ਖ਼ਾਲਸਾ' ਕਿਤਾਬ ਛਪਵਾਈ, ਜੋ ਸਰਕਾਰ ਨੇ ਜ਼ਬਤ ਕਰ ਲਈ। ਸੰਤ ਜੀ ਬਿਰਧ ਹੋ ਗਏ ਸਨ ਅਤੇ ਇਥੇ ਹੀ ਕਥਾ ਕਰਦੇ ਆਪ ਚੜ੍ਹਾਈ ਕਰ ਗਏ। ਸਾਰੀ ਉਮਰ ਹੀ ਸੰਤ ਜੀ ਨੇ ਪਰਚਾਰ ਦੁਆਰਾ ਪੰਥ ਦੀ ਸੇਵਾ ਕੀਤੀ ਹੈ।

## ਜਾਗ੍ਰਿਤ ਖ਼ਾਲਸਾ

ਕਵੀ ਨੇ ਆਪਣੀ ਰਚਨਾ ਦੇ ਨਾਉਂ ਅਤੇ ਇਸ ਵਿੱਚ ਬਿਆਨੇ ਗਏ ਵਿਸ਼ੇ ਬਾਰੇ ਪੁਸਤਕ ਦੇ ਸਰਵਰਕ ਉਪੱਰ ਇਉਂ ਲਿਖਿਆ ਹੈ :

**ਭਾਗ ਪਹਿਲਾ :**

ਵਾਰਾਂ :

ਜਾਗ੍ਰਿਤ ਖ਼ਾਲਸਾ
ਅਰਥਾਤ
ਵਰਤਮਾਨ ਸਮੇਂ ਵਿੱਚ ਕਿਹੜੇ ਕਾਰਨਾਂ
ਕਰਕੇ ਖ਼ਾਲਸਾ ਪੰਥ ਦੀ ਘੋਰ
ਨੀਂਦ ਵਿੱਚੋਂ ਅੱਖ ਖੁਲ੍ਹੀ

ਇਹ ਸਾਰੀਆਂ ਘਟਨਾਵਾਂ ਅਕਾਲੀ ਦਲ ਦੁਆਰਾ ਛੇੜੀ ਗਈ ਗੁਰਦੁਆਰਾ ਸੁਧਾਰ ਲਹਿਰ ਦਾ ਹਿੱਸਾ ਹੋਣ ਕਾਰਨ ਕਵੀ ਨੇ ਪੁਸਤਕ ਅੰਦਰਲੀ ਕਵਿਤਾ ਸ਼ੁਰੂ ਕਰਨ ਤੋਂ ਪਹਿਲਾਂ ਇਸ ਨੂੰ 'ਵਾਰਾਂ ਅਕਾਲੀ ਲਹਿਰ' ਵੀ ਆਖਿਆ ਹੈ। ਇਹ ਸਾਰਾ ਵੇਰਵਾ ਕਵੀ ਨੇ 20 ਅਧਿਆਵਾਂ ਵਿੱਚ ਵੰਡ ਕੇ ਹੇਠ ਲਿਖੇ ਅਨੁਸਾਰ ਦਰਜ ਕੀਤਾ ਹੈ :

1. ਮੰਗਲਾਚਰਨ
2. ਖ਼ਾਲਸੇ ਨੇ ਥਾਪੀਆਂ ਨਾਲ ਸੌਣਾਂ

3. ਗੁਰਧਾਮਾਂ ਦੀ ਬੇਹੁਰਮਤੀ
4. ਸਿੰਘਾਂ ਨੂੰ ਜਾਗ ਆਉਣੀ
5. ਗੁਰਦੁਆਰਾ ਰਕਾਬ ਗੰਜ ਦੀ ਕਥਾ
6. ਸ੍ਰੀ ਗੁਰੂ ਨਾਨਕ ਜਹਾਜ਼ (ਕਾਮਾ ਗਾਟਾ ਮਾਰੂ)
7. ਜਲ੍ਹਿਆਂ ਵਾਲਾ ਬਾਗ
8. ਅਕਾਲੀ ਲਹਿਰ ਤੁਰੀ
9. ਗੁਰਦਵਾਰਾ ਸੁਧਾਰ ਲਹਿਰ
10. ਅਕਾਲੀਆਂ ਦਾ ਪ੍ਰਬੰਧ
11. ਨਾ-ਮਿਲਵਰਤਨ ਲਹਿਰ
12. ਦਰਬਾਰ ਸਾਹਿਬ ਤਰਨਤਾਰਨ ' ਤੇ ਕਬਜ਼ਾ
13. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
14. ਬਾਬੇ ਦੀ ਬੇਰ ਸਾਹਿਬ
15. ਪੰਜਾ ਸਾਹਿਬ
16. ਗੁਰਦਵਾਰਾ ਭਾਈ ਜੋਗਾ ਸਿੰਘ
17. ਸ੍ਰੀ ਨਨਕਾਣਾ ਸਾਹਿਬ
18. ਇਨਸਾਫ ਦੀ ਵੰਨਗੀ
19. ਗੁਰਧਾਮਾਂ ਬਾਬਤ ਸਖ਼ਤੀ
20. ਚਾਬੀਆਂ ਦਾ ਮਾਮਲਾ

ਗੁਰਦੁਆਰਾ ਸੁਧਾਰ ਲਹਿਰ ਵਿੱਚ ਚਾਬੀਆਂ ਦੇ ਮੋਰਚੇ ਤੋਂ ਅਗਲੀਆਂ ਘਟਨਾਵਾਂ ਨੂੰ ਕਵੀ ਇਸ ਗ੍ਰੰਥ ਦੇ ਦੂਜੇ ਭਾਗ ਵਿੱਚ ਵਿਸ਼ਾ ਬਣਾਉਣਾ ਚਾਹੁੰਦਾ ਸੀ। ਇਸ ਬਾਰੇ ਉਸ ਨੇ ਇਸ ਗ੍ਰੰਥ ਦੇ ਅੰਤ ਵਿੱਚ 'ਜ਼ਰੂਰੀ ਬੇਨਤੀ' ਉਨਵਾਨ ਅਧੀਨ ਲਿਖਿਆ ਹੈ :

ਜਾਗ੍ਰਿਤ ਖ਼ਾਲਸਾ ਦਾ ਦੂਜਾ ਭਾਗ ਬਹੁਤ ਛੇਤੀ ਤਿਆਰ ਹੋ ਰਿਹਾ ਹੈ। ਦੂਜੇ ਭਾਗ ਵਿੱਚ ਹੇਠ ਲਿਖੇ ਮਜ਼ਬੂਨ ਹੋਣਗੇ :

1. ਕ੍ਰਿਪਾਨਾਂ ਬਾਬਤ ਸਖ਼ਤੀ
2. ਕਾਲੀ ਦਸਤਾਰ ਬਾਬਤ ਨੌਕਰਸ਼ਾਹੀ ਦੀਆਂ ਵਧੀਕੀਆਂ
3. ਮਾ. ਮੋਤਾ ਸਿੰਘ ਜੀ ਦਾ ਸਮਾਚਾਰ
4. ਗੁਰੂ ਕਾ ਬਾਗ਼ ਸਬੰਧੀ ਵੇਰਵੇ ਸਹਿਤ ਪੂਰਾ ਹਾਲ

**ਰਚਨਾ ਸਮਾਂ :**

ਪੰਜਾਬੀ ਵਿੱਚ ਰਚੇ ਗਏ ਕਾਵਿ-ਗ੍ਰੰਥਾਂ ਦੇ ਰਚਨਾ-ਸਮੇਂ ਦੀ ਜਾਣਕਾਰੀ ਹਿਤ ਦੋ ਮਹੱਤਵਪੂਰਨ ਸ੍ਰੋਤ ਦ੍ਰਿਸ਼ਟੀਗੋਚਰ ਹੁੰਦੇ ਹਨ ਪਤਲਾ ਸ੍ਰੋਤ ਹੈ । ਪੰਜਾਬੀ ਕਵੀਆਂ ਦੁਆਰਾ ਪਾਈ ਗਈ ਉਹ ਪਰੰਪਰਾ ਜਿਸਦੀ ਪਾਲਣਾ ਕਰਦਿਆਂ ਕਵੀ, ਕਾਵਿ-ਰਚਨਾ ਦੇ ਅੰਤ ਵਿੱਚ ਰਚਨਾ-ਸਮੇਂ ਦਾ ਜ਼ਿਕਰ ਕਰ ਦਿੰਦਾ ਸੀ । ਦੂਜਾ ਸ੍ਰੋਤ ਪ੍ਰਕਾਸ਼ਿਕ ਦੁਆਰਾ ਪੁਸਤਕ ਦੀ ਪ੍ਰਕਾਸ਼ਨਾ ਦਾ ਸਾਲ ਪੁਸਤਕ ਉਪਰ ਦਰਜ ਕਰ ਦੇਣਾ ਹੁੰਦਾ ਸੀ । ਦੁਰਭਾਗਵੱਸ, 'ਜਾਗ੍ਰਿਤ ਖ਼ਾਲਸਾ' ਦੇ ਰਚਨਾ-ਸਮੇਂ ਦਾ ਗਿਆਨ ਦੇਣ ਲਈ ਇਹ ਦੋਵੇਂ ਸ੍ਰੋਤ ਚੁੱਪ ਹਨ । ਨਾ ਤਾਂ ਕਵੀ ਨੇ ਰਚਨਾ ਦੇ ਅੰਤ ਵਿੱਚ ਅਜਿਹਾ ਸਮਾਂ-ਸਾਲ ਦੱਸਣ ਦੀ ਜ਼ਰੂਰਤ ਸਮਝੀ ਹੈ ਅਤੇ ਨਾ ਹੀ ਪ੍ਰਕਾਸ਼ਕ ਨੇ ਕਿਧਰੇ ਪੁਸਤਕ ਦਾ ਪ੍ਰਕਾਸ਼ਨ-ਸਾਲ ਅੰਕਿਤ ਕੀਤਾ ਹੈ । ਇਸ ਲਈ 'ਜਾਗ੍ਰਿਤ ਖ਼ਾਲਸਾ' ਦਾ ਰਚਨਾ-ਸਾਲ ਨਿਰਧਾਰਿਤ ਕਰਨ ਲਈ ਸਾਨੂੰ ਗ੍ਰੰਥ ਦੇ ਅੰਦਰਲੇ ਹਵਾਲਿਆਂ ਨੂੰ ਆਧਾਰ ਬਣਾਉਣਾ ਪਵੇਗਾ।

ਅੰਗਰੇਜ਼ ਸਰਕਾਰ ਦੁਆਰਾ 'ਜਾਗ੍ਰਿਤ ਖ਼ਾਲਸਾ' ਕਾਵਿ-ਪੁਸਤਕ 1923 ਈਸਵੀ ਦੌਰਾਨ ਜ਼ਬਤ ਕੀਤੀ ਗਈ ਸੀ, ਇਸ ਲਈ ਨਿਸ਼ਚਿਤ ਹੈ ਕਿ ਇਸ ਦੀ ਰਚਨਾ ਇਸ ਸਮੇਂ ਤੋਂ ਪਹਿਲਾਂ ਹੀ ਹੋਈ ਹੋਵੇਗੀ ।

ਸਮੇਂ ਦੀ ਹੇਠਲੀ ਸੀਮਾਂ ਨਿਸਚਿਤ ਕਰਨ ਲਈ 'ਜਾਗ੍ਰਿਤ ਖ਼ਾਲਸਾ' ਵਿੱਚ ਸਮਕਾਲੀ ਇਤਿਹਾਸ ਸਬੰਧੀ ਆਇਆ ਇਕ ਸੰਕੇਤ ਸਾਡੀ ਸਹਾਇਤਾ ਕਰਦਾ ਹੈ। ਪੁਸਤਕ ਦੇ ਉੱਨ੍ਹੀਵੇਂ ਅਧਿਆਇ 'ਗੁਰਧਾਮਾਂ ਬਾਬਤ ਸਖ਼ਤੀ' ਵਿੱਚ ਕਵੀ ਨੇ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਸ਼੍ਰੋਮਣੀ ਕਮੇਟੀ ਦੇ ਅਧਿਕਾਰ ਹੇਠ ਆਉਣ ਵਾਲੇ ਕੁੱਝ ਗੁਰਦੁਆਰਿਆਂ ਦਾ ਜ਼ਿਕਰ ਕੀਤਾ ਹੈ । ਇਹਨਾਂ ਵਿੱਚ ਨਨਕਾਣਾ ਸਾਹਿਬ ਅਤੇ ਲਾਹੌਰ ਸਥਿਤ ਕੁੱਝ ਗੁਰਦੁਆਰਿਆਂ ਦੇ ਨਾਲ ਨਾਲ - ਚੋਹਲਾ ਸਾਹਿਬ, ਗੁਰੂ ਕਾ ਬਾਗ਼, ਬਟਾਲਾ ਦੇ ਗੁਰ-ਅਸਥਾਨਾਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਆ ਜਾਣ ਬਾਰੇ ਦੱਸਿਆ ਗਿਆ ਹੈ, ਇਹਨਾਂ ਵਿੱਚੋਂ ਚੋਹਲਾ ਸਾਹਿਬ ਦੀ ਘਟਨਾ ਜਨਵਰੀ, 1922 ਦੀ ਹੈ । ਇਸ ਲਈ 'ਜਾਗ੍ਰਿਤ ਖ਼ਾਲਸਾ' ਦੀ ਰਚਨਾ ਇਸ ਮਿਤੀ ਤੋਂ ਪਿੱਛੋਂ ਹੀ ਹੋਈ । ਦੂਜੇ ਪਾਸੇ ਗੁਰਦੁਆਰਾ ਗੁਰੂ ਕਾ ਬਾਗ਼ ਦਾ ਮੋਰਚਾ ਅਗਸਤ, 1922 ਵਿੱਚ ਸ਼ੁਰੂ ਹੋ ਚੁੱਕਾ ਸੀ ਪਰ ਇਸ ਪੁਸਤਕ ਵਿੱਚ ਇਸ ਸਬੰਧੀ ਕੋਈ ਸੰਕੇਤ ਨਾ ਹੋਣ ਕਾਰਨ ਮੰਨਿਆ ਜਾ ਸਕਦਾ ਹੈ ਕਿ ਇਹ ਗ੍ਰੰਥ ਇਸ ਮੋਰਚੇ ਦੇ ਆਰੰਭ ਹੋਣ ਤੋਂ ਪਹਿਲਾਂ ਰਚਿਆ ਗਿਆ । ਇਉਂ 'ਜਾਗ੍ਰਿਤ ਖ਼ਾਲਸਾ' ਨੂੰ ਜਨਵਰੀ, 1922 ਤੋਂ ਅਗਸਤ, 1922 ਦੇ ਵਿਚਕਾਰਲੇ ਸਮੇਂ ਦੀ ਰਚਨਾ ਮੰਨਿਆ ਜਾ ਸਕਦਾ ਹੈ ।

ਗ੍ਰੰਥ ਦੀ ਪ੍ਰਕਾਸ਼ਨਾ ਦੌਰਾਨ ਹੀ ਗੁਰੂ ਕੇ ਬਾਗ ਦਾ ਮੋਰਚਾ ਸ਼ੁਰੂ ਹੋ ਕੇ ਸਮਾਪਤ ਹੋ ਗਿਆ ਹੋਵੇਗਾ। ਇਸ ਲਈ ਹੀ ਕਵੀ ਨੇ 'ਜਾਗ੍ਰਿਤ ਖ਼ਾਲਸਾ' ਦੇ ਦੂਜੇ ਭਾਗ ਵਿੱਚ ਇਸ ਮੋਰਚੇ ਨੂੰ ਵਿਸ਼ਾ ਬਣਾਉਣ ਦਾ ਸੰਕਲਪ ਕੀਤਾ ਅਤੇ ਇਸ ਬਾਰੇ ਭਾਗ ਪਹਿਲਾ ਦੇ ਅੰਤ ਵਿੱਚ ਪ੍ਰਕਾਸ਼ਿਤ ਇਸ਼ਤਿਹਾਰ ਵਿੱਚ ਐਲਾਨ ਵੀ ਕਰ ਦਿੱਤਾ।

## ਅੰਗਰੇਜ਼ ਵਿਰੋਧੀ ਰਚਨਾ

ਗੁਰਦੁਆਰਾ ਸੁਧਾਰ ਲਹਿਰ ਭਾਵੇਂ ਸਿੱਖ-ਧਰਮ ਅਸਥਾਨਾਂ ਦੀ ਮੁਕਤੀ ਦੇ ਮੂਲ ਮਨੋਰਥ ਦੀ ਪ੍ਰਾਪਤੀ ਲਈ ਆਰੰਭੀ ਗਈ ਸੀ ਪਰ ਅੰਗਰੇਜ਼ ਹਾਕਮਾਂ ਦੁਆਰਾ ਗੁਰਦੁਆਰਿਆਂ ਉੱਪਰ ਕਾਬਜ਼ ਹੋਏ ਬੈਠੇ ਮਹੰਤਾਂ, ਪੁਜਾਰੀਆਂ ਆਦਿ ਦਾ ਪੱਖ ਪੂਰਨ ਦੇ ਫਲਸਰੂਪ ਇਸ ਅੰਦੋਲਨ ਦਾ ਖਾਸਾ ਸਾਮਰਾਜ ਵਿਰੋਧੀ ਅਤੇ ਸੁਤੰਤਰਤਾ ਅੰਦੋਲਨ ਦਾ ਪੱਖੀ ਬਣ ਗਿਆ। ਨਤੀਜੇ ਦੇ ਤੌਰ ਤੇ, ਇਸ ਲਹਿਰ ਦੀ ਘਟਨਾਵਲੀ ਦਾ ਬਿਆਨ ਕਰਨ ਵਾਲੀ ਰਚਨਾ ਵਿੱਚ ਅੰਗਰੇਜ਼ ਵਿਰੋਧੀ ਵਿਚਾਰਾਂ ਦਾ ਆ ਜਾਣਾ ਕੁਦਰਤੀ ਸੀ ਅਤੇ ਅਜਿਹਾ ਹੋਇਆ ਵੀ ਹੈ। ਪੁਸਤਕ ਵਿੱਚ ਅਨੇਕਾਂ ਥਾਵਾਂ ਤੇ ਅੰਗਰੇਜ਼ ਸਰਕਾਰ ਦੀ ਭੰਡੀ ਕਰਦੀਆਂ ਪੰਕਤੀਆਂ ਮਿਲਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਨਾਲ ਅੰਗਰੇਜ਼ਾਂ ਦੀ ਮਿੱਤਰਤਾ ਸੰਧੀ ਨੂੰ ਅੰਗਰੇਜ਼ਾਂ ਦੀ ਕੂਟਨੀਤਿਕ ਚਾਲ ਦੱਸਦਿਆਂ ਕਵੀ ਲਿਖਦਾ ਹੈ :

ਮਹਾਰਾਜ ਨੇ ਪਤਾ ਨਹੀਂ ਕੀ ਗੱਲ ਵਿਚਾਰੀ।
ਮਿੱਤਰ ਬਣੇ ਫਰੰਗੀਆਂ ਭੁੱਲ ਕੀਤੀ ਭਾਰੀ।
ਦਗਾ ਦੇਣਗੇ ਅੰਤ ਨੂੰ ਇਹ ਬੜੇ ਮੱਕਾਰੀ।
ਸਿੱਖ ਹਕੂਮਤ ਡੋਬ ਕੇ ਬਹੁ ਕਰਨ ਖੁਆਰੀ।
ਮਹਾਰਾਜ ਨੂੰ ਕਾਲ ਨੇ ਜਦ ਲਿਆ ਹਕਾਰੀ।
ਮਿਤ੍ਰਤਾ ਅੰਗਰੇਜ਼ ਦੇ ਆ ਸ਼ਕਲ ਦਿਖਾਰੀ।
ਪਕੜ ਸ਼ਾਹਜ਼ਾਦਾ ਸੁਟਿਆ ਇੰਗਲੈਂਡ ਮਝਾਰੀ।
ਧਰਮ ਗਵਾਯਾ ਉਸਦਾ ਕਰ ਮਿਤ੍ਰਾਚਾਰੀ।
ਗੌਰਮਿੰਟ ਏਹ ਬੇਇਤਬਾਰੀ।

ਅੰਗਰੇਜ਼ ਹਕੂਮਤ ਵੱਲੋਂ ਆਪਣੇ ਆਪ ਨੂੰ ਸਿੱਖਾਂ ਦੀ ਹਿਤੈਸ਼ੀ ਸਰਕਾਰ ਪ੍ਰਗਟ ਕਰਨ ਲਈ ਸਿੱਖਾਂ ਨੂੰ ਕਈ ਪ੍ਰਕਾਰ ਦਿੱਤੀਆਂ ਜਾ ਰਹੀਆਂ ਰਿਆਇਤਾਂ ਦਾ ਭਾਂਡਾ ਭੰਨਦਿਆਂ ਕਵੀ ਇਸ ਦਿਆਲਤਾ ਪ੍ਰਤੀ ਇਉਂ ਵਿਅੰਗ ਕੱਸਦਾ ਹੈ :

ਬਾਹਰੋਂ ਗੋਰੇ ਦਿਸਦੇ ਅੰਦਰ ਤੋਂ ਕਾਰੇ।
ਦਗੇ ਫਰੇਬ ਪਖੰਡ ਦੇ ਦਿਸਣ ਵਣਜਾਰੇ।

ਵੱਡੀ ਕਰਨ ਦਿਆਲਤਾ ਜੇਕਰ ਕਿਸ ਬਾਰੇ ।
ਦੇਣ ਲੈਣ ਨੂੰ ਕੁਝ ਨਹੀਂ ਸੁੱਕੇ ਹੀ ਲਾਰੇ ।

ਅਤੇ ਅੰਗਰੇਜ਼ੀ 'ਦਿਆਲਤਾ' ਦੀ ਅਸਲੀਅਤ ਪ੍ਰਗਟਾਉਂਦਿਆਂ ਕਵੀ ਲਿਖਦਾ ਹੈ :

ਦੇਣ ਲੱਗੇ ਅੰਗਰੇਜ਼ ਤਾਂ ਮਨ ਦਯਾ ਲਗਾਈ ।
ਉਚੇ ਓਹਦੇ ਦੇਵਣੇ ਸਿੰਘਾਂ ਨੂੰ ਭਾਈ ।
ਪਰ ਫੌਜਾਂ ਦੇ ਵਿੱਚ ਨ ਇਹ ਲੋੜ ਲਖਾਈ ।
ਪੈਨਸ਼ਨ ਵੇਲੇ ਦਿਆਂਗੇ ਹੈ ਗੱਲ ਪਕਾਈ ।
ਆਨਰੇਰੀ ਕਪਤਾਨ ਦੀ ਚੁੱਕ ਕਲਗੀ ਲਾਈ ।
ਤੁਰਨ ਵੇਲੇ ਸੀ ਸਿੰਘਾਂ ਦੇ ਇਹ ਹੱਥ ਫੜਾਈ ।
ਚੱਟੋ ਜਾ ਕੇ ਏਸ ਨੂੰ ਵਿੱਚ ਘਰਾਂ ਬਿਠਾਈ ।

ਅਮਨ ਅਮਾਨ ਦੀ ਕਾਇਮੀ ਦੇ ਬਹਾਨੇ ਰਾਜ ਭਾਗ ਸੰਭਾਲ ਕੇ ਬਰਤਾਨਵੀਂ ਹੁਕਮਰਾਨਾਂ ਨੇ ਹਿੰਦੁਸਤਾਨ ਨੂੰ ਕਿਸ ਰਸਾਤਲ ਵਿੱਚ ਲਿਆ ਸੁੱਟਿਆ, ਇਸ ਦਾ ਬਿਆਨ ਕਰਦਿਆਂ ਕਵੀ ਦੱਸਦਾ ਹੈ :

ਪਿੱਛੋਂ ਸਭ ਦੇ ਆਂਵਦੀ ਸ਼ਾਹੀ ਬਰਤਾਨੀ ।
ਪਹਿਲਾਂ ਪਹਿਲਾਂ ਏਸਨੇ ਏਹ ਗੱਲ ਪ੍ਰਗਟਾਨੀ ।
ਆਏ ਅਮਨ ਕਰਾਨ ਹੈ ਸਾਚ ਕਹਾਣੀ ।
ਧੋਖਾ ਦੇ ਕੇ ਠੱਗਿਆ ਲੋਕਾਂ ਨੂੰ ਆਨੀ ।
ਸੱਭੇ ਲੋਕ ਫਸਾ ਲਏ ਕਰ ਕਪਟੀ ਬਾਣੀ ।
ਖੱਸੀ ਕੀਤਾ ਦੇਸ਼ ਨੂੰ ਸ਼ਾਹ-ਰਗਾਂ ਦਬਾਨੀ ।
ਉੱਠਣ ਜੋਗ ਨ ਛੱਡਿਆ ਕਰ ਤਾਕਤ ਹਾਨੀ ।
ਵਿੱਚ ਗੁਲਾਮੀ ਬੰਨ੍ਹ ਕੇ ਕਰਦੇ ਮਨਮਾਨੀ ।

ਕੇਵਲ ਅੰਗਰੇਜ਼ ਸਰਕਾਰ ਹੀ ਨਹੀਂ, ਸਗੋਂ ਅੰਗਰੇਜ਼-ਪ੍ਰਸਤ ਹਿੰਦੀ ਵੀ ਕਵੀ ਦੀ ਧ੍ਰਿਕਾਰ ਤੋਂ ਨਹੀਂ ਬਚ ਸਕੇ । ਕੌਮੀ ਹਿੱਤਾਂ ਨੂੰ ਪਿੱਠ ਦਿਖਾ ਕੇ ਸਰਕਾਰ ਦੀ ਹਰ ਕਾਰਗੁਜ਼ਾਰੀ ਅੱਗੇ ਸਿਰ ਝੁਕਾਉਣ ਵਾਲੇ ਗ਼ਦਾਰਾਂ ਨੂੰ ਫਿਟ-ਲਾਅਨਤ ਪਾਉਂਦਿਆਂ ਕਵੀ ਲਿਖਦਾ ਹੈ :

ਟੁਕੜਾ ਥੋੜ੍ਹਾ ਛੱਡਕੇ ਕਰ ਕਾਬੂ ਕੋਈ ।
ਕੇਵਲ ਨਾਮ ਖ਼ਤਾਬ ਸੁਣ ਫੁੱਲ ਬੈਠੇ ਤੋਈ ।
ਦੇਸ਼ ਕੌਮ ਦਾ ਘਾਤ ਕਰ ਹਰਖਾਵਨ ਸੋਈ ।

ਖ਼ੁਦਗਰਜ਼ੀ ਦੀ ਚਾਟ 'ਤੇ ਸੋ ਘਾਇਲ ਹੋਈ ।
ਜਿਸਨੂੰ ਇੱਜ਼ਤ ਜਾਣਦੇ ਨਹੀਂ ਇੱਜ਼ਤ ਓਈ ।
ਦੇਸ਼ ਧ੍ਰੋਹੀ ਕ੍ਰਿਤਘਣ ਬੈਠੇ ਪਤ ਖੋਈ ।
ਬਰਕਤ ਇਹਨਾਂ ਦੂਲਿਆਂ ਹਿੰਦ ਭੁੱਖ ਮਰੋਈ ।
ਜ਼ਰਾ ਨਾ ਇਹ ਮਨ ਸੋਚਦੇ ਰਹਿ ਸੁੱਖ ਮਨੋਈ ।
ਦੇਸ਼ ਰਹੇ ਜਾਂ ਉਜੱੜੇ ਇਹ ਮਸਲੇ ਸੋਈ ।
"ਹਾਂ ਹਜ਼ੂਰ, ਸਭ ਠੀਕ" ਕਹੋਈ ।

ਕਵੀ ਨੇ ਦੇਸ਼ ਵਾਸੀਆਂ ਦੇ ਮਨਾਂ ਵਿੱਚ ਗੁਲਾਮੀ ਵਿਰੋਧੀ ਭਾਵਨਾਵਾਂ ਪੈਦਾ ਕਰਨ ਲਈ 'ਗੁਲਾਮੀ' ਸ਼ਬਦ ਵਿਚਲੇ ਅੱਖਰਾਂ ਦੀ ਵਿਆਖਿਆ ਇਉਂ ਕੀਤੀ ਹੈ :

ਦੇਸ਼ ਗੁਲਾਮੀ ਵਾਸਤੇ ਤਿੰਨ ਅੱਖਰ ਆਏ ।
ਗੱਗਾ ਲੱਲਾ ਮੱਮਿਓਂ ਗੁਣ ਚਿਆ ਬਤਾਏ ।
ਗੱਗਾ ਗੋਲਾ ਗਧਾ ਹੈ, ਮਾਲਕ ਲਦਵਾਏ ।
ਗੰਗਾ ਗੂੰਗਾ ਹੋਵਦਾ, ਨਹੀਂ ਬੋਲ ਸਕਾਏ ।
ਮਮਾ ਮੁਰਦਾ ਹੋਇ ਕੇ, ਨਹਿ ਅੰਗ ਹਿਲਾਏ ।

ਅੰਗਰੇਜ਼ ਹਕੂਮਤ ਅਤੇ ਉਸਦੇ ਚਾਟੜਿਆਂ ਪ੍ਰਤੀ ਅਜਿਹੀਆਂ ਰੜਕਵੀਆਂ ਟਿੱਪਣੀਆਂ ਕੀਤੀਆ ਹੋਣ ਕਾਰਨ, ਇਸ ਕਾਵਿ-ਗ੍ਰੰਥ ਦਾ ਸਰਕਾਰ ਦੇ ਧਿਆਨ ਵਿੱਚ ਆ ਜਾਣਾ ਸੁਭਾਵਿਕ ਸੀ । ਸਿੱਟੇ ਵਜੋਂ ਪੰਜਾਬ ਸਰਕਾਰ ਨੇ 1923 ਈਸਵੀ ਦੌਰਾਨ 'ਜਾਗ੍ਰਿਤ ਖ਼ਾਲਸਾ' (ਭਾਗ ਪਹਿਲਾ) ਨੂੰ ਜ਼ਬਤ ਕਰ ਲਿਆ । ਇਸ ਗ੍ਰੰਥ ਦਾ ਦੂਜਾ ਭਾਗ ਯਤਨ ਕਰਨ ਉੱਤੇ ਵੀ ਨਹੀਂ ਮਿਲਿਆ । ਸੰਭਵ ਹੈ, ਪਹਿਲਾ ਭਾਗ ਜ਼ਬਤ ਹੋ ਜਾਣ ਕਾਰਨ ਕਵੀ ਨੇ ਦੂਜੇ ਭਾਗ ਦੀ ਰਚਨਾ ਹੀ ਨਾ ਕੀਤੀ ਹੋਵੇ ਜਾਂ ਜੇ ਰਚਨਾ ਕਰ ਲਈ ਹੋਵੇ ਤਾਂ ਪ੍ਰਕਾਸ਼ਿਤ ਨਾ ਕਰਵਾਇਆ ਹੋਵੇ । ਕੁੱਝ ਵੀ ਹੋਵੇ, ਵਸਤੂ ਸਥਿਤੀ ਇਹ ਹੈ ਕਿ 'ਜਾਗ੍ਰਿਤ ਖ਼ਾਲਸਾ' ਦਾ ਦੂਜਾ ਭਾਗ ਅਪ੍ਰਾਪਤ ਹੈ ।

## ਕਾਵਿ - ਕਾਲ

'ਜਾਗ੍ਰਿਤ-ਖ਼ਾਲਸਾ' ਪੁਸਤਕ ਦੀ ਰਚਨਾ ਵਾਰਾਂ ਵਿੱਚ ਕੀਤੀ ਗਈ ਹੈ । ਇਸ ਲਈ ਹੀ ਕਵੀ ਨੇ ਇਸ ਪੁਸਤਕ ਨੂੰ 'ਵਾਰਾਂ ਜਾਗ੍ਰਿਤ ਖ਼ਾਲਸਾ' ਉਨਵਾਨ ਦਿੱਤਾ ਹੈ । ਇਸ ਕਾਵਿ ਗ੍ਰੰਥ ਵਿੱਚ 20 ਵਾਰਾਂ ਸ਼ਾਮਲ ਹਨ । ਇਹਨਾਂ ਵਾਰਾਂ ਦੇ ਆਕਾਰ ਇਕਸਾਰ ਨਹੀਂ ਸਗੋਂ ਇਹਨਾਂ ਵਿੱਚ ਪਉੜੀਆਂ (ਵਾਰ ਦੀ ਇਕਾਈ) ਦੀ ਗਿਣਤੀ ਘੱਟ ਵੱਧ ਹੈ ।

ਅਜਿਹਾ ਪ੍ਰਗਟਾਏ ਜਾ ਰਹੇ ਵਿਸ਼ੇ ਵਿਚਲੀ ਘਟਨਾਵਲੀ ਦੇ ਵਿਸਥਾਰ ਜਾਂ ਸੰਜਮ ਕਾਰਨ ਹੋਇਆ ਹੈ ।

ਇੱਕ ਵਾਰ ਵਿੱਚ ਪਉੜੀਆਂ ਦੀ ਗਿਣਤੀ ਵੱਧ ਤੋਂ ਵੱਧ 48 ਅਤੇ ਘੱਟ ਤੋਂ ਘੱਟ 15 ਹੈ । ਇਸ ਦ੍ਰਿਸ਼ਟੀ ਤੋਂ ਭਾਈ ਸੂਰਜ ਸਿੰਘ ਰਚਿਤ 18 ਵੀਂ ਵਾਰ ਸੱਭ ਤੋਂ ਲੰਮੇਰੀ ਅਤੇ ਪਹਿਲੀ ਵਾਰ ਸੱਭ ਤੋਂ ਛੋਟੀ ਹੈ । ਹਰ ਵਾਰ ਨੂੰ ਕਵੀ ਨੇ ਪ੍ਰਗਟਾਏ ਗਏ ਵਿਸ਼ੇ ਅਨੁਸਾਰ ਢੁਕਵਾਂ ਸਿਰਲੇਖ ਦਿੱਤਾ ਹੈ ।

ਵਾਰ ਦੀ ਇੱਕ ਪਉੜੀ ਵਿੱਚ ਪੰਕਤੀਆਂ ਦੀ ਗਿਣਤੀ ਦੀ ਦ੍ਰਿਸ਼ਟੀ ਤੋਂ ਇਹਨਾਂ ਵਾਰਾਂ ਨੂੰ ਦੋ ਵਰਗਾਂ ਵਿੱਚ ਰੱਖਿਆ ਜਾ ਸਕਦਾ ਹੈ । ਪਹਿਲੇ ਵਰਗ ਵਿੱਚ ਪਹਿਲੀਆਂ ਅਠਾਰ੍ਹਾਂ ਵਾਰਾਂ ਸ਼ਾਮਲ ਹਨ, ਇਹਨਾਂ ਵਾਰਾਂ ਵਿੱਚ ਹਰ ਪਉੜੀ 11 ਕਾਵਿ-ਪੰਕਤੀਆਂ ਦੀ ਹੈ । ਪਿਛਲੀਆਂ ਦੋਵੇਂ ਪਉੜੀਆਂ ਅਲੱਗ ਵਰਗ ਹਨ, ਜਿਨ੍ਹਾਂ ਵਿੱਚ ਹਰ ਪਉੜੀ ਵਿੱਚ 7 ਕਾਵਿ-ਪੰਕਤੀਆਂ ਰੱਖੀਆਂ ਗਈਆਂ ਹਨ ।

'ਜਾਗ੍ਰਿਤ ਖ਼ਾਲਸਾ' ਵਿਚਲੀਆਂ ਵਾਰਾਂ ਪਉੜੀ ਛੰਦ ਵਿੱਚ ਰਚੀਆਂ ਗਈਆਂ ਹਨ । ਪੰਜਾਬੀ ਪਿੰਗਲਕਾਰਾਂ ਨੇ ਪਉੜੀ ਛੰਦ ਦੇ ਕਈ ਤੋਲ ਦੱਸੇ ਹਨ ਜਿਨ੍ਹਾਂ ਦੇ ਵਿਭਿੰਨ ਰੂਪ ਭਾਈ ਗੁਰਦਾਸ ਰਚਿਤ ਵਾਰਾਂ ਵਿੱਚ ਦ੍ਰਿਸ਼ਟੀਗੋਚਰ ਹੁੰਦੇ ਹਨ । 'ਜਾਗ੍ਰਿਤ ਖ਼ਾਲਸਾ' ਵਿਚਲੀਆਂ ਵਾਰਾਂ ਰਚਨ ਲਈ ਕਵੀ ਨੇ ਜਿਸ ਪਉੜੀ ਛੰਦ ਦੀ ਵਰਤੋਂ ਕੀਤੀ ਹੈ, ਉਸ ਦੇ ਇੱਕ ਚਰਣ ਵਿੱਚ 13 ਮਾਤਰਾਂ ਤੇ ਅਰਧ-ਵਿਸ਼ਰਾਮ ਨਾਲ ਕੁੱਲ 23 ਮਾਤਰਾਂ ਅਤੇ ਹਰ ਚਰਣ ਦੇ ਅੰਤ ਵਿੱਚ ਦੋ ਗੁਰੂ ਹਨ । ਕਵੀ ਨੇ ਇਸ ਤੋਲ ਦੇ ਆਧਾਰ ਉੱਤੇ ਰਚੀ ਪਉੜੀ ਦੇ ਅੰਤਲੇ ਚਰਣ ਦਾ ਤੋਲ ਘਟਾ ਕੇ 16 ਮਾਤਰਾ ਕੀਤਾ ਹੈ । ਵੰਨਗੀ ਵਜੋਂ ਵੀਹਵੀਂ ਵਾਰ ਦੀ ਇਕ ਪਉੜੀ ਪੇਸ਼ ਹੈ :

ਝੋਲੀ ਚੁੱਕ ਹੱਥ ਆਪਣੇ, ਸਰਕਾਰ ਚੜ੍ਹਾਏ ।
ਫੋਕੇ ਲਾਰੇ ਦੱਸਕੇ, ਚੰਗੇ ਭਰਮਾਏ ।
ਉਨ੍ਹਾਂ ਨੇ ਵੀ ਬਹੁਤ ਸੀ, ਸਨ ਜ਼ੋਰ ਲਗਾਏ ।
ਫੁੱਟ ਪਵਾਵਨ ਵਾਸਤੇ, ਬਹੁ ਢੰਗ ਚਲਾਏ ।
ਸਿੱਖਾਂ ਇੱਕ ਜ਼ਬਾਨ ਹੋ, ਗੁਰਮਤੇ ਪਠਾਏ ।
ਏਹ ਕਮੇਟੀ ਸਾਰਿਆਂ, ਮੁਖਤਾਰ ਸਦਾਏ ।
ਕਬਰ ਇਸਦੇ ਵਿੱਚ ਦਿਸਾਏ ।

ਭਾਈ ਸੂਰਜ ਸਿੰਘ ਦੀ ਵਾਰ-ਰਚਨਾਂ ਉੱਪਰ ਭਾਈ ਗੁਰਦਾਸ ਜੀ ਦਾ ਪ੍ਰਭਾਵ ਪ੍ਰਤੱਖ ਹੈ । ਉਸਨੇ ਨਾ ਕੇਵਲ ਹਰ ਪਉੜੀ ਦੀ ਅੰਤਲੀ ਪੰਕਤੀ ਨੂੰ ਪਉੜੀ ਵਿਚਲੇ

ਪਹਿਲੇ ਚਰਣਾਂ ਨਾਲੋਂ ਘੱਟ ਤੋਲ ਵਾਲੀ ਰੱਖਣ ਲਈ ਪ੍ਰੇਰਨਾ ਭਾਈ ਗੁਰਦਾਸ ਪਾਸੋਂ ਲਈ, ਸੱਗੋਂ ਵਿਸ਼ੇ ਦੇ ਨਿਭਾਅ ਲਈ ਵੀ ਭਾਈ ਗੁਰਦਾਸ ਦਾ ਅਨੁਕਰਨ ਕੀਤਾ ਹੈ। 'ਮੰਗਲਾਚਰਨ' ਉਨਵਾਨ ਅਧੀਨ ਰਚੀ ਉਸਦੀ ਪਹਿਲੀ ਵਾਰ ਦੀ ਸਰੰਚਨਾ ਇੰਨ ਬਿੰਨ ਭਾਈ ਗੁਰਦਾਸ ਦੀ ਪਹਿਲੀ ਵਾਰ ਨਾਲ ਮਿਲਦੀ ਜੁਲਦੀ ਹੈ। ਕਵੀ ਨੇ ਪਹਿਲੀ ਵਾਰ ਦੇ ਆਰੰਭਿਕ ਪੰਜ ਦੋਹਰਿਆਂ ਵਿੱਚ ਇਸ ਸੰਸਾਰ ਦੀ ਹਰ ਜੜ੍ਹ-ਚੇਤਨ, ਚਰ-ਅਚਰ ਵਸਤੂ ਦੇ ਰਚਨਹਾਰ, ਸਰਬ-ਵਿਆਪਕ ਅਤੇ ਸੁਰ-ਨਰ, ਦੇਵ-ਅਦੇਵ ਆਦਿ ਸੱਭੇ ਜਿਸਦੇ ਅਧੀਨ ਹਨ ਪਰਮਾਤਮਾ ਦੀ ਸਿਫਤ-ਸਲਾਹ ਕੀਤੀ ਹੈ। ਉਪਰੰਤ ਇੱਕ ਪਉੜੀ ਵਿੱਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਦੁਨੀਆਂ ਦੀ ਹਾਲਤ ਦੱਸਦਿਆਂ ਗੁਰੂ ਨਾਨਕ ਦੇਵ ਜੀ ਦੀ ਕਰਨੀ ਦਾ ਬਿਆਨ ਤਿੰਨ ਪਉੜੀਆਂ ਵਿੱਚ ਕੀਤਾ ਹੈ। ਇਸ ਪਿੱਛੋਂ ਹਰ ਗੁਰੂ ਸਾਹਿਬ ਦੀ ਦੇਣ ਦਾ ਜ਼ਿਕਰ ਕਰਨ ਲਈ ਇੱਕ ਇੱਕ ਪਉੜੀ ਲਿਖਣ ਬਾਅਦ ਇੱਕ ਪਉੜੀ ਵਿੱਚ ਆਪਣੇ ਵਿੱਦਿਆ ਗੁਰੂ ਸੰਤ ਨਿਹਾਲ ਸਿੰਘ ਪ੍ਰਤੀ ਕ੍ਰਿਤੱਗਤਾ ਪ੍ਰਗਟਾਈ ਹੈ। ਲਗ ਭਗ ਇਹੋ ਸੰਰਚਨਾ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿੱਚ ਦ੍ਰਿਸ਼ਟੀਗੋਚਰ ਹੁੰਦੀ ਹੈ। ਭਾਈ ਸੂਰਜ ਸਿੰਘ ਉੱਪਰ ਆਪਣੇ ਪੂਰਵਕਾਲੀ ਵਰਕਰ ਅਤੇ ਗੁਰਮਤਿ ਵਿਆਖਿਆਕਾਰ ਭਾਈ ਗੁਰਦਾਸ ਦੇ ਪ੍ਰਭਾਵ ਦੀ ਗਵਾਹੀ ਦੇਣ ਵਾਲੀਆਂ 'ਜਾਗ੍ਰਿਤ ਖ਼ਾਲਸਾ' ਵਿਚਲੀਆਂ ਕੁੱਝ ਕਾਵਿ-ਪੰਕਤੀਆਂ ਪੇਸ਼ ਹਨ :

ਕਿਆ ਕ੍ਰੋਪੀ ਮਾਲਕਾ, ਹੈ ਤੂੰ ਵਰਤਾਈ ।
ਸ਼ੇਰ ਗਊਆਂ ਨੂੰ ਚਾਰਦੇ, ਖਾ ਰਿਹਾ ਕਸਾਈ ।
ਖੇਤ ਉਜਾੜੇ ਵਾੜ ਜੇ, ਕੌ ਰੱਖੇ ਭਾਈ ।
ਮਾਂ ਜੇ ਪੁੱਤਾਂ ਮਾਰਦੀ, ਕੌ ਲਾਡ ਲਡਾਈ ।

'ਜਾਗ੍ਰਿਤ ਖ਼ਾਲਸਾ' ਵਿਚਲੀ ਇਕ ਵਾਰ ਦੀ ਹੇਠਲੀ ਪਉੜੀ ਵੀ ਇਸ ਰਚਨਾ ਉਪਰ ਭਾਈ ਗੁਰਦਾਸ ਦੇ ਪ੍ਰਭਾਵ ਦੀ ਸ਼ਾਹ ਦੀ ਭਰਦੀ ਹੈ :

ਲੇਪਣ ਚੰਦਨ ਅਗਰ ਦਾ, ਗਦੋਂ ਨੂੰ ਲਾਏ ।
ਰੁਚੇ ਨਹੀਂ ਧਰ ਲੇਟ ਕੇ, ਬਹੁ ਖੁਸ਼ੀ ਮਣਾਏ ।
ਹੋਵੇ ਹੌਜ ਗੁਲਾਬ ਕਾ, ਕੁੱਤਾ ਬਿਗੜਾਏ ।
ਗਹਿਣੇ ਹੋਣ ਜੜਾਉ ਦੇ, ਜੇ ਬਾਂਦਰ ਨੂੰ ਪਾਏ ।
ਸਾਰ ਨਾ ਜਾਣੇ ਤੋੜ ਦਾ, ਮੂਰਖ ਹਰਖਾਏ ।
ਸਪੇ ਦੁੱਧ ਪਿਆਲੀਏ, ਮੁੱਖ ਜ਼ਾਹਿਰ ਕਢਾਏ ।
ਨਿੰਮ ਪਾਲੀਏ ਮਾਖਿਓਂ, ਕੌੜੱਤ ਨਾ ਜਾਏ ।
ਅੱਕ ਔੜ ਹੀ ਭਾਲਦਾ, ਬਰਸਾਤ ਨਾ ਭਾਏ ।

ਇਹ ਠੀਕ ਹੈ ਕਿ 'ਜਾਗ੍ਰਿਤ ਖ਼ਾਲਸਾ' ਦੇ ਆਰੰਭਕ ਦੋਹਰੇ ਬ੍ਰਿਜ ਭਾਸ਼ਾ ਦੀ ਚੋਖੀ ਮਿੱਸ ਵਾਲੇ ਹਨ ਪਰ ਬਾਕੀ ਕਵਿਤਾ ਵਿੱਚ ਪੰਜਾਬੀ ਦੀ ਮਲਵਈ ਉਪਬੋਲੀ ਦਾ ਪ੍ਰਭਾਵ ਪ੍ਰਬਲ ਹੈ। ਕਵੀ ਨੇ 'ਟਪਾ ਲਈ' ਨੂੰ ਟਪਾਲੀ ਅਤੇ 'ਦਬਾ ਲਏ' ਨੂੰ ਦਬਾਲੇ ਮਲਵਈ ਪ੍ਰਭਾਵ ਅਧੀਨ ਹੀ ਲਿਖਿਆ ਹੈ, ਜਿਵੇਂ :

1) ਹੱਦ ਟਪਾਲੀ ਜ਼ੁਲਮ ਦੀ, ਓਹ ਕਹਿਰ ਕਮਾਲੇ।

2) ਸਾਡੇ ਧਾਰਮਕ ਮਾਮਲੇ, ਜਿਨ ਸੱਭ ਦਬਾਲੇ।

ਕਵੀ ਨੇ ਆਪਣੇ ਕਥਨ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਆਪਣੀ ਬੋਲੀ ਨੂੰ ਲੋੜ ਅਨੁਸਾਰ ਮੁਹਾਵਰਿਆਂ ਰੂਪੀ ਨਗਾਂ ਨਾਲ ਹੀ ਸਜ਼ਾਇਆ ਹੈ। ਉਦਾਹਰਨ ਵੱਜੋਂ ਇਹ ਪੰਕਤੀਆਂ ਦੇਖੋ :-

1. ਕੱਟਾ ਕਿਲੇ ਜ਼ੋਰ ਤੇ, ਬੈਠਾ ਅਕੜਾਈ।
2. ਅੱਖੀ ਵਿੱਚ ਘਸੁੰਨ ਦੇ, ਰੋਵਨ ਕੁਹਲਾਯਾ।
3. ਹਾਕਮ ਇਕ ਦੋ ਸਿੱਖ ਸੀ, ਪਰ ਅਕਲੋਂ ਅੰਨ੍ਹੇ।
4. ਪੂਰੇ ਜੀ ਹਜ਼ੂਰੀਏ, ਰੂੰ ਦਿੱਤੇ ਕੰਨੇ।
5. ਰੋੜੀ ਦੇਂਦਾ ਜੱਟ ਜਿਉਂ, ਨਹੀਂ ਦੇਵੇ ਗੰਨੇ।
6. ਲੂਣ ਭੰਨਿਆ ਕਾਂਸੀ ਛੰਨੇ।
7. ਪਾਈਆਂ ਹੱਥਾਂ ਨਾਲ ਜੋ, ਦੰਦੀ ਖੁਲਵਾਈਆਂ।
8. ਮੇਵਾ ਸੇਵਾ ਤੇ ਲਿਆ, ਗੁਰ ਅਮਰ ਪਿਆਰੇ।
9. ਪਿੱਸੂ ਲਏ ਸਰਕਾਰ ਨੂੰ, ਰੋੜੇ ਅਟਕਾਈ।
10. ਬੈਠੇ ਮਾਰਨ ਮੱਖੀਆਂ, ਘਰ ਅੰਦਰ ਜਾਏ।
11. ਅੱਖੀ ਵਿੱਚ ਘਸੁੰਨ ਦੇ, ਰੋਵਨ ਕੁਰਲਾਇਆ।
12. ਮੂੰਹ ਵਿੱਚ ਉਂਗਲਾਂ ਟੁਕਦੇ, ਹਾ-ਹਾ ਰਹਿ ਗਈ।
13. ਭੇਡਾਂ ਸਭ ਮੂੰਹ ਕਾਲੀਆਂ, ਜੱਗ ਲੋਕ ਬਖਾਨੇ।
14. ਸਭੇ ਅਨ੍ਹੂੰਹੇਂ ਇੱਕ ਸੇ, ਵੱਡੇ ਛੋਟਾਨੇ।
15. ਕਾਗ ਸੁਧਾਸਰ ਵਸਕੇ, ਫਿਰ ਵਿਸਟਾ ਖਾਵੇ।

ਹਰ ਕਵੀ ਆਪਣੀ ਕਵਿਤਾ ਨੂੰ ਸਜਾਉਣ ਲਈ ਅਲੰਕਾਰਾਂ ਦੀ ਵਰਤੋਂ ਕਰਦਾ ਹੈ। ਭਾਈ ਸੂਰਜ ਸਿੰਘ ਨੇ ਵੀ ਇਸ ਕਾਵਿ ਨੂੰ ਅਲੰਕਾਰਾਂ ਨਾਲ ਸਜਾਂ ਕੇ ਭਰਪੂਰ ਰੌਚਿਕ ਬਣਾਇਆ ਹੈ। ਵੰਨਗੀਆਂ ਵੇਖੋ :-

1. ਪੀਰ ਕਰੂਰਾ ਨਾਮ ਸੀ, ਮਵਿ ਪਾਣੀ ਸਾਦੀ ।
2. ਤੀਰ ਨਿਮਾਹ ਦੇ ਨਾਲ ਹੀ ਆਇਲ ਕਰ ਤਾਰੇ ।
3. ਜੋ ਪ੍ਰਦੇਸੀ ਕੱਪੜੇ ਸੱਕ ਦਿਉ ਜਲਾਦੀ ।
ਮਟਾ ਗਲਾਮੀ ਖਾਸ ਜੇ, ਇਹ ਕਿਹਾ ਜਤਾਈ ।
ਚਰਖਾ ਤੋਪ ਸੋ ਭੰਗੀਆਂ, ਦੇ ਧੂੜ ਧੁੰਮਾਈ ।
ਮਾਨਚਸਟਰੀ ਖੱਡੀਆ ਦੇ ਕਿਲੇ ਉਡਾਵੀ ।

1) ਗੋਲਾ ਖਦੜ ਜਦ ਚਲਾਈ ।
ਹੱਕ ਆਪਣੇ ਵਾਸਤੇ, ਲੜਨਾ ਸੁਖਦਾਈ ।
ਹੱਕ ਲਈ ਸਿਰ ਜਾਵੰਦਾ ਤਲਵਾਰਾਂ ਖਾਈ ।
ਹੱਕ ਰੱਖਦੇ ਸੂਰਮੇ, ਬਲ ਬਾਹਵਾ ਲਾਂਈ ।

2) ਸ਼ੇਰ ਗਊਆਂ ਨੂੰ ਚਾਰਦੇ, ਖਾ ਰਿਹਾ ਕਸਾਈ ।
ਖੇਤ ਉਜਾੜੇ ਵਾੜ ਜੇ ਕੋ ਰਖੇ ਭਾਈ ।
ਮਾਂ ਜੇ ਪੁੱਤਾਂਨ ਮਾਰਦੀ, ਕੋ ਲਾੜ ਲਡਾਈ ।
ਮ੍ਰਿਤ੍ਰ ਧਰੋਹੀ ਮਿੱਤ ਜੇ, ਵੈਰੀ ਨਹੀਂ ਕਾਈ ।

ਕਵੀ ਨੇ ਕਾਵਿ ਸਮੱਗਰੀ ਨੂੰ ਪ੍ਰਭਾਵਸ਼ਾਲੀ ਬਨਾਉਣ ਲਈ ਜੀਵਨ ਸੱਚਾਈਆਂ ਨਾਲ ਓਹ ਪ੍ਰੋਤ ਕੁਝ ਅਜਿਹੀਆਂ ਕਾਵਿ-ਪੰਕਤੀਆਂ ਦੀ ਰਚਨਾ ਵੀ ਕੀਤੀ ਹੈ ਜੋ ਅਟੱਲ ਸੱਚਾਈਆਂ ਦਾ ਰੂਪ ਧਾਰਨ ਕਰ ਗਈਆਂ ਹਨ :-

1. ਹੰਸ ਪਾਣੀਓ ਦੁੱਧ ਨਿਤਾਰੇ ।
2. ਕਊਆ ਕਦੇ ਕਪੂਰ ਨਾ ਖ਼ਾਏ ।
3. ਡੁੱਬਣ ਮੂਰਖ ਬਹੁਤ ਨਿਦਾਨੇ ।

ਕਵੀ ਨੇ ਕਾਵਿ-ਲੋੜਾਂ ਦੀ ਪੂਰਤੀ ਹਿਤ ਸ਼ਬਦ ਦੀ ਭੰਨ ਤੋੜ ਕਰਨ ਤੋਂ ਵੀ ਸੰਕੋਚ ਨਹੀਂ ਕੀਤਾ । ਅਜਿਹਾ ਸ਼ਬਦ-ਵਿਾੜ ਆਮ ਤੌਰ ਉਤੇ ਕਾਵਿ-ਚਰਣ ਦੇ ਅੰਤ ਵਿੱਚ ਆਉਂਦੇ ਸ਼ਬਦਾਂ ਨੂੰ ਤੁਕਾਂਤ ਵਿੱਚ ਬੈਠਾਉਣ ਲਈ ਕੀਤਾ ਗਿਆ ਹੈ । ਉਦਾਹਰਨ ਵਜੋਂ ਹੇਠ ਲਿਖੀਆਂ ਪੰਕਤੀਆਂ ਵਾਚਣਯੋਗ ਹਨ :

1. ਵਿਚੇ ਵਿਚ ਹੀ ਧੁਖ ਰਹੀ, ਰੂੰ ਅੱਗ ਮਹਾਨੀ ।
2. ਸਿੰਘ ਸਭਾਵਾਂ ਵਿਚ ਤਾਂ, ਉਹ ਗੱਲ ਤੁਰਾਹੀ ।
3. ਜੋ ਜੋ ਏਸੇ ਕਾਲਜੋਂ, ਆ ਕਦੇ ਪੜ੍ਹੋਈ ।

ਇਸ ਕਥਨ ਬਾਰੇ ਕੋਈ ਦੋ ਰਾਵਾਂ ਨਹੀਂ ਕਿ ਕਵੀ ਨੇ 'ਜਾਗ੍ਰਿਤ ਖ਼ਾਲਸਾ' ਦੀ ਰਚਨਾ ਵਿਸ਼ੇਸ਼ ਮਨੋਰਥ ਨੂੰ ਸਾਹਮਣੇ ਰੱਖ ਕੇ ਕੀਤੀ ਗਈ ਹੈ। ਕਵੀ ਆਪਣੀ ਇਸ ਰਚਨਾ ਦੇ ਮਾਧਿਆਮ ਦੁਆਰਾ ਹਰ ਪੰਜਾਬੀ ਮਨ ਵਿੱਚ ਗੁਰਦੁਆਰਾ ਸੁਧਾਰ ਲਹਿਰ ਬਾਰੇ ਚੇਤਨਾ ਪ੍ਰਚੰਡ ਕਰਨੀ ਚਾਹੁੰਦਾ ਸੀ। ਪਰ ਅਜਿਹਾ ਕਰਦਿਆਂ ਸਹਿਜ-ਸੁਭਾਅ ਹੀ ਉਸ ਦੀ ਰਚਨਾ ਵਿੱਚ ਕਾਵਿ-ਕਲਾ ਦੀਆਂ ਜੁਗਤਾਂ ਓਤ-ਪ੍ਰੋਤ ਹੋ ਗਈਆਂ ਹਨ ਜੋ ਕਵੀ ਦੀ ਕਾਵਿ-ਕੋਸ਼ਲਤਾ ਦਾ ਪ੍ਰਤੱਖ ਪ੍ਰਮਾਣ ਹਨ।

ਗੁਰਦੇਵ ਸਿੰਘ ਸਿੱਧੂ

(ਡਾ.)

ੴ ਸਤਿਗੁਰ ਪ੍ਰਸਾਦਿ ॥

ਅਧਿਆਇ ੧

# ਅਥ ਵਾਰਾਂ ਅਕਾਲੀ ਲਹਿਰ ਲਿਖਯਤੇ

## ਮੰਗਲਾਚਰਨ

ਦੋਹਰਾ : ਪੂਰਨ ਸਭ ਹੀ ਠੌਰ ਮੇਂ, ਇਕ ਰਸ ਜੋਤ ਅਪਾਰ ।
ਜੜ੍ਹ ਚੇਤਨ ਚਰ ਅਚਰ ਜੋ, ਰਚਨਹਾਰ ਕਰਤਾਰ ॥ ੧ ॥
ਸਦਾ ਸਚਦਾ ਨੰਦ ਜੋ, ਅਬਨਾਸੀ ਅਬਚੱਲ ।
ਨਿਰਾਲੰਭ ਸੱਭ ਆਸਰਾ, ਬੈਠਾ ਹਿਰਦੈ ਮੱਲ ॥ ੨ ॥
ਦੀਪ ਲੋਅ ਪਤਾਲ ਲੌਂ, ਖੰਡ ਮੰਡਲ ਆਕਾਰ ।
ਪੰਚ ਤਤ ਕਰ ਜਹਿ ਰਚਯੋ, ਸਾਰਾ ਏਹ ਸੰਸਾਰ ॥ ੩ ॥
ਸੁਰ ਨਰ ਦੇਵ ਅਦੇਵ ਲੌਂ, ਨਾਗ ਜੱਛ ਗੰਧਰਬ ।
ਆਗਿਆਕਾਰੀ ਸਦਾ ਹੀ, ਕਿਸੇ ਨ ਮਾਸਾ ਗਰਬ ॥ ੪ ॥
ਲੱਖ ਚੁਰਾਸੀ ਜੂਨ ਸਿਰ, ਵਰਤੇ ਹੁਕਮ ਸਦੀਵ ।
ਅਜ ਪਪੀਲਕਾ ਆਦਿ ਜੋ, ਕੋਇ ਨ ਬਾਹਰ ਜੀਵ ॥ ੫ ॥

ਪਉੜੀ : ਕਲ ਕਾਲਖ ਤੇ ਜੀਦੋਂ, ਹੋਇ ਅੰਧਿਆਰੇ ।
ਧਰਮ ਕਰਮ ਤੇ ਸ਼ਰਮ ਤੋਂ, ਹਟ ਹੋਇ ਕਿਨਾਰੇ ।
ਦੁਰਾਚਾਰ ਨੇ ਬਹੁਤ ਹੀ, ਜਦ ਪੈਰ ਪਸਾਰੇ ।
ਕੂੜ ਹਨੇਰਾ ਛਾ ਗਿਆ, ਸੱਚ ਪਰੈ ਨਿਵਾਰੇ ।
ਚੋਰ ਉਚੱਕੇ ਚੌਧਰੀ, ਨਾਰਾਂ ਬਿਭਚਾਰੇ ।
ਬਣੇ ਪੈਂਚ ਪ੍ਰਧਾਨ ਹੋਇ, ਸੱਭ ਔਗਣਹਾਰੇ ।
ਸਾਧੂ ਸੰਤ ਗਰੀਬ ਦੀ, ਕੋ ਕਰੈ ਨ ਸਾਰੇ ।
ਪਾਪ ਦਬਾਈ ਪ੍ਰਿਥਵੀ, ਕਰ ਹਾਹਾਕਾਰੇ ।
ਸੁਣੀ ਜਦੋਂ ਕਰਤਾਰ ਨੇ, ਇਹ ਹਾਲ ਪੁਕਾਰੇ ।
ਦਿੱਤੀ ਧੀਰਜ ਧਰਾ ਨੂੰ, ਕਰ ਕੌਲ ਕਰਾਰੇ ।
ਆਵਨਗੇ ਸਤਿਗੁਰੂ ਪਿਯਾਰੇ ॥ ੬ ॥

ਸੱਤਪੁਰਖ ਅਕਾਲ ਨੇ, ਹਿਤ ਲੋਕਾਂ ਰਾਖੀ ।
ਘੱਲ ਧੁਰੋਂ ਸਤਿਗੁਰੂ ਨੂੰ, ਇਹ ਬਾਣੀ ਭਾਖੀ ।
ਜਾਣਾ ਵਿੱਚ ਸੰਸਾਰ ਦੇ, ਲੈ ਸੱਚੀ ਸਾਖੀ ।

ਜਾਪ ਕਰਾਵੋ ਸੱਚ ਦਾ, ਤਕੋ ਅਭਿਲਾਖੀ ।
ਰੀਤ ਚਲੈ ਸਤਸੰਗ ਦੀ, ਰਸ ਅੰਮ੍ਰਿਤ ਚਾਖੀ ।
ਨੇੜ ਨ ਲੱਗ ਸਤਿਸੰਗੀਆਂ, ਕਦ ਮਾਯਾ ਮਾਖੀ ।
ਅਗੇ ਘੱਲੇ ਕਈ ਹੀ, ਗੱਲ ਕਿਸੇ ਨ ਆਖੀ ।
ਸਤਬਚਨ ਕਰ ਗੁਰੂ ਨੇ, ਸੱਭ ਸਿਰ ਤੇ ਰਾਖੀ ।
ਬਖਸ਼ੋ ਹੇ ਪਰਮਾਤਮਾ, ਮੇਰੀ ਗੁਸਤਾਖੀ ।
ਮੇਰੇ ਵਿੱਚ ਨਾ ਹਿੰਮਤਾਂ, ਬਲ ਤੇਰੀ ਪਾਖੀ ।
ਆ ਗਏ ਸਤਿਗੁਰੂ ਰੋਜ਼ ਵਿਸਾਖੀ ॥ ੭ ॥

ਆਯਾ ਸਤਿਗੁਰ ਸੂਰਮਾ, ਜੱਗ ਤੇਜ ਪ੍ਰਗਾਸੇ ।
ਦੰਭ ਪਖੰਡੀ ਉਲੂਆਂ, ਨਸ ਖਾਇ ਤਰਾਸੇ ।
ਸਿੰਘ ਬੁਕੇ ਮ੍ਰਿਗਾਵਲੀ, ਜਿਉਂ ਤੁਰਤ ਭਗਾਸੇ ।
ਕੂੜ ਕੁਸੱਤੀ ਅੰਧਕਾਰ, ਸੱਭ ਹੋਇ ਬਿਨਾਸੇ ।
ਨਿੰਦ ਈਰਖਾ ਕੁਮਦਨੀ, ਛਪ ਗਈ ਮੁੰਟਾਸੇ ।
ਹਰਖ ਕਮਲ ਸੱਭ ਸਤਗੁਣਾਂ, ਸੁੱਖ ਸਾਥ ਵਿਗਾਸੇ ।
ਦੀਨ ਦੁਖੀ ਸੁੱਖ ਪਾਂਵਦੇ, ਹੰਕਾਰੀ ਨਾਸੇ ।
ਪਾਪੀ ਤੇ ਦੁਰਾਚਾਰੀਆਂ, ਸੱਭ ਟੁੱਟੇ ਆਸੇ ।
ਸਾਧੂ ਸੰਤ ਨਿਹਾਲ ਨੇ, ਹਰਖਾਵਨ ਖਾਸੇ ।
ਘਰ ਘਰ ਮੰਗਲਚਾਰ ਦੇ, ਹੋ ਰਹੇ ਤਮਾਸੇ ।
ਨਰ ਨਾਰੀ ਸਤਿਗੁਰ ਭਰਵਾਸੇ ॥ ੮ ॥

ਸੌਂਪੀ ਧੁਰੋਂ ਅਕਾਲ ਨੇ, ਜੋ ਕਾਰਗੁਜ਼ਾਰੀ ।
ਪੂਰੀ ਕੀਤੀ ਸਤਿਗੁਰੂ, ਆ ਕੇ ਸੱਭ ਕਾਰੀ ।
ਸਤਨਾਮ ਪਰਚਾਰਿਆ, ਸੱਭ ਜਗਤ ਮਝਾਰੀ ।
ਇੱਕੋ ਜੈਸੇ ਨਾਮ ਦੇ, ਸਾਰੇ ਅਧਿਕਾਰੀ ।
ਸਤਿਗੁਰ ਸੱਚੇ ਆਖਯਾ, ਦੋਵੇਂ ਨਰ ਨਾਰੀ ।
ਹਿੰਦੂ ਮੁਸਲਮਾਨ ਤੇ, ਬਹੁ ਕ੍ਰਿਪਾ ਧਾਰੀ ।
ਗੰਗ ਜਮਨ ਗੋਦਾਵਰੀ, ਪੁੱਜੇ ਇੱਕ ਵਾਰੀ ।
ਮੱਕੇ ਤੇ ਬਗਦਾਦ ਜਾਇ, ਬਾਣੀ ਪਰਚਾਰੀ ।
ਰਸਤਾ ਸਿੱਧਾ ਦੱਸਿਆ, ਛੱਡ ਔਝੜ ਭਾਰੀ ।
ਪੀਰ ਪੈਗੰਬਰ ਔਲੀਏ, ਪਏ ਸਰਨ ਦੁਵਾਰੀ ।
ਸਤਿਗੁਰੂ ਨਾਨਕ ਪਰਉਪਕਾਰੀ ॥ ੯ ॥

ਅੰਗ ਲਾਇ ਗੁਰ ਪਾ ਲਿਆ, ਅੰਗ ਲਹਿਣੇ ਭਾਈ ।
ਅੰਗਦ ਕਰਕੇ ਥਾਪਿਆ, ਦਿੱਤੀ ਗੁਰਿਆਈ ।
ਉਲਟੀ ਗੰਗ ਵਗਾਇਕੇ, ਪ੍ਰਗਟ ਦਿਖਲਾਈ ।
ਅੰਗਦ ਲੰਮੀ ਨਜ਼ਰ ਤੇ, ਇੱਕ ਸੋਚ ਦੌੜਾਈ ।
ਕੀਤੇ ਅੱਖਰ ਗੁਰਮੁਖੀ, ਸੱਭ ਨੂੰ ਸੁਖਦਾਈ ।
ਪੜੋ ਪ੍ਰੀਤ ਲਗਾਇਕੇ, ਹੋ ਗੁਰਮੁਖ ਭਾਈ ।
ਭਵਸਾਗਰ ਹਿਤ ਤਰਨ ਦੇ, ਏਹ ਬੋਹਥਾ ਗਾਈ ।
ਥੋੜ ਜਤਨ ਕਰਤਾਰ ਦੀ, ਸੱਭ ਸੋਝੀ ਆਈ ।
ਝਗੜੇ ਝਾਂਜੇ ਸਾਰਿਆਂ, ਮੇਟੀ ਕਠਨਾਈ ।
ਗੁਰਮੁਖਤਾ ਦੀ ਸਤਿਗੁਰੂ , ਇਕ ਲਹਿਰ ਚਲਾਈ ।
ਗੁਰੂ ਅੰਗਦ ਦੀ ਧੰਨ ਕਮਾਈ ॥ ੧੦ ॥

ਮੇਵਾ ਸੇਵਾ ਤੇ ਲਿਆ, ਗੁਰ ਅਮਰ ਪਿਆਰੇ ।
ਗੁਰ ਅੰਗਦ ਦੇ ਥਾਪਨਾ, ਸੱਭ ਕਾਜ ਸਵਾਰੇ ।
ਭਗਤ ਰੂਪ ਪ੍ਰਤੱਖ ਹੀ, ਵਰਤੇ ਸੰਸਾਰੇ ।
ਮਾਨ ਨਿਮਾਣੇ ਬਖਸ਼ ਦੇ, ਆਦਰ ਦਰਬਾਰੇ ।
ਓਟ ਨਿਓਟੇ ਸਤਿਗੁਰੂ, ਸੱਭ ਦੇ ਹਿਤਕਾਰੇ ।
ਦੀਨ ਦੁਖੀ ਨੂੰ ਤਾਰਿਆ, ਕਰ ਬਚਨ ਕਰਾਰੇ ।
ਪੁੱਤ ਨ ਮਾਰੇ ਮਾਪਿਆਂ, ਜਮਰਾਜ ਨਿਵਾਰੇ ।
ਰਚੀ ਬਾਵਲੀ ਗੁਰੂ ਨੇ, ਕਰ ਸੋਚ ਵਿਚਾਰੇ ।
ਬਣੀ ਚੁਰਾਸੀ ਪੌੜੀਆਂ, ਏਹ ਹੁਕਮ ਉਚਾਰੇ ।
ਕੱਟੇ ਚੁਰਾਸੀ ਜੂਨ ਜੋ, ਕਰ ਪਾਠ ਸੰਭਾਰੇ ।
ਅਮਰਦਾਸ ਸਤਿਗੁਰੂ ਬਲਿਹਾਰੇ ॥ ੧੧ ॥

ਅਮਰ ਅਮਰ ਵਰਤਾਇ ਕੈ, ਗੁਰ ਨਾਮ ਟਿਕਾਏ ।
ਮਿਲੈ ਮਨੋਰਥ ਸਰਬ ਹੀ, ਸੇਵਾ ਫਲ ਪਾਏ ।
ਸੁਧਾ ਸਰੋਵਰ ਸਾਜਿਆ, ਹਿਤ ਸੰਗਤ ਲਾਏ ।
ਕਰੈ ਸਨਾਨ ਜੋ ਆਇ ਕੈ, ਸੱਭ ਪਾਪ ਨਸਾਇ ।
ਭੋਗ ਮੋਖ ਸੰਸਾਰ ਦੇ, ਮਿਲ ਜਾਣ ਸਬਾਏ ।
ਹਰਿਮੰਦਰ ਹਰਿ ਮਿਲਣ ਦੇ, ਸੱਭ ਥਾਣ ਸੁਹਾਏ ।
ਕਥਾ ਕੀਰਤਨ ਹੋ ਰਹੇ, ਧੁਨ ਊਚ ਅਲਾਏ ।
ਭੋਗ ਮੋਖ ਦਰਸਾ ਰਹੇ, ਦੋ ਧੁਜਾ ਸਜਾਏ ।

ਉਚੇ ਹੋ ਕੇ ਸੱਦ ਦੇ, ਨਰ ਨਾਰ ਬੁਲਾਏ ।
ਕਮੀ ਨ ਉਸ ਨੂੰ ਕੋ ਰਹੇ, ਗੁਰਦਵਾਰ ਤਕਾਏ ।
ਰਾਮਦਾਸ ਗੁਰ ਜੈ ਜੈ ਗਾਏ ॥ ੧੨ ॥

ਸਤਿਗੁਰ ਸੱਚੇ ਪੰਜਵੇਂ, ਸਿੱਖਾਂ ਸੁਖਦਾਨੀ ।
ਸੋਚ ਵਿਚਾਰ ਦ੍ਰਿੜਾਏ ਕੈ, ਸਾਰੀ ਗੁਰਬਾਣੀ ।
ਰਚੀ ਬੀੜ ਗੁਰੂ ਗ੍ਰੰਥ ਦੀ, ਗੱਲ ਅਗਲੀ ਜਾਣੀ ।
ਪੂਜਾ ਅਰਚਾ ਬੰਦਨਾਂ, ਦੱਸੀ ਸਨਮਾਨੀ ।
ਪਾਰਬ੍ਰਹਮ ਦੇ ਮਿਲਣ ਦੀ ਲਖ ਸੜਕ ਮਹਾਨੀ ।
ਤਾਰਨ ਤਰਨ ਸਜਾਂਵਦੇ, ਬੈਕੁੰਠ ਸਮਾਨੀ ।
ਕੁਸ਼ਟੀ ਕੁਸ਼ਟ ਨਸਾਵੰਦੇ, ਕਰ ਜਾਪ ਸਨਾਨੀ ।
ਕਸ਼ਟ ਸਹਾਰੇ ਆਪ ਨੇ, ਹਿਤ ਲੋਕਾਂ ਠਾਨੀ ।
ਪਾਲੇ ਹੁਕਮ ਅਕਾਲ ਦੇ, ਨਹੀਂ ਦੁਸ਼ਟਾਂ ਮਾਨੀ ।
ਸਿਦਕ ਨਿਬਾਹਿਆ ਸਤਿਗੁਰੂ, ਕਰਕੇ ਕੁਰਬਾਨੀ ।
ਸ਼੍ਰੀ ਗੁਰੂ ਅਰਜਨ ਕਥਾ ਚਲਾਨੀ ॥ ੧੩ ॥

ਗੁਰੂ ਅਰਜਨ ਘਰ ਪ੍ਰਗਟਿਆ, ਗੁਰ ਛਟਵਾਂ ਭਾਰੀ ।
ਮੀਰੀ ਪੀਰੀ ਤੇਗ ਧਰ, ਜੋਧਾ ਬਲਿਕਾਰੀ ।
ਰਾਖੀ ਕੀਤੀ ਧਰਮ ਦੀ, ਫੜ ਤੇਗ ਕਰਾਰੀ ।
ਕਰਤਬ ਦੱਸੇ ਧਰਮ ਦੇ, ਸਿੱਖਾਂ ਹਿਤ ਧਾਰੀ ।
ਮਾਰੇ ਵੈਰੀ ਬਹੁਤ ਹੀ, ਰਣ ਜੁੱਧ ਵੰਗਾਰੀ ।
ਬੰਦ ਛੁਡਾਈ ਰਾਜਿਆਂ, ਹੋ ਕੇ ਉਪਕਾਰੀ ।
ਸਤਿਗੁਰੂ ਬੰਦੀਛੋੜ ਤਾਂ, ਪ੍ਰਗਟੇ ਸੰਸਾਰੀ ।
ਦਲ ਭੰਜਨ ਗੁਰ ਸੂਰਮਾ, ਬਾਂਕਾ ਅਵਤਾਰੀ ।
ਅੱਗੇ ਕੋਈ ਨ ਠਹਿਰਦਾ, ਜਦ ਤੇਗ ਉਲਾਰੀ ।
ਖਾਨ ਪਠਾਣਾਂ ਮੰਨਿਆਂ, ਗੁਰ ਤੇਜ ਸਵਾਰੀ ।
ਹਰਗੋਬਿੰਦ ਗੁਰ ਕਲਾ ਨਿਆਰੀ ॥ ੧੪ ॥

ਹਰੀ ਰਾਏ ਗੁਰੂ ਸੱਤਵੇਂ, ਕਰਨੀ ਦੇ ਸੂਰੇ ।
ਕਈ ਗਰੀਬਾਂ ਤਾਰਿਆ, ਜੱਗ ਵਿੱਚ ਮਸ਼ਹੂਰੇ ।
ਆਏ ਪੇਟ ਵਜਾਂਵੰਦੇ, ਜਦ ਦੁਖੀ ਹਜ਼ੂਰੇ ।
ਰਾਜ ਸਾਜ ਦੇ ਤੋਰਿਆ, ਕਰ ਵਾਕ ਜਰੂਰੇ ।

ਬੜੇ ਪੂਤ ਨੇ ਜਦ ਕੀਆ, ਹੰਕਾਰ ਗਰੂਰੇ ।
ਮੂੰਹ ਨਹੀਂ ਲਾਇਆ ਓਸ ਨੂੰ, ਭਟਕਾਯਾ ਦੂਰੇ ।
ਸੱਭ ਸਿੱਖਾਂ ਦੇ ਕਰ ਰਹੇ, ਗੁਰ ਕਾਰਜ ਪੂਰੇ ।
ਗੁਰ ਸਿੱਖੀ ਦੇ ਪੂਰਨੇ, ਨਹੀਂ ਛੋਡ ਅਧੂਰੇ ।
ਸਰਨ ਪਏ ਦੀ ਰਾਖਦੇ, ਗੁਰ ਲੱਜਾ ਭੂਰੇ ।
ਦੀਨ ਦੁਖੀ ਵਿੱਚ ਬਖਸ਼ਦੇ, ਸੁੱਖ ਸਦਾ ਸਰੂਰੇ ।
ਹਰੀਰਾਇ ਗੁਰੂ ਤਾਰਨ ਤੂਰੇ ॥ ੧੫ ॥

ਸਰਬ ਕਲਾ ਪੂਰਨ ਗੁਰੂ, ਸਨ ਅਸ਼ਟਮ ਬਾਲੇ ।
ਹੀਰਾ ਛੋਡ ਜਗਤ ਵਿਚ, ਬਹੁ ਮੁੱਲ ਵਖਾਲੇ ।
ਮਣੀ ਜਿਵੇਂ ਸਿਰ ਨਾਗ ਦੇ, ਅਤ ਚਮਕ ਨਿਕਾਲੇ ।
ਸਰਬ ਗੁਣਾਂ ਭਰਪੂਰ ਹੀ, ਗੁਰ ਬਾਲ ਗੁਪਾਲੇ ।
ਜੌਹਰ ਵਿਖਾਏ ਆਪਣੇ, ਕਰ ਦਾਸ ਸੁਖਾਲੇ ।
ਨ੍ਰਿਪਨਾਰੀ ਦੀ ਗੋਦ ਨੂੰ, ਬਹਿ ਭਾਗ ਲਗਾਲੇ ।
ਅੜਿਆ ਪੰਡਤ ਆਨ ਕੇ, ਇਹ ਵਾਕ ਸੁਣਾ ਲੇ ।
" ਗੀਤਾ ਅਰਥ ਸੁਨਾਓ ਜੇ, ਹਰਿ ਕ੍ਰਿਸ਼ਨ ਕਹਾ ਲੇ । "
ਬੌਰਾ ਅਰਥ ਸੁਨਾਵੰਦਾ, ਹੁਇ ਗੁਰ ਕ੍ਰਿਪਾਲੇ ।
ਅੰਤੇ ਸਤਿਗੁਰ ਬੋਲਿਆ, ਕਰ ਬਚਨ ਰਸਾਲੇ ।
" ਬਾਬਾ ਬੈਠਾ ਵਿੱਚ ਬਕਾਲੇ " ॥ ੧੬ ॥

ਅਹੋ ਬਕਾਲਾ ਦਿਸਦਾ, ਇਕ ਮੰਡੀ ਠੱਟੀ ।
ਬੈਠੇ ਸੋਢੀ ਲਾਇਕੇ, ਸਨ ਬਾਈ ਹੱਟੀ ।
ਵੱਖੋ ਵੱਖ ਪੜ੍ਹਾਵੰਦੇ, ਪਏ ਸਿੱਖਾਂ ਪੱਟੀ ।
ਸਿੱਖਾਂ ਧੋਖਾ ਦੇ ਰਹੇ, ਹਨ ਲੈਂਦੇ ਚੱਟੀ ।
ਮੱਖਣ ਸ਼ਾਹ ਚੱਲ ਆਂਵਦਾ, ਕਰ ਗਿਣਤੀ ਗੱਟੀ ।
ਲੈ ਪ੍ਰੀਖਿਯਾ ਸਾਰਿਆਂ, ਸੋਹਣੀ ਕਸਵੱਟੀ ।
ਬਾਬਾ ਅੰਦਰ ਬੈਠਦਾ, ਦੜ ਪੂਰੀ ਵੱਟੀ ।
ਰੱਸੀ ਆਸਾ ਸੋਢੀਆਂ, ਸ਼ਾਹ ਮੱਖਣ ਕੱਟੀ ।
ਲੱਭਾ ਸਤਿਗੁਰੂ ਆਨਕੇ, ਬਹਿ ਸੁਵਾਂਗ ਪਲੱਟੀ ।
ਉੱਚੇ ਪਲੂ ਫੇਰਿਆ, ਮੁਖ ਬਾਣੀ ਰੱਟੀ ।
ਦਾਤਿ ਗੁਰੂ ਨਾਵੇਂ ਤੋਂ ਖੱਟੀ ॥ ੧੭ ॥

ਕਲਗੀਧਰ ਸਤਿਗੁਰੂ ਨੇ, ਉਪਕਾਰ ਕਮਾਯਾ ।
ਜਾਂਦੇ ਹਿੰਦੂ ਧਰਮ ਨੂੰ, ਦੇ ਹੱਥ ਬਚਾਯਾ ।
ਦੇਸ ਭਲਾਈ ਵਾਸਤੇ, ਸਰਬੰਸ ਲਗਾਯਾ ।
ਛੋਟੇ ਛੋਟੇ ਬੱਚਿਆਂ, ਵਿੱਚ ਜੁੱਧ ਲੜਾਯਾ ।
ਮਾੜੇ ਮੋਟੇ ਕੀੜਿਆਂ, ਫੜ ਸਿੰਘ ਸਜਾਯਾ ।
ਨਰ ਨਾਰੀ ਸੰਸਾਰ ਦੇ, ਜਦ ਸੁਧਾ ਛਕਾਯਾ ।
ਸਵਾ ਲੱਖ ਦੇ ਸਾਹਮਣੇ, ਇਕ ਸਿੰਘ ਅੜਾਯਾ ।
ਚਿੜੀਆਂ ਕੋਲੋਂ ਆਪ ਨੇ, ਹੈ ਬਾਜ ਤੁੜਾਯਾ ।
ਬੀਜ ਪੁੱਟ ਕੇ ਜ਼ੁਲਮ ਦਾ, ਸਤਿਗੁਰ ਵਰਤਾਯਾ ।
ਲੱਕ ਤੋੜ ਜਰਵਾਨਿਆਂ, ਰਾਹ ਸਿੱਧੇ ਲਾਯਾ ।
ਸਤਿ ਸ੍ਰੀ ਅਕਾਲ ਗਜਾਯਾ ॥ ੧੮ ॥

ਜਪ ਤਪ ਸੰਜਮ ਸਾਧਿਆ, ਬਹੁ ਕਰੀ ਕਮਾਈ ।
ਹਿੰਦੂ ਮੁਸਲਮਾਨ ਤੇ, ਸਮ ਦ੍ਰਿਸ਼ਟ ਲਗਾਈ ।
ਧਰਮ ਰੀਤ ਉਪਕਾਰ ਦੀ, ਨਹੀਂ ਸੰਸਾ ਰਾਈ ।
ਰੋਗ ਨਸਾਵਨ ਰੋਗੀਆਂ, ਦੇ ਮੁਫਤ ਦਵਾਈ ।
ਜੰਗਲ ਅੰਦਰ ਬੈਠ ਕੇ, ਮੰਗਲ ਦਰਸਾਈ ।
ਲੰਗਰ ਵਿੱਦਿਆ ਅੰਨ ਦੇ, ਸਦ ਰਹੇ ਚਲਾਈ ।
ਮੁੜੇ ਨਿਰਾਸਾ ਕਦੇ ਨ, ਜੋ ਸਰਨ ਤਕਾਈ ।
ਨਿਹਾਲ ਸਿੰਘ ਜੀ ਨਾਮ ਹੈ, ਮਹਿਮਾ ਅਧਕਾਈ ।
ਦਾਤੇ ਬ੍ਰਹਮ ਗਿਆਨ ਦੇ, ਮੇਰੇ ਸੁਖਦਾਈ ।
ਭਵਜਲ ਵਿੱਚੋਂ ਕੱਢਕੇ, ਦਿੱਤੀ ਰੁਸ਼ਨਾਈ ।
ਕੀਰਤ ਦਿਨ ਦਿਨ ਹੋਇ ਸੁਵਾਈ ॥ ੧੯ ॥

ਜਿਵੇਂ ਅਕਾਲੀ ਲਹਿਰ ਹੈ, ਜੱਗ ਵਿੱਚ ਪ੍ਰਗਟਾਈ ।
ਗੁਰੂਦਵਾਰਾ ਸੁਧਾਰ ਦੀ, ਉਮੰਗ ਉਠਾਈ ।
ਸੁੱਤੇ ਸੁੱਤੇ ਖਾਲਸੇ ਨੂੰ ਸੋਝੀ ਆਈ ।
ਕਮਰ ਕੱਸ ਕਰ ਜੁਟਦੇ, ਸਤਿਗੁਰ ਮਨਾਈ ।
ਪਿੱਸੂ ਪਏ ਸਰਕਾਰ ਨੂੰ, ਰੋੜੇ ਅਟਕਾਈ ।
ਫੜ ਫੜ ਜੇਹਲੀਂ ਸੁੱਟ ਕੇ, ਜੀਉ ਰਹੀ ਸਤਾਈ ।

ਹੱਸ ਹੱਸ ਜਾਂਦੇ ਸਿੰਘ ਨੇ, ਨਹਿ ਚਿੰਤਾ ਕਾਈ ।
ਕਰ ਕੁਰਬਾਨੀ ਰੱਖਣੇ, ਗੁਰਧਾਮ ਬਚਾਈ ।
ਜੋ ਸੱਭ ਦੱਸਾਂ ਖੋਹਲ ਕੇ, ਪ੍ਰਸੰਗ ਬਣਾਈ ।
ਵਰਤਮਾਨ ਜੋ ਸਮੇਂ ਦਾ, ਨਕਸ਼ਾ ਦਿਖਲਾਈ ।
ਗੁਰੂ ਪੰਥ ਜੇ ਹੋਇ ਸਹਾਈ ॥ ੨੦ ॥ ੧ ॥

ੴ ਸਤਿਗੁਰ ਪ੍ਰਸਾਦਿ

ਅਧਿਆਇ-੨

# ਖ਼ਾਲਸੇ ਨੇ ਥਾਪੀਆਂ ਨਾਲ ਸੌਣਾਂ

ਦੋਹਰਾ : ਜਿਵੇਂ ਖ਼ਾਲਸਾ ਗੁਰੂ ਦਾ, ਸੁੱਤਾ ਸੁਰਤ ਵਿਸਾਰ ।
ਦਿੱਤੀ ਥਾਪੀ ਵੈਰੀਆਂ, ਖੋਹ ਬੈਠਾ ਅਧਿਕਾਰ ॥ ੧ ॥

ਪਉੜੀ : ਬਹੁਤ ਘਾਲਣਾ ਘਾਲ ਕੇ, ਗੁਰ ਪੰਥ ਸਜਾਯਾ ।
ਬੜਾ ਬਹਾਦਰ ਸੂਰਮਾ, ਜੋਧਾ ਸਦਵਾਯਾ ।
ਧਾਕ ਪਈ ਸੰਸਾਰ ਤੇ, ਤੜਥਲ ਮਚਾਯਾ ।
ਵੱਡੇ ਵੱਡੇ ਆਕੀਆਂ, ਫੜ ਧੌਣ ਨਿਵਾਯਾ ।
ਕਾਬਲ ਅਤੇ ਕੰਧਾਰ ਤੀਕ, ਡਰ ਬਹੁਤਾ ਛਾਯਾ ।
ਰੂਸ ਫਰੰਗੀ ਡਰ ਗਏ, ਹੱਥ ਕੰਨੀ ਲਾਯਾ ।
ਸੁਲ੍ਹਾ ਵਾਸਤੇ ਏਲਚੀ ਘੱਲਣ ਘਬਰਾਯਾ ।
ਡੰਕਾ ਵੱਜਿਆ ਫਤੇ ਦਾ, ਪੰਜਾਬ ਦਬਾਯਾ ।
ਮਹਾਰਾਜਾ ਰਣਜੀਤ ਸਿੰਘ ਨੇ ਰਾਜ ਕਮਾਯਾ ।
ਅਟਕ ਪਿਆਦੇ ਪੈਰ ਹੀ ਦਲ ਪਾਰ ਲੰਘਾਯਾ ।
ਸੋ ਜਾਨਣ ਜਿਨਾਂ ਦਰਸਾਯਾ ॥ ੨ ॥

ਮਹਾਰਾਜ ਨੇ ਪਤਾ ਨਹੀਂ ਕੀ ਗੱਲ ਵਿਚਾਰੀ ।
ਮਿੱਤਰ ਬਣੇ ਫਰੰਗੀਆਂ, ਭੁੱਲ ਕੀਤੀ ਭਾਰੀ ।
ਦਗਾ ਦੇਣਗੇ ਅੰਤ ਨੂੰ, ਏਹ ਬੜੇ ਮਕਾਰੀ ।
ਸਿੱਖ ਹਕੂਮਤ ਡੋਬ ਕੇ, ਬਹੁ ਕਰਨ ਖੁਆਰੀ ।
ਮਹਾਰਾਜ ਨੂੰ ਕਾਲ ਨੇ, ਜਦ ਲਿਆ ਹਕਾਰੀ ।
ਝਗੜੇ ਝਾਂਜੇ ਵਧ ਗਏ, ਪਈ ਫੁੱਟ ਕਰਾਰੀ ।
ਮਿੱਤ੍ਰਤਾ ਅੰਗ੍ਰੇਜ਼ ਨੇ, ਆ ਸ਼ਕਲ ਵਿਖਾਰੀ ।
ਪਕੜ ਸ਼ਾਹਜ਼ਾਦਾ ਸੁੱਟਿਆ ਇੰਗੈਂਡ ਮਝਾਰੀ ।
ਧਰਮ ਗਵਾਯਾ ਉਸ ਦਾ ਕਰ ਮਿੱਤ੍ਰਚਾਰੀ ।
ਗੌਰਮਿੰਟ ਏਹ ਬੇਇਤਬਾਰੀ ॥ ੩ ॥

ਛੇੜਾਂ ਗੁੱਝੀਆਂ ਛੇੜਦੇ, ਅੰਗਰੇਜ਼ ਤਕਾਏ ।
ਸਿੱਖ ਹਕੂਮਤ ਲੈਣ ਨੂੰ, ਰਹੇ ਦਾਓ ਚਲਾਏ ।
ਕੌਮੀ ਰੱਖਦੇ ਅਣਖ ਜੋ, ਸਿੰਘ ਵੇਖ ਤਪਾਏ ।
ਮੁਲਕ ਬਚਾਵਨ ਵਾਸਤੇ, ਜੋਧੇ ਉਛੱਲਾਏ ।
ਲੜਦੇ ਨਾਲ ਫਰੰਗੀਆਂ, ਬਹੁ ਜੁੱਧ ਮਚਾਏ ।
ਜਾਨਾਂ ਉੱਤੇ ਖੇਡਦੇ, ਨਹਿ ਸ਼ੰਕ ਰਖਾਏ ।
ਕਰ ਕੁਰਬਾਨੀ ਆਪਣੀ, ਸ਼ਹੀਦੀ ਪਾਏ ।
ਭਾਵੇਂ ਸਨ ਫਰੰਗੀਆਂ, ਰਹਿ ਚਣੇ ਚਬਾਏ ।
ਪਰ ਭਾਵੀ ਅਕਾਲ ਦੀ, ਕੋ ਸਕੈ ਮਿਟਾਏ ।
ਰੰਗ ਹੋਰ ਦੇ ਹੋਰ ਹੀ, ਤਦ ਨਜ਼ਰੀਂ ਆਏ ।
ਵਾਹ ਵਾਹ ਭਾਣਾ ਕੀ ਵਰਤਾਏ ॥ ੪ ॥

ਨੱਚੇ ਨਾਰਦ ਡੋਗਰੇ, ਕਰ ਰਹੇ ਸ਼ੈਤਾਨੀ ।
ਪਾੜ ਪਾੜ ਕੇ ਮਾਰਦੇ, ਕਰ ਬੇਈਮਾਨੀ ।
ਬ੍ਰਾਹਮਨ ਨਾਲ ਮਜੀਠੀਏ, ਰਲਦੇ ਅਭਿਮਾਨੀ ।
ਪਾ ਪਾ ਭਾਂਜ ਮਰਾਵੰਦੇ, ਸਿੰਘ ਸੂਰ ਮਹਾਨੀ ।
ਸਿੱਖ ਮਰਾਵਨ ਵਾਸਤੇ, ਕਰ ਕਾਰਸਤਾਨੀ ।
ਦਾਰੂ ਸਿੱਕਾ ਡੋਬਿਆ, ਦੁਸ਼ਟਾਂ ਨੇ ਜਾਨੀ ।
ਸ਼ਾਮ ਸਿੰਘ ਜਿਹੇ ਸੂਰਮੇ, ਕਰ ਗਏ ਕੁਰਬਾਨੀ ।
ਈਨ ਨ ਮੰਨੀ ਵੈਰੀਆਂ, ਰਿਦ ਸੱਚੀ ਠਾਨੀ ।
ਟੋਟੇ ਟੋਟੇ ਹੋ ਗਏ, ਜੋਧੇ ਬਲਵਾਨੀ ।
ਸਿੱਖ ਹਕੂਮਤ ਹੋ ਗਈ, ਵਿੱਚ ਦੁਨੀਆਂ ਫਾਨੀ ।
ਘਰਾਂ ਘਰਾਂ ਵਿੱਚ ਕਥਾ ਚਲਾਨੀ ॥ ੫ ॥

ਜੋਧੇ ਕਰ ਕੁਰਬਾਨੀਆਂ, ਗੁਰਪੁਰੀ ਸਿਧਾਏ ।
ਮੱਥੇ ਰੱਖੇ ਸਾਹਮਣੇ, ਨਹੀਂ ਜ਼ਰਾ ਡੋਲਾਏ ।
ਦੇਸ-ਰੱਖਿਆ ਵਾਸਤੇ, ਸਨ ਖੂਬ ਲੜਾਏ ।
ਕੌਮੀ ਘਾਤੀ ਪਾਪੀਆਂ, ਸਾਰੇ ਮਰਵਾਏ ।
ਨਾਮ ਸਿੰਘ ਸਦਵਾਏ ਕੈ, ਕਾਲੰਕ ਲਵਾਏ ।
ਝੋਲੀ ਚੁੱਕ ਫਰੰਗੀਆਂ, ਭੈੜੇ ਹਰਖਾਏ ।
ਭੁੱਖੇ ਕਈ ਜਗੀਰ ਦੇ, ਮੂਰਖ ਲਲਚਾਏ ।
ਦੇਸ ਅਜ਼ਾਦੀ ਵੇਚ ਕੇ, ਵਿੱਚ ਲੋਭ ਡੁਬਾਏ ।

ਚੁੱਕੀ ਛੱਟ ਫਰੰਗੀਆਂ, ਨਾਹੀਂ ਸ਼ਰਮਾਏ ।
ਆਪਨ ਹੱਥੀਂ ਆਪਨੇ, ਸਿਰ ਪੌਲੇ ਲਾਏ ।
ਜੰਮਦੇ ਕਿਉਂ ਨ ਗੁਰੂ ਖਪਾਏ ॥ ੬ ॥

ਸਿੱਕਾ ਵਿੱਚ ਪੰਜਾਬ ਦੇ, ਅੰਗ੍ਰੇਜ਼ਾਂ ਛਾਯਾ ।
ਹੱਥ ਖ਼ਾਲਸੇ ਵੇਖ ਕੇ, ਦਿਲ ਬਹੁਤ ਡਰਾਯਾ ।
ਅੰਦਰ ਖੋਟੇ ਮੂੰਹ ਤੋਂ, ਮਿੱਠਾ ਦਰਸਾਯਾ ।
ਪਾ ਪਾ ਭਿੱਤੀ ਸਿੱਖਾਂ ਨੂੰ, ਹੱਥ ਵਿੱਚ ਫਸਾਯਾ ।
ਅਸੀਂ ਹਾਂ ਰਾਖੇ ਤੁਸਾਂ ਦੇ, ਇਹ ਸਾਫ ਸੁਨਾਯਾ ।
ਝੋਲੀ ਚੁੱਕ ਫਸਾ ਲਏ, ਕੁੱਝ ਟੁਕੜਾ ਪਾਯਾ ।
ਰਹਿੰਦੇ ਸਿੰਘ ਫਸਾਨ ਨੂੰ, ਚੁੱਕ ਮੁਲਾ ਬਨਾਯਾ ।
ਕਈ ਬੁਲਾਰੇ ਬਣ ਗਏ, ਨਿੱਜ ਧਰਮ ਭੁਲਾਯਾ ।
ਗੱਲਾਂ ਝੂਠੀ ਸੱਚੀਆਂ, ਕਰ ਧ੍ਰੋਹ ਕਮਾਯਾ ।
" ਨਾਵੇਂ ਗੁਰੂ ਨੇ ਆਪ ਹੀ, ਅੰਗ੍ਰੇਜ਼ ਪਠਾਯਾ ।
ਦਿੱਲੀ ਦੇ ਵਿੱਚ ਬਚਨ ਕਰਾਯਾ " ॥ ੭ ॥

ਚੱਲ ਗਈ ਚਾਲ ਫਰੰਗੀਆਂ, ਸਿੱਖ ਫਸ਼ਦੇ ਸਾਰੇ ।
ਸਿਰੇ ਚਾੜ੍ਹ ਦੇ ਕੰਮ ਨੂੰ, ਜੋ ਵਿੱਚ ਬੁਲਾਰੇ ।
ਸਿੱਖਾਂ ਕੂਕ ਸੁਨਾਵੰਦੇ, ਕਰਮਾਂ ਦੇ ਮਾਰੇ ।
" ਘੱਲੇ ਆਏ ਗੁਰੂ ਦੇ, ਅੰਗਰੇਜ਼ ਪਿਯਾਰੇ ।
" ਸਿੱਖ ਨੇ ਇਹ ਵੀ ਗੁਰੂ ਦੇ, ਇਕ ਟੋਪੀ ਵਾਰੇ ।
" ਆ ਗਏ ਅਦਲ ਕਰਾਵਣੇ, ਇਸ ਦੇਸ ਮਝਾਰੇ ।
" ਪੁਤਲੇ ਧਰਮ ਨਿਯਾਂਇ ਦੇ, ਇਹ ਵੱਡੇ ਭਾਰੇ ।
" ਪਾਣੀ ਦੁੱਧ ਨਿਤਾਰਦੇ, ਸਤਿਗੁਰੂ ਸਵਾਰੇ " ।
ਰਾਜਨੀਤੀ ਦੀ ਚਾਲ ਸੀ, ਇਸ ਦੇ ਵਿਚਕਾਰੇ ।
ਭੋਲੇ ਸਿੱਖ ਨਾ ਸਮਝਦੇ, ਦੁਸ਼ਟਾਂ ਦੇ ਕਾਰੇ ।
ਸੁਣ ਸੁਣ ਹੁੰਦੇ ਬਹੁਤ ਸੁਖਾਰੇ ॥ ੮ ॥

ਪਹਿਲੇ ਹੱਥ ਅੰਗ੍ਰੇਜ ਨੇ ਏਹ ਹੁਕਮ ਚਲਾਇ ।
" ਸੁੱਟੋ ਸੱਭ ਹਥਿਆਰ ਆਨ, ਜੋ ਕਿਸੇ ਰਖਾਏ " ।
ਮੁਲਕ ਨਿਤਾਣਾ ਕਰ ਲਿਆ, ਹਥਿਆਰ ਸੁਟਾਏ ।
ਗੱਲਾਂ ਉੱਤੇ ਸਿੱਖ ਵੀ ਭੁੱਲੇ ਸਮੁਦਾਏ ।
ਧਰਮ ਚਿੰਨ੍ਹ ਤਲਵਾਰ ਜੋ, ਨਹੀਂ ਰੱਖ ਸਕਾਏ ।

ਰਹਿਤ ਤਯਾਗੀ ਬਹੁਤਿਆਂ, ਨਹਿ ਸੋਚ ਦੁੜਾਏ ।
ਲੱਗੇ ਮਾਰਨ ਮੱਖੀਆਂ, ਇਨਸਾਫ ਤਕਾਏ ।
ਭਰਤੀ ਫੌਜਾਂ ਵਿੱਚ ਹੋ, ਬਹੁ ਖੁਸ਼ੀ ਮਨਾਏ ।
ਵਾਂਗ ਮਲੰਗਾਂ ਟੱਪਦੇ, ਸਿਰ ਈਨ ਟਿਕਾਏ ।
ਹੁਕਮ ਨ ਅੱਗੋਂ ਮੋੜਦੇ, ਜੋ ਸਿਰ ਵਰਤਾਏ ।
ਪੂਰੇ ਨਿਮਕ ਹਲਾਲ ਸਦਾਏ ॥ ੯ ॥

ਮਹਿੰਗਾ ਲਿਆ ਨਿਆਉਂ ਏਹ, ਹੈ ਸਿੱਖਾਂ ਭਾਈ ।
ਤਾਂ ਬੀ ਚੰਗੀ ਪਾਲਦੇ, ਹਨ ਮਿੱਤ੍ਰਤਾਈ ।
ਹਨ ਅੰਗ੍ਰੇਜ਼ਾਂ ਜਾਣਦੇ, ਆਪਨ ਸੁਖਦਾਈ ।
ਨਿਮਕ ਹਲਾਲੀ ਆਪਣੀ, ਹੈ ਤੋੜ ਪੁਜਾਈ ।
ਜਿੱਥੇ ਵੀ ਸਰਕਾਰ ਨੂੰ, ਆ ਬਣੀ ਲੜਾਈ ।
ਅੱਗੇ ਹੋ ਸਿੱਖ ਫੌਜ ਨੇ, ਤਲਵਾਰ ਚਲਾਈ ।
ਥਰ ਥਰ ਵੈਰੀ ਕੰਬਦੇ, ਨਾਂ ਸਿੱਖ ਸੁਣਾਈ ।
ਪ੍ਰਗਟ ਹੋਏ ਸੂਰਮੇ, ਜੰਗੀ ਅਧਿਕਾਈ ।
ਸੱਜੀ ਬਾਂਹ ਅੰਗ੍ਰੇਜ਼ ਦੀ, ਰਹਿ ਲੋਕੀ ਗਾਈ ।
ਨਾਲ ਹਕੂਮਤ ਧਰਮ ਵੀ, ਸੱਭ ਰਹੇ ਗਵਾਈ ।
ਆਪੇ ਗਲੀਂ ਮੁਸੀਬਤ ਪਾਈ ॥ ੧੦ ॥

ਕਈ ਕੁਚਾਲਾਂ ਵੇਖਦੇ, ਜਦ ਹਿੰਦੀ ਬੰਦੇ ।
ਲੋਕਾਂ ਦੀਆਂ ਅਜ਼ਾਦੀਆਂ, ਸਨ ਵੱਜੇ ਜੰਦੇ ।
ਪੈਰ ਪੈਰ ਅੰਗ੍ਰੇਜ਼ ਨੇ, ਦਿਖਲਾਏ ਫੰਦੇ ।
ਭੜਕੇ ਹਿੰਦੀ ਬਹੁਤ ਹੀ, ਸਨ ਗ਼ਦਰ ਮਚੰਦੇ ।
ਦੁਖੀ ਹੋਏ ਅੰਗ੍ਰੇਜ਼ ਤਾਂ, ਹਾਕਾਰ ਕਰੰਦੇ ।
ਰਹਿਣਾ ਮਿਲੈ ਨ ਹਿੰਦ ਵਿਚ, ਦਿਨ ਹੋਏ ਮੰਦੇ ।
ਸਿੱਖਾਂ ਪਾਸ ਪੁਕਾਰਦੇ, ਕਰ ਅਰਜ਼ ਬੁਲੰਦੇ ।
" ਕਰੋ ਸਹੈਤਾ ਖ਼ਾਲਸਾ, ਹਾਂ ਬਹੁਤ ਦੁਖੰਦੇ ।
" ਨੇਕੀ ਸਦਾ ਤੁਸਾਡੜੀ, ਹਾਂ ਯਾਦ ਰਖੰਦੇ ।
" ਰੱਖੋ ਹੱਥ ਬਖਾਲ ਕੇ, ਕਰ ਦਿਓ ਅਨੰਦੇ " ।
ਸੁਣ ਸਾਰੇ ਹੀ ਸਿੱਖ ਉਛਲੰਦੇ ॥ ੧੧ ॥

ਪੱਖ ਪਾਲਿਆ ਖ਼ਾਲਸੇ, ਰਣ ਵਿੱਚ ਕੁਦਾਏ ।
ਨਿਮਕ ਹਲਾਲੀ ਦੱਸਦੇ, ਨਹੀਂ ਪਰੈ ਹਟਾਏ ।

ਸ਼ਸਤ੍ਰ ਵੱਡੇ ਜ਼ੋਰ ਦੇ, ਵਿੱਚ ਰਣ ਚਮਕਾਏ ।
ਔਖੀ ਬਣੀ ਫਰੰਗੀਆਂ, ਡਾਢੇ ਘਬਰਾਏ ।
ਹਿੰਦੂ ਮੁਸਲਮਾਨ ਨੇ, ਏਹ ਮਤੇ ਪਕਾਏ ।
ਦੇਸੋਂ ਬਾਹਰ ਕੱਢਣੇ, ਅੰਗ੍ਰੇਜ਼ ਸਬਾਏ ।
ਮੱਦਦ ਕੀਤੀ ਖ਼ਾਲਸੇ, ਉਪਕਾਰ ਕਮਾਏ ।
ਰੱਖ ਲਏ ਅੰਗਰੇਜ਼ ਸੀ, ਦੇ ਹੱਥ ਬਚਾਏ ।
ਮਾਰੇ ਬਾਗੀ ਸੋਧ ਕੇ, ਨਹਿ ਛੱਡੇ ਕਾਏ ।
ਅਮਨ ਨਾਲ ਅੰਗ੍ਰੇਜ਼ ਦੇ, ਫਿਰ ਪੈਰ ਜਮਾਏ ।
ਨਵੇਂ ਨਵੇਂ ਕਾਨੂੰਨ ਚਲਾਏ ॥ ੧੨ ॥

ਸੀ ਅੰਗ੍ਰੇਜ਼ਾਂ ਰੱਖਿਆ, ਸਿੰਘਾਂ ਬਲ ਲਾਈ ।
ਦਿਲ ਤੋਂ ਸਾਰੇ ਜਾਣਦੇ, ਏਹ ਪੱਕ ਪਕਾਈ ।
ਨੇਕੀ ਰੱਖਣ ਯਾਦ ਏਹ, ਅੰਗ੍ਰੇਜ਼ ਸਬਾਈ ।
ਪਾਲਣ ਅੰਗ ਸਦੀਵ ਹੀ, ਨਹਿ ਸੰਸਾ ਕਾਈ ।
ਤੋਤੇ ਚਸ਼ਮ ਨ ਹੋਣਗੇ, ਏਹ ਭੁੱਲ ਭੁਲਾਈ ।
ਤਨੋਂ ਮਨੋਂ ਕੁਰਬਾਨ ਹੋ, ਰਹੇ ਸਿੰਘ ਦਸਾਈ ।
ਪਤਾ ਕੀ ਏਨ੍ਹਾਂ ਭੋਲਿਆਂ, ਰਹਿ ਗਲਤੀ ਖਾਈ ।
ਨੀਤ ਸਾਫ ਅੰਗ੍ਰੇਜ਼ ਦੀ, ਨਹੀਂ ਹੋਇ ਕਦਾਈ ।
ਦਗਾ ਦੇਣਗੇ ਅੰਤ ਨੂੰ, ਨ ਰਹੇ ਸਫਾਈ ।
ਪੈਰ ਆਪਣੇ ਖ਼ਾਲਸੇ, ਇਹ ਚੋਟ ਚਲਾਈ ।
ਲੋਕੀਂ ਸਾਰੇ ਕਰਨ ਬੁਰਾਈ ॥ ੧੩ ॥

ਇਸ ਦੇ ਪਿੱਛੋਂ ਹੋਰ ਬੀ, ਕਈ ਜੁੱਧ ਜੁਟਾਏ ।
ਸਿੰਘ ਨ ਪਾਸਾ ਫੇਰਦੇ, ਰਹਿ ਨਾਲ ਮਿਲਾਏ ।
ਜਿੱਥੇ ਵੀ ਅੰਗ੍ਰੇਜ਼ ਨੂੰ, ਕੋਇ ਔਕੜ ਆਏ ।
ਅੱਗੇ ਹੋ ਕੇ ਖ਼ਾਲਸੇ, ਬਹੁ ਹੱਥ ਵਖਾਏ ।
ਕਾਬਲ ਅਤੇ ਕੰਧਾਰ ਤੀਕ, ਫੜ ਲੋਕ ਨਿਵਾਏ ।
ਮਿਸਰ, ਚੀਨ, ਅਮਰੀਕੀਓਂ, ਨਹੀਂ ਉਰੇ ਰਹਾਏ ।
ਮਾਰ ਮਾਰ ਕੇ ਦੇਸ ਕਈ, ਅਧੀਨ ਬਣਾਏ ।
ਵੈਰੀ ਥਰ ਥਰ ਕੰਬਦੇ, ਸਿੰਘਾਂ ਡਰ ਖਾਏ ।
ਆਪਣਾ ਆਪ ਵਿਸਾਰ ਕੇ, ਸਿੰਘ ਮਗਰ ਲਗਾਏ ।
ਮਾਸਾ ਫਰਕ ਨ ਰੱਖਦੇ, ਐਸੇ ਭਰਮਾਏ ।
ਨਿਮਕ ਹਲਾਲ ਗੁਲਾਮ ਸਦਾਏ ॥ ੧੪ ॥

ਭਾਵੇਂ ਮਾਰਨ ਬੋਲੀਆਂ, ਕਈ ਲੋਕ ਅਪਾਰੀ ।
" ਵੇਖੋ ਯਾਰੋ ਖ਼ਾਲਸੇ, ਕੀ ਸੁਰਤ ਵਿਸਾਰੀ ।
" ਹੱਥ ਅੰਗ੍ਰੇਜ਼ਾਂ ਨੱਚਦੇ, ਕੈਸੀ ਮਤ ਮਾਰੀ ।
" ਹੋ ਗਏ ਕਿਆ ਅਧੀਨ ਨੇ, ਛੱਡ ਕੇ ਮੁਖ਼ਤਾਰੀ ।
" ਦਰਦ ਨ ਰੱਖਣ ਦੇਸ ਦਾ, ਇਹ ਗਲਤੀ ਭਾਰੀ " ।
ਕਿਹਾ ਨ ਮੰਨਣ ਕਿਸੇ ਦਾ, ਜੋਧੇ ਬਲਿਕਾਰੀ ।
ਪੱਖ ਕਰਨ ਅੰਗ੍ਰੇਜ਼ ਦਾ, ਤਨ ਮਨ ਧਨ ਵਾਰੀ ।
ਅੰਗ ਪਾਲਦੇ ਸੂਰਮੇਂ, ਇਹ ਧਰਮ ਵਿਚਾਰੀ ।
ਅਪਣੀ ਤੋੜ ਪੁਜਾਵੰਦੇ, ਕਰ ਸ਼ੁਕਰ ਗੁਜ਼ਾਰੀ ।
ਭਾਵੇਂ ਲੋਕੀਂ ਆਖਦੇ, ਮੂਰਖ ਹੰਕਾਰੀ ।
ਕਰੈ ਖ਼ਾਲਸਾ ਬੜੀ ਖ਼ੁਆਰੀ ॥ ੧੫ ॥

ਗੱਲ ਦੂਸਰੀ ਵੱਲ ਦੀ, ਹੁਣ ਦਿਆਂ ਸੁਣਾਈ ।
ਸਿੱਖਾਂ ਭਾਂਵੇਂ ਜਗਤ ਦੀ, ਬਦਨਾਮੀ ਚਾਈ ।
ਨਿਮਕ ਹਲਾਲੀ ਆਪਣੀ, ਪਰ ਤੋੜ ਪੁਜਾਈ ।
ਧਰਮ ਕਰਮ ਵੀ ਆਪਣੇ, ਸੱਭ ਰਹੇ ਭੁਲਾਈ ।
ਕੀ ਅੰਗ੍ਰੇਜ਼ਾਂ ਜਾਣਿਆਂ, ਇਹ 'ਸਾਨ ਕਦਾਈ ।
ਬਦਲਾ ਦਿੱਤਾ ਏਸਦਾ, ਸੀ ਕਿਤਨਾਂ ਭਾਈ ।
ਹਾਕਮ ਮੂੰਹੋਂ ਬੇਸ਼ੱਕ ਹੀ, ਰਹਿ ਨੇਕੀ ਗਾਈ ।
ਦਿਲੋਂ ਨ ਚੰਗਾ ਜਾਣਦੇ, ਪ੍ਰਤੱਖ ਦਿਸਾਈ ।
ਕੌਮ ਘਾਤ ਕੀ ਆਖਦੇ, ਹਨ ਗੱਲ ਛਪਾਈ ।
ਮੂੰਹ ਤੋਂ ਮਿੱਠੇ ਬੋਲਦੇ, ਰਹਿ ਕੰਮ ਕਢਾਈ ।
ਰਾਜਨੀਤ ਦੀ ਚਾਲ ਰਖਾਈ ॥ ੧੬ ॥

ਬਾਹਰੋਂ ਗੋਰੇ ਦਿਸਦੇ, ਅੰਦਰ ਤੋਂ ਕਾਰੇ ।
ਦਗੇ ਫਰੇਬ ਪਖੰਡ ਦੇ, ਦਿਸਨ ਵਣਜਾਰੇ ।
ਵੱਡੀ ਕਰਨ ਦਿਆਲਤਾ, ਜੇਕਰ ਕਿਸ ਵਾਰੇ ।
ਰਾਇ ਸਾਹਿਬੀ ਬਖਸ਼ਦੇ, ਕਰਕੇ ਉਪਕਾਰੇ ।
ਜਾਂ ਸਰਕਾਰ ਨਵਾਬੀਆਂ, ਦੇ ਕਰਨ ਸੁਖਾਰੇ ।
ਰੱਖ ਫੁਲਾਂਵਨ ਕਲਗੀਆਂ, ਦੇ ਕੇ ਪੁਚਕਾਰੇ ।
ਦੇਣ ਲੈਣ ਨੂੰ ਕੁੱਝ ਨਹੀਂ, ਸੁੱਕੇ ਹੀ ਲਾਰੇ ।

ਫੌਜਾਂ ਵਿੱਚ ਨ ਦੇਵੰਦੇ, ਕੋ ਮਨਸਬ ਭਾਰੇ ।
ਉੱਚੇ ਅਹੁਦੇ ਹਿੰਦੀਆਂ, ਨਾਹੀਂ ਅਧਿਕਾਰੇ ।
ਜਮਾਂਦਾਰੀਆਂ ਪਾਵੰਦੇ, ਜਾਂ ਸੂਬੇਦਾਰੇ ।
ਲੱਗੇ ਦਿਸਣ ਇਹ ਨਜ਼ਾਰੇ ॥ ੧੭ ॥

ਦੇਣ ਲੱਗੇ ਅੰਗ੍ਰੇਜ਼ ਤਾਂ, ਮਨ ਦਯਾ ਲਗਾਈ ।
ਉੱਚੇ ਅਹੁਦੇ ਦੇਵਣੇ, ਸਿੰਘਾਂ ਨੂੰ ਭਾਈ ।
ਪਰ ਫੌਜਾਂ ਦੇ ਵਿੱਚ ਨ, ਇਹ ਲੋੜ ਲਖਾਈ ।
ਪਿਨਸ਼ਨ ਵੇਲੇ ਦਿਆਂਗੇ, ਹੈ ਗੱਲ ਪਕਾਈ ।
ਅਨਰੇਰੀ ਕਪਤਾਨ ਦੀ, ਚੁੱਕ ਕਲਗੀ ਲਾਈ ।
ਤੁਰਨ ਵੇਲੇ ਸੀ ਸਿੰਘਾਂ ਦੇ, ਇਹ ਹੱਥ ਫੜਾਈ ।
ਚੱਟੋ ਜਾ ਕੇ ਏਸ ਨੂੰ, ਵਿੱਚ ਘਰਾਂ ਬਿਠਾਈ ।
ਇਸ ਤੋਂ ਵੱਧ ਨ ਹੋਰ ਹੈ, ਕੁੱਝ ਮਿਲਣਾ ਆਈ ।
ਇਹ ਬੀ ਲੈ ਕੇ ਖ਼ਾਲਸਾ, ਹੈ ਸ਼ੁਕਰ ਮਨਾਈ ।
ਤਰਫਦਾਰ ਅੰਗ੍ਰੇਜ਼ਾਂ ਦੇ, ਰਹਿ ਬਣੇ ਸਦਾਈ ।
ਵਫ਼ਾਦਾਰ ਪੱਕੇ ਸਦਵਾਈ ॥ ੧੮ ॥

ਗੱਲ ਸਿੰਘਾਂ ਦੀ ਜਗਤ ਵਿੱਚ, ਆ ਸਾਰੇ ਹਿੱਲੀ ।
ਕੌਮਾਂ ਸਾਰੀ ਹਿੰਦ ਦੀ, ਹੁਣ ਮਾਰਨ ਖਿੱਲੀ ।
ਸਿੰਘ ਸੂਰਮੇ ਨਾਮ ਸੀ, ਬਣ ਬੈਠੇ ਬਿੱਲੀ ।
ਬਣੀ ਹਕੂਮਤ ਖੋਹ ਲਈ, ਫੜ ਚਾਲ ਸੁਢਿੱਲੀ ।
ਟੱਟੂ ਬਣ ਕੇ ਚੁੱਕਦੇ, ਅੰਗ੍ਰੇਜ਼ਾਂ ਚਿੱਲੀ ।
ਹਿੰਮਤ ਸਾਰੀ ਇਹਨਾਂ ਦੀ, ਹੋ ਜਾਂਦੀ ਗਿੱਲੀ ।
ਡੈਮ ਫੂਲ ਅਖਵਾਵੰਦੇ, ਨਹੀਂ ਗੈਰਤ ਦਿਲੀ ।
ਕਦੇ ਕਿਸੇ ਅੰਗ੍ਰੇਜ਼ ਤੋਂ, ਏਹ ਸ਼ਾਬਾ ਮਿਲੀ ।
ਖ਼ੂਬ ਗੁਲਾਮੀ ਧੌਣ ਦੇ ਵਿੱਚ ਠੁਕਦੀ ਕਿੱਲੀ ।
ਹੁਤ ਨ ਕਰਦੇ ਫੇਰ ਵੀ, ਤੱਕ ਅਖਾਂ ਪਿੱਲੀ ।
ਵਫ਼ਾਦਾਰੀ ਕਰ ਸਦਾ ਅਹਿੱਲੀ ॥ ੧੯ ॥

ਕਈ ਸਿਆਣੇ ਸੋਚਦੇ, ਅੰਗ੍ਰੇਜ਼ ਕਦਾਏ ।
ਲੋਰੀ ਦੇਂਦੇ ਖ਼ਾਲਸੇ, ਇਹ ਥਾਪੀ ਲਾਏ ।
ਜੇਕਰ ਬਹਿੰਦੇ ਸਿੰਘ ਨੇ, ਦੀਵਾਨ ਸਜਾਏ ।

ਵਿੱਚ ਆਣ ਕੇ ਬੈਠਦੇ, ਟੋਪੀ ਉਤਰਾਏ ।
ਕਰਦੇ ਗੱਲਾਂ ਮਿੱਠੀਆਂ, ਸਿੱਖਾਂ ਪਰਚਾਏ ।
ਦੋ ਤਿੰਨ ਦਮੜੇ ਕੱਢਕੇ, ਗੁਰ ਭੇਟ ਚੜਾਏ ।
ਭਾਈ ਜੀ ਤੋਂ ਮੰਗ ਕੇ ਪ੍ਰਸ਼ਾਦਿ ਛਕਾਏ ।
ਭਾਵੇਂ ਲੈਂਦੇ ਭੇਤ ਸੀ, ਇਹ ਪੱਜ ਬਣਾਏ ।
ਕੱਛਾਂ ਮਾਰਨ ਸਿੰਘ ਤਾਂ, ਬਹੁਤ ਹਰਖਾਏ ।
ਵਿੱਚ ਅਸਾਡੇ ਆਣ ਕੇ, ਅੰਗ੍ਰੇਜ਼ ਬਛਾਏ ।
ਕੈਸੀ ਸਾਡੀ ਕਦਰ ਵਧਾਏ ॥ ੨੦ ॥

ਕਾਲਜ ਇਕ ਬਣਾ ਲਿਆ ਮਰ ਸਿੰਘਾਂ ਸੋਈ ।
ਆਖਣ ਸਾਡੇ ਧਰਮ ਦਾ ਕੁਝ ਵਾਧਾ ਹੋਈ ।
ਸੋ ਬੀ ਗੱਲ ਨ ਖ਼ਾਲਸੇ ਹੋ ਪੂਰੀ ਕੋਈ ।
ਪਾਯਾ ਹੱਥ ਸਰਕਾਰ ਨੇ, ਡਾਢੀ ਕਠਨੋਈ ।
ਬਹੁਤੇ ਜੀ ਹਜ਼ੂਰੀਏ, ਕਰਦੇ ਅਰਜ਼ੋਈ ।
ਬਿਨਾਂ ਸਰਕਾਰੋਂ ਅਸਾਂ ਦੀ ਸੱਭ ਹਿੰਮਤ ਮੋਈ ।
ਕੌਮੀ ਘਾਤਕਾਂ ਰੱਖਿਆ, ਏਹ ਮਸਲਾ ਗੋਈ ।
ਕਈ ਅੰਗ੍ਰੇਜ਼ਾਂ ਆਖਿਆ, ਐਸੇ ਪ੍ਰਗਟੋਈ ।
ਜੋ ਜੋ ਏਸੇ ਕਾਲਜੋਂ, ਆ ਕਦੇ ਪੜ੍ਹੋਈ ।
ਨਿਮਕ ਹਲਾਲੀ ਹੋਣਗੇ, ਸਰਕਾਰੀ ਓਈ ।
ਸਿੱਖਾਂ ਖ਼ੂਬ ਆਜ਼ਾਦੀ ਖੋਈ ॥ ੨੧ ॥

ਐਸੀ ਪਕੜੀ ਖ਼ਾਲਸੇ, ਫਰਮਾਂਬਰਦਾਰੀ ।
ਕੈਸੀ ਹੋਇ ਨਿਰਾਦਰੀ, ਨਹੀਂ ਹੁਤ ਉਚਾਰੀ ।
ਚਾਪਲੂਸ ਕਈ ਹੋ ਗਏ, ਕਰ ਰਹੇ ਖੁਵਾਰੀ ।
ਝੋਲੀਚੁੱਕ ਅੰਗ੍ਰੇਜ਼ ਦੇ, ਕੁੱਲ ਘਾਤੀ ਭਾਰੀ ।
ਜਾਨ ਦਿੱਤੀ ਸ੍ਰੀ ਗੁਰੂ ਨੇ, ਕ੍ਰਿਪਾਨ ਸਵਾਰੀ ।
ਖੋਹ ਲਈ ਸਰਕਾਰ ਨੇ, ਕਰ ਹੱਤਿਆਚਾਰੀ ।
ਧੋਖਾ ਦੇਂਦੇ ਚਾਪਲੂਸ, ਰਹਿ ਕੌਮ ਨਿਘਾਰੀ ।
ਦੇਣ ਪੰਥ ਨੂੰ ਸਿੱਖਯਾ, ਭੈੜੇ ਦੁਰਾਚਾਰੀ ।
ਗੋਲੇ ਬਣ ਸਰਕਾਰ ਦੇ, ਕਰ ਸ਼ੁਕਰ ਗੁਜ਼ਾਰੀ ।
ਸੁੱਟਿਆ ਖਾਤੇ ਪੰਥ ਨੂੰ, ਨਹਿ ਹੋਸ਼ ਸੰਭਾਰੀ ।
ਹਾਸੀ ਕਰਦੇ ਲੋਕ ਕਰਾਰੀ ॥ ੨੨ ॥

ਕਈ ਤਰ੍ਹਾਂ ਦੀਆਂ ਲੋਰੀਆਂ, ਦੇ ਸਿੱਖ ਸੁਵਾਏ ।
ਕੰਮ ਅਪਣੇ ਧਰਮ ਦੇ, ਸੱਭ ਮਨੋਂ ਭੁਲਾਏ ।
ਗੁਰੂ ਧਾਮ ਸਰਕਾਰ ਦੇ, ਹਨ ਹੱਥ ਫੜਾਏ ।
ਅਪਨੀ ਮਰਜ਼ੀ ਉਸ ਨੇ, ਮੁਖ਼ਤਾਰ ਬਣਾਏ ।
ਵੈਰੀ ਪੱਕੇ ਪੰਥ ਦੇ, ਰਹਿ ਮੌਜ ਉਡਾਏ ।
ਕਈ ਪੁਜਾਰੀ ਵਿਗੜਦੇ, ਮਹੰਤ ਸਬਾਏ ।
ਪੈਸਾ ਚੜ੍ਹਤ ਜਗੀਰ ਦਾ, ਸੱਭ ਬਿਰਥਾ ਜਾਏ ।
ਗੁਰਧਾਮਾਂ ਦੀ ਸੁਰਤ ਨਾ, ਕੋ ਰੱਖ ਕਦਾਏ ।
ਜਿੱਥੋਂ ਮਿਲਣੀ ਸਿੱਖਯਾ, ਮਨਮੱਤ ਦਿਸਾਏ ।
ਡਾਢੀ ਨੀਂਦਰ ਸੌਂ ਗਏ, ਸਿੱਖ ਨਹੀਂ ਪਰਤਾਏ ।
ਆਪਣੇ ਸਾਰੇ ਹੱਕ ਗਵਾਏ ॥ ੨੩ ॥ ੨ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੩

# ਗੁਰਧਾਮਾਂ ਦੀ ਬੇਹੁਰਮਤੀ ॥

ਦੋਹਰਾ: ਗੁਰਧਾਮਾਂ ਬੇਹੁਰਮਤੀ, ਲੱਗੀ ਹੋਣ ਅਪਾਰ ।
ਕੌਮੀ ਦਰਦ ਜੋ ਰੱਖਦੇ, ਸੁਣ ਸਿੱਖ ਹੋਣ ਲਾਚਾਰ ॥ ੧ ॥

ਪਉੜੀ: ਗੁਰਧਾਮਾਂ ਨੂੰ ਮਾਤ ਦੀ, ਜਦ ਨੌਕਰਸ਼ਾਹੀ ।
ਸਿੱਖ ਸੁਵਾਲੇ ਦੇ ਕੇ, ਥਾਪੀ ਬਦਰਾਹੀ ।
ਕੋ ਇੱਕ ਰੱਖੇ ਹੱਥ ਵਿੱਚ, ਗੁਰਧਾਮ ਤਦਾਹੀ ।
ਛੋਡੇ ਕਰ ਮੁਖ਼ਤਾਰ ਸੀ, ਪੰਥਕ ਤਨਖਾਹੀ ।
ਭਾਵੇਂ ਕੋ ਇੱਕ ਨੇਕ ਸੀ, ਬਹੁਤੇ ਗੁਮਰਾਹੀ ।
ਪੈਸਾ ਜੋ ਗੁਰਧਾਮ ਦਾ, ਖਾ ਰਹੇ ਸਬਾਹੀ ।
ਨਹੀਂ ਕੁਰੀਤਾਂ ਰੋਕਦੇ, ਤੱਕ ਮੁੱਢ ਕਦਾਈ ।
ਪੈਸਾ ਪੂਜਾ ਖਾਇਕੇ, ਮੱਤ ਭ੍ਰਿਸ਼ਟੀ ਜਾਹੀ ।
ਅਫਸਰ ਗੱਫੇ ਲਾਵੰਦੇ, ਓਨ੍ਹਾਂ ਦੀ ਰਾਹੀ ।
ਗੁਰਮਤਿ ਦਾ ਲੈ ਨਾਮ ਜੋ, ਦੇ ਦੇਣ ਸਜ਼ਾਹੀ ।
ਅੰਧਾਧੁੰਧ ਮੱਚੀ ਅਸਗਾਹੀ ॥ ੨ ॥

ਨਾ ਸੀ ਹੱਥ ਸਰਕਾਰ ਦੇ, ਗੁਰਧਾਮ ਜੋ ਆਏ ।
ਓਨ੍ਹਾਂ ਬਦਲੇ ਏਸਨੇ, ਕਾਨੂੰਨ ਬਣਾਏ ।
ਸਾਧ ਪੁਜਾਰੀ ਵਿੱਚ ਜੋ, ਰਹਿ ਸੇਵ ਕਮਾਏ ।
ਗੁੰਝਲ ਪਾਇ ਕਨੂੰਨ ਦੀ, ਮਾਲਕ ਠਹਿਰਾਏ ।
ਕੋਇ ਨ ਉਨ੍ਹਾਂ ਪੁੱਛਦਾ, ਕੀ ਰਹੇ ਕਰਾਏ ।
ਵੱਡੇ ਵੱਡੇ ਅਫਸਰਾਂ, ਸੰਗ ਮੇਲ ਰਖਾਏ ।
ਦੇਂਦੇ ਰਹਿੰਦੇ ਡਾਲੀਆਂ, ਕਿੱਸ ਚਾਟੇ ਲਾਏ ।
ਡਰ ਨਹੀਂ ਰੱਖਣ ਕਿਸੇ ਦਾ, ਨਿਡੱਰ ਸਦਵਾਏ ।
ਆਪ-ਹੁਦਰੀਆਂ ਕਰ ਰਹੇ, ਸਤਿਗੁਰੂ ਵਿਸਰਾਏ ।
ਗੁਰਧਾਮਾਂ ਦੀ ਆਬਰੂ, ਰਹਿ ਧੂੜ ਮਿਲਾਏ ।
ਸਿੱਧੇ ਰਸਤੇ ਕੌਣ ਲਗਾਏ ॥ ੩ ॥

ਪੱਥਰ ਪੂਜਾ ਹੋਂਵਦੀ, ਅੰਮ੍ਰਿਤਸਰ ਬੰਨੇ ।
ਚਰਸੀ ਭੰਗੀ ਬੈਠਦੇ, ਜੋ ਬ੍ਰਾਹਮਨ ਮੰਨੇ ।
ਬਰਤਨ ਸਾਰੇ ਮਾਂਜਦੇ, ਥਾਲੀ ਤੇ ਛੰਨੇ ।
ਕਈ ਡਿੱਠੇ ਸੀ ਚੂਪਦੇ, ਬੈਠੇ ਹੀ ਗੰਨੇ ।
ਮਿੱਟੀ ਮਲ ਹੱਥ ਧੋਵੰਦੇ, ਸਰ ਅੰਦਰ ਅੰਨ੍ਹੇ ।
ਕਰੈ ਦਲੇਰੀ ਕੋਈ ਨ, ਜੋ ਬੂਥਾ ਭੰਨੇ ।
ਲੋਕਾਂ ਪੈਸਾ ਲੁੱਟਕੇ, ਹੁੰਦੇ ਪ੍ਰਸੰਨੇ ।
ਚੋਰ ਉਚੱਕੇ ਚੌਧਰੀ, ਸੱਭ ਏਨਾ ਵੰਨੇ ।
ਲੁੱਟੇ ਕਈ ਯਾਤਰੂ, ਕੋ ਕਰੇ ਨ ਜੰਨੇ ।
ਠਾਕਰ ਅੱਗੇ ਦਿਸਦੇ, ਭਗਤੀ ਜਿਓਂ ਧੰਨੇ ।
ਹੈਸਨ ਏਹ ਸ਼ੈਤਾਨ ਮਹੰਨੇ ॥ ੪ ॥

ਵਿੱਚ ਮੈਦਾਨੇ ਬੈਠਦੇ, ਜੋ ਕਈ ਫੁਲੇਰੇ ।
ਮੰਦਰ ਵਿੱਚ ਲੈ ਜਾਣ ਨੂੰ ਰੱਖ ਫੁੱਲ ਘਨੇਰੇ ।
ਲੁੱਚੇ ਏਹ ਲਫੰਗਿਆਂ, ਸਨ ਮਿਤ ਘਨੇਰੇ ।
ਆਪ ਜੁਆਰੀ ਕਈ ਹੀ, ਭਲ ਭਾਂਤ ਲੁਟੇਰੇ ।
ਏਹ ਭੀ ਕਈਆਂ ਲੁੱਟਦੇ, ਪੈ ਸਾਂਝ ਸਵੇਰੇ ।
ਸਨ ਜਮਾਏ ਇਹਨਾਂ ਨੇ, ਏਹ ਪੱਕੇ ਡੇਰੇ ।
ਹੋਣ ਕਈ ਬਦਮਾਸ਼ੀਆਂ, ਰਾਹ ਇਹਨਾਂ ਘੇਰੇ ।
ਦਿਨ ਦਿਨ ਹੋਣ ਵਿਗਾੜ ਹੀ, ਵਧ ਪਰੇ ਪਰੇਰੇ ।
ਇੱਜ਼ਤ ਏਹ ਉਤਾਰਦੇ, ਭਲਿਆਂ ਕਈ ਵੇਰੇ ।
ਚਾਨਣ ਦਿਸੇ ਕਿਤੇ ਨ, ਮੱਚ ਰਹੇ ਹਨੇਰੇ ।
ਕੀ ਕੁੱਝ ਭਾਵੇ ਸਤਿਗੁਰੂ ਮੇਰੇ ॥ ੫ ॥

ਵਿੱਚ ਪਰਕਰਮਾਂ ਲਾਵੰਦੇ, ਕਈ ਲੋਕੀ ਹੱਟੀ ।
ਕੜੇ, ਕੰਘੇ, ਕ੍ਰਿਪਾਨ ਦੀ, ਕੀ ਰਚਨ ਨੱਟੀ ।
ਫਿਰਦੇ ਲੈ ਕੇ ਛਾਬੜੀ, ਕਈ ਚੱਟਣੀ ਖੱਟੀ ।
ਬਰਫ ਫਲੂਦੇ ਕੁਲਫੀਆਂ, ਲੱਖ ਬਹੁਤੀ ਖੱਟੀ ।
ਕਈ ਕਿਤਾਬਾਂ ਵੇਚਦੇ, ਪੈ ਚਾਲ ਪਲੱਟੀ ।
ਗੁਰਬਾਣੀ ਦੇ ਨਾਮ ਤੇ, ਰਹਿ ਬਾਣੀ ਰੱਟੀ ।
ਗੰਦੇ ਕਿੱਸੇ ਵੇਚਦੇ, ਜੋ ਇੱਜ਼ਤ ਪੱਟੀ ।

ਲੇਵਨ ਮਾਂਈਆਂ ਬੀਬੀਆਂ, ਹੋ ਚੌੜ ਚਪੱਟੀ ।
ਕੋ ਨ ਏਨ੍ਹਾਂ ਰੋਕਦਾ, ਜੋ ਕਰਨ ਉਲੱਟੀ ।
ਨਾਲ ਬਹਾਨੇ ਧਰਮ ਦੇ, ਕਰ ਚੌੜ ਤਰੱਟੀ ।
ਥਾਉਂ ਥਾਈਂ ਦੜ ਸੱਭ ਨੇ ਵੱਟੀ ॥ ੬ ॥

ਬੁੰਗੇ ਪਾਸ ਅਕਾਲ ਦੇ, ਜੋ ਚੌਕ ਸੁਹਾਈ ।
ਲੱਗਦੇ ਕਦੇ ਦਿਵਾਨ ਸੀ, ਸਿੱਖਾਂ ਅਧਿਕਾਈ ।
ਸਤਿਗੁਰ ਛੇਂਵੇ ਪਾਤਸ਼ਾਹ, ਇਹ ਰੀਤ ਚਲਾਈ ।
ਓਥੇ ਹੋਵਣ ਲੱਗਦਾ, ਕੀ ਆ ਕੇ ਭਾਈ ।
ਬਿਭਚਾਰਨ ਜੋ ਤੀਵੀਆਂ, ਆ ਬਹੈ ਸਬਾਈ ।
ਹਾਰ ਸ਼ਿੰਗਾਰ ਲਗਾਇ ਕੈ, ਕੱਜਲ ਮਟਕਾਈ ।
ਪਾਵਨ ਕਪੜੇ ਰੇਸ਼ਮੀ, ਦੇ ਭੜਕ ਦਿਖਾਈ ।
ਲੁੱਚੇ ਪਾਸ ਖਲੋਵੰਦੇ, ਓਥੇ ਹੀ ਆਈ ।
ਨਾਲ ਅੱਖੀਆਂ ਸੈਨਤਾਂ, ਜੋ ਰਹੇ ਲੜਾਈ ।
ਲੈ ਕੇ ਲਾਂਭੇ ਹੋਂਵਦੇ, ਵਿੱਚ ਬੁੰਗੇ ਜਾਈ ।
ਜਿੱਥੇ ਹੁੰਦੀ ਗੱਲ ਮਿਲਾਈ ॥ ੭ ॥

ਵਿੱਚ ਬੁੰਗਿਆਂ ਰਹੇ ਜੋ, ਕੁੱਝ ਸੱਜਨ ਭਲੇ ।
ਪਰ ਹਨ ਡਿੱਠੇ ਕਈ, ਵਿੱਚ ਉਨ੍ਹਾਂ ਦੱਲੇ ।
ਪਾਸ ਰਹਿਣ ਗੁਰਧਾਮ ਦੇ, ਕਰ ਕੰਮ ਅਵੱਲੇ ।
ਲੈਣ ਦਲਾਲੀ ਇਹਨਾਂ ਤੋਂ, ਕੀ ਕਰਤਬ ਮੱਲੇ ।
ਕੌਣ ਰੱਖੇਗਾ ਪਾਪੀਆਂ, ਰਾਹ ਨਰਕਾਂ ਚੱਲੇ ।
ਅੱਗੇ ਜਾ ਕੇ ਰੋਣਗੇ, ਖਾ ਮੂੰਹ ਤੇ ਖੱਲੇ ।
ਲੰਡੇ ਲੁੱਚੇ ਰਲ ਗਏ, ਨਹੀਂ ਟਾਲੇ ਟੱਲੇ ।
ਏਹੋ ਜੈਸੇ ਪਾਪੀਆਂ, ਸਿੱਖ ਹਿਰਦੇ ਸੱਲੇ ।
ਸੋਚਾਂ ਸੋਚਨ ਦਿਨੇ ਰਾਤ, ਨਹੀਂ ਬਹਿਣ ਨਿਚੱਲੇ ।
ਸਤਿਗੁਰ ਸੱਚਾ ਆਪ ਹੀ, ਕੋ ਤਾਕਤ ਘੱਲੇ ।
ਜੋ ਆ ਸੱਭੇ ਕੁਰੀਤੀ ਠੱਲੇ ॥ ੮ ॥

ਹਰਮੰਦਰ ਦੇ ਸੇਵਕਾਂ, ਜੋ ਸਨ ਪੁਜਾਰੀ ।
ਖਾ ਖਾ ਪੂਜਾ ਧਾਨ ਨੂੰ, ਮੱਤ ਕਈਆਂ ਮਾਰੀ ।
ਵਿਰਲੇ ਚੰਗੇ ਸਨ ਭੀ, ਬਹੁਤੇ ਦੁਰਾਚਾਰੀ ।

ਹੱਥਾਂ ਵਿਚੋਂ ਖੋਵੰਦੇ, ਪੈਸੇ ਹੰਕਾਰੀ ।
ਪੀਣ ਸ਼ਰਾਬ ਬੈਠ ਕੇ, ਮੰਦਰ ਵਿਚਕਾਰੀ ।
ਡਰ ਨਹੀਂ ਰੱਖ਼ਦੇ ਗੁਰੂ ਦਾ, ਕਰਦੇ ਬਦਕਾਰੀ ।
ਸਿੰਘ ਸਭਾ ਜੋ ਕਰਦੀਆਂ, ਸੁੱਧੀ ਪਰਚਾਰੀ ।
ਉਸ ਵਿੱਚ ਰੋਕਾਂ ਪਾਵੰਦੇ, ਇਹ ਵੱਡੀ ਖੁਆਰੀ ।
ਪੇਸ਼ ਨ ਜਾਵੇ ਪੰਥ ਦੀ, ਬਣ ਰਹੀ ਲਾਚਾਰੀ ।
ਤੜਫਣ ਸਿੰਘ ਨਿਹਾਰ ਕੇ, ਏਹ ਅਤਿਆਚਾਰੀ ।
ਸਤਿਗੁਰ ਆਪੇ ਕਰਸਨ ਕਾਰੀ ।। ੯ ।।

ਇੰਜ ਇੰਜ ਹੀ ਹੁੰਦੀਆਂ, ਨਿਤ ਨਵੀਆਂ ਬੁਰਾਈਆਂ ।
ਪੜਦੇ ਵਿੱਚ ਰਹਿ ਧਰਮ ਦੇ, ਇਹ ਰੀਤ ਕਮਾਈਆਂ ।
ਅਸਰ ਬੁਰਾ ਲੈ ਜਾਂਦੀਆਂ, ਸਨ ਸੰਗਤਾਂ ਆਈਆਂ ।
ਹਰਿਮੰਦਰ ਹਰਿ ਸਾਜਿਆ, ਗੁਰ ਤੁਕਾਂ ਭੁਲਾਈਆਂ ।
ਸਿੰਘ ਅਰੂੜ ਦੇ ਕਾਰਿਆਂ, ਸਨ ਧੁੰਮਾਂ ਪਾਈਆਂ ।
ਚਾਪਲੂਸ ਸਰਕਾਰ ਦਾ, ਕੀ ਕਰੇ ਕੁਦਾਂਈਆਂ ।
ਦੂਰ ਦੁਰਾਡੀ ਸੰਗਤਾਂ, ਸੁਣ ਹਾਲ ਕੰਬਾਈਆਂ ।
ਗੁਰੂ ਧਾਮ ਬਦਨਾਮ ਹੋ, ਮੱਚ ਰਹੀ ਦੁਹਾਈਆਂ ।
ਕਈ ਅਖ਼ਬਾਰਾਂ ਕਈ ਵੇਰ, ਸਨ ਸੱਭੇ ਲਿਖਾਈਆਂ ।
ਰੋ ਰੋ ਗੁਰੂ ਪਿਯਾਰਿਆਂ, ਤਦ ਬਿਨੇ ਸੁਣਾਈਆਂ ।
" ਬਹੁੜ ਸਤਿਗੁਰੂ ਸੱਚੇ ਸਾਂਈਆਂ " ।। ੧੦ ।।

ਬੁੰਗਾ ਸਿੰਘ ਰਣਜੀਤ ਦਾ, ਢਾਹ ਸਾਫ ਕਰਾਯਾ ।
ਘੰਟਾ ਘਰ ਤਿਸ ਥਾਨ ਤੇ, ਹੈ ਚੁੱਕ ਬਨਾਯਾ ।
ਇਕ ਲਾਂਭ ਤੇ ਪੁਲਸ ਦੀ; ਚੌਕੀ ਬਿਠਲਾਯਾ ।
ਇੱਟਾਂ ਫਰਸ਼ ਲਗਾਇਕੈ, ਮੈਦਾਨ ਛਡਾਯਾ ।
ਅੰਗ੍ਰੇਜ਼ਾਂ ਬਿਠਲਾਨੇ ਨੂੰ, ਏਹ ਥਾਨ ਰਖਾਯਾ ।
ਹਰਮੰਦਰ ਦੇ ਸਾਹਮਣੇ, ਅਨਰਥ ਕਮਾਯਾ ।
ਡਾਹ ਕੁਰਸੀਆਂ ਬੈਠਦੇ, ਸੱਭ ਅਦਬ ਗਵਾਯਾ ।
ਖ਼ਾਸ ਕਮੇਟੀ ਸ਼ੈਹਰ ਦੀ, ਹੈ ਜ਼ੁਲਮ ਰਚਾਯਾ ।
ਜ਼ਰਾ ਜਿੰਨਾ ਵੀ ਨਹੀਂ ਖ਼ੌਫ, ਪੰਥ ਤੋਂ ਰਖਾਯਾ ।
ਏਹ ਕੁਚਾਲਾਂ ਵੇਖ ਕੇ ਸੱਭ ਪੰਥ ਦੁਖਾਯਾ ।
ਸਿੰਘ ਸੋਚਦੇ ਰਹਿਣ ਉਪਾਯਾ ।। ੧੧ ।।

ਜਿਸ ਹਰਮੰਦਰ ਵਾਸਤੇ, ਸਿੱਖ ਕਰਨ ਕੁਰਬਾਨੀ ।
ਲੱਖਾਂ ਜਾਨਾਂ ਵਾਰਦੇ, ਗੁਰ ਸਦਕੇ ਜਾਨੀਂ ।
ਬੰਦ ਬੰਦ ਕਟਵਾਵੰਦੇ, ਵੱਡ ਜੋਧੇ ਗਿਯਾਨੀ ।
ਪਾਣੀ ਪਾ ਪਾ ਲਹੂ ਦਾ, ਇਹ ਰਚਨਾ ਠਾਨੀ ।
ਹਰਮੰਦਰ ਦੀ ਉਚੱਤਾ, ਜੱਗ ਵਿੱਚ ਪ੍ਰਗਟਾਨੀ ।
ਹਾਂ ! ਹੁਣ ਗਿਰਦੇ ਉਸ ਦੇ, ਮੱਚ ਰਹੀ ਸ਼ਿਤਾਨੀ ।
ਕੌਣ ਸਹਾਰੇ ਸਿੱਖ ਜੋ, ਗੁਰਮੰਦਰ ਹਾਨੀ ।
ਹਿਰਦੇ ਸਿੱਖ ਬਰੂਦ ਸੀ, ਇਹ ਚਿੜੰਗ ਲਗਾਨੀ ।
ਵਿੱਚੇ ਵਿੱਚ ਹੀ ਧੁਖ ਰਹੀ, ਰੂੰ ਅੱਗ ਮਹਾਨੀ ।
ਜਦ ਪ੍ਰਗਟੇਗੀ ਆਣਕੇ, ਨਹੀਂ ਰੁਕੇ ਰੁਕਾਨੀ ।
ਜਦੋਂ ਅਕਾਲੀ ਲਹਿਰ ਉਠਾਨੀ ॥ ੧੨ ॥

ਸੋਚਾਂ ਸਿੱਖ ਨਿਤ ਸੋਚਦੇ, ਦੁੱਖ ਹਿਰਦਾ ਜਾਰਾ ।
ਹੱਥ ਪਿਆ ਸਰਕਾਰ ਦਾ, ਨਹੀਂ ਚੱਲਦਾ ਚਾਰਾ ।
ਹੁਕਮ ਅਦੂਲੀ ਖ਼ਾਲਸੇ, ਨਾ ਹੀਂ ਵਰਤਾਰਾ ।
ਪਹਿਲੇ ਦਿਨੋਂ ਸਦਾਵੰਦੇ, ਫਰਮਾਂਬਰਦਾਰਾ ।
ਨਿਮਕ ਹਲਾਲੀ ਰੱਖਦੇ, ਕਰ ਨਿਸਚਾ ਭਾਰਾ ।
'ਹੁਣ ਨਹੀਂ ਰੁਕਣਾ ਰੋਕਿਆਂ, ਚੜ੍ਹ ਗਿਆ ਪਾਰਾ ।
ਧਰਮ ਵਿੱਚ ਹੱਥ ਘਤਿਆ, ਸਰਕਾਰ ਕਰਾਰਾ ।
ਨਿਮਕ ਹਲਾਲੀ ਵੱਢਸੀ, ਏਹ ਤਿੱਖਾ ਆਰਾ ।
ਵੇਖ ਹੈਰਾਨੀ ਕਰਨਗੇ, ਸੱਭ ਲੋਕ ਨਜ਼ਾਰਾ ।
ਇੱਕ ਦਿਨ ਪੜਦਾ ਪਾਟਣਾ, ਜੋ ਢਕਿਆ ਸਾਰਾ ।
ਸਤਿਗੁਰੂ ਸੱਚਾ ਦਏ ਸਹਾਰਾ ॥ ੧੩ ॥

ਦੂਜੇ ਪਾਸੇ ਵਰਤਦੀ, ਜੋ ਦੱਸਾਂ ਗਾਈ ।
ਸਾਧ ਉਦਾਸੀ ਕਈ ਜੋ, ਗੁਰਧਾਮ ਮਲਾਈ ।
ਬੈਠੇ ਮਾਲਕ ਹੋਇਕੈ, ਡਰ ਪੰਥ ਨਸਾਈ ।
ਗੁਰਥਾਨ ਦੇ ਨਾਲ ਸੀ, ਜੋ ਭੋਆਂ ਲਗਾਈ ।
ਹੋਰ ਜਗੀਰਾਂ ਲੱਗੀਆਂ, ਜੋ ਮੁੱਢੋਂ ਆਈ ।
ਲਾਈਆਂ ਸੀ ਜੋ ਸੇਵਕਾਂ, ਉਪਕਾਰ ਕਰਾਈ ।
ਏਵੇਂ ਪਈਆਂ ਜਾਂਦੀਆਂ, ਕੰਮ ਸਰੇ ਨ ਕਾਈ ।
ਕਰਨ ਬੁਰਾਈਆਂ ਨਿੱਤ ਹੀ, ਬਹੁ ਖੁਸ਼ੀ ਮਨਾਈ ।

ਕਈ ਜਮੀਨਾਂ ਵੇਚਦੇ, ਘਰ ਰਹੇ ਬਣਾਈ ।
ਰਿਸ਼ਵਤ ਦੇ ਦੇ ਹਾਕਮਾਂ, ਨਿੱਜ ਨਾਮ ਲਿਖਾਈ ।
ਗੁਰ ਥਾਨਾਂ ਦੀ ਸੁਰਤ ਭੁਲਾਈ ॥ ੧੪ ॥

ਵਿੱਚ ਤਲਵੰਡੀ ਵੇਖੀਏ, ਚੱਲ ਕੇ ਨਨਕਾਣਾ ।
ਗੁਰੂ ਨਾਨਕ ਦਾ ਜਾਣੀਏ, ਹੈ ਜਨਮ ਸਥਾਨਾਂ ।
ਦੂਰੋਂ ਦੂਰੋਂ ਆਣ ਕੇ, ਸਿੱਖ ਕਰ ਸਨਮਾਨਾ ।
ਤਨ ਮਨ ਧਨ ਗੁਰ ਨਾਮ ਤੋਂ, ਕਰਦੇ ਕੁਰਬਾਨਾ ।
ਕਈ ਲੱਖ ਜਾਗੀਰ ਦਾ, ਹੈ ਨਾਲ ਲਗਾਨਾ ।
ਦੁਸ਼ਟ ਨਰੈਣੂ ਉਸ ਥਾਨ, ਮਹੰਤ ਟਿਕਾਣਾ ।
ਰਹਿੰਦਾ ਮਨਮੁਖ ਗੁਰੂ ਤੋਂ, ਮਨਮਤੀ ਮਹਾਨਾ ।
ਲੱਖਾਂ ਪੈਸਾ ਚੜ੍ਹਤ ਦਾ, ਕਰ ਰਿਹਾ ਵਿਰਾਨਾ ।
ਮਹਿਲ ਮਾੜੀਆਂ ਅਪਣੇ, ਬਹੁ ਰਚੇ ਮਕਾਨਾ ।
ਗੁਰੂ ਥਾਨ ਦਾ ਰਤੀ ਨਾ, ਹੈ ਉਦੱਮ ਠਾਨਾ ।
ਭਰਿਆ ਮਨ ਦੇ ਵਿੱਚ ਅਭਿਮਾਨਾ ॥ ੧੫ ॥

ਹੋ ਮਹੰਤ ਗੁਰਥਾਨ ਦੇ, ਕੀ ਕਿਰਤ ਕਮਾਈ ।
ਇਕ ਡੂਮਣੀ ਉਸ ਨੇ, ਘਰ ਵਿੱਚ ਵਸਾਈ ।
ਵਿਸ਼ੇ ਪਰਾਇਨ ਹੋ ਰਿਹਾ, ਸੱਭ ਬੁਧਿ ਨਸਾਈ ।
ਪੁਤ੍ਰ ਧੀਆਂ ਉਸ ਤੋਂ, ਬੈਠਾ ਉਪਜਾਈ ।
ਨਾਮ ਉਨ੍ਹਾਂ ਦੇ ਲਾਵੰਦਾ, ਸੀ ਵਿਰਸਾ ਭਾਈ ।
ਲਾਜ ਨ ਸਾਧੂ ਭੇਖ ਦੀ, ਭੈੜੇ ਨੂੰ ਆਈ ।
ਪੀਏ ਸ਼ਰਾਬਾਂ ਨਿੱਤ ਹੀ, ਬਣ ਰਿਹਾ ਸੁਦਾਈ ।
ਚੋਰ, ਉਚੱਕੇ, ਧਾੜਵੀ, ਬਹੁ ਰੱਖੇ ਮਿਲਾਈ ।
ਖਾ ਖਾ ਪੈਸਾ ਮੁਫਤ ਦਾ, ਕੀ ਹੁੰਦਾ ਜਾਈ ।
ਰੰਗ ਨ ਵੇਖੇ ਸਮੇਂ ਦਾ, ਵਿਗੜੇ ਅਧਿਕਾਈ ।
ਵੇਖ ਵੇਖ ਰਹਿ ਸਿੰਘ ਦੁਖਾਈ ॥ ੧੬ ॥

ਗੁਰਮੰਦਰ ਦੇ ਸਾਹਮਣੇ, ਬਹਿ ਸਭਾ ਸਜਾਈ ।
ਪੀਏ ਸ਼ਰਾਬ ਨਚਾਵੰਦਾ, ਰੰਡੀ ਮੰਗਵਾਈ ।
ਕਈ ਵੇਰ ਹੀ ਕੰਮ ਏਹ, ਸੋ ਰਿਹਾ ਕਰਾਈ ।
ਕਈ ਯਾਤਰੂ ਆਏ ਜੋ, ਦਰਸ਼ਨ ਹਿਤ ਲਾਈ ।

ਓਨਾਂ ਮਾਈਆਂ ਬੀਬੀਆਂ, ਇੱਜ਼ਤ ਉਤਰਾਈ ।
ਦਰਸ਼ਨ ਨੂੰ ਜੋ ਆਂਵਦੇ, ਸੰਗ ਸਿੱਖਾਂ ਭਾਈ ।
ਕਈ ਵਾਰ ਇਸ ਦੁਸ਼ਟ ਨੇ, ਬਹੁ ਰਾਰ ਮਚਾਈ ।
ਕਈ ਨਿਰਾਦਰ ਖ਼ਾਲਸੇ, ਬੈਠਾ ਅਕੜਾਈ ।
ਦੇਸ਼ ਬਦੇਸ਼ੀ ਖਿੰਡ ਗਈ, ਇਸ ਦੀ ਦੁਸ਼ਟਾਈ ।
ਥਰ ਥਰ ਲੋਕੀਂ ਕੰਬਦੇ, ਏਹ ਗੱਲ ਸੁਣਾਈ ।
ਸੋਚਣ ਵੇਲਾ ਕਦੋਂ ਲਭਾਈ ॥ ੧੭ ॥

ਦੱਸ ਦੇਗਚੇ ਸਾਰਿਓਂ, ਜਿਉਂ ਦਿੱਤਾ ਦਾਣਾ ।
ਸਾਰੀ ਗੱਲ ਵਿਚਾਰਦਾ, ਜੋ ਪੁਰਖ ਸਿਆਣਾ ।
ਸੱਭ ਗੁਰਥਾਨੀਂ ਵਰਤਦਾ, ਏਹੋ ਹੀ ਭਾਣਾ ।
ਰਹਿਬਰ ਹੁੰਦਾ ਪੰਥ ਦਾ, ਗੁਰਥਾਨ ਟਿਕਾਣਾ ।
ਮਹੰਤ ਪੁਜਾਰੀ ਹੋਵੰਦਾ, ਸੀ ਆਗੂ ਜਾਣਾ ।
ਭੁੱਲੇ ਜਾਂਦੇ ਮੁੱਢ ਤੋਂ, ਕੋ ਕਰ ਸਮਝਾਣਾ ।
ਉਸ ਦਾ ਬੁਰਾ ਚਿਤਾਰਦੇ, ਜਿਸ ਦਾ ਖਾ ਖਾਣਾ ।
ਓੜਕ ਨੂੰ ਹੱਥ ਕਾਲ ਦੇ, ਰਾਜਾ ਤੇ ਰਾਣਾ ।
ਇੱਕੋ ਰਸਤੇ ਦੋਹਾਂ ਨੂੰ, ਸੋ ਕਰੇ ਚਬਾਣਾ ।
ਹੋਸ਼ ਨ ਇਹਨਾਂ ਪਾਪੀਆਂ, ਤਿਸ ਖ਼ੌਫ ਭੁਲਾਣਾ ।
ਰੋਈਏ ਤੰਦ ਕੀ ਉਰਝੇ ਤਾਣਾ ॥ ੧੮ ॥

ਸਭਾ ਸੀ ਅਗੇ ਕਰਦੀਆਂ, ਭਾਵੇਂ ਪਰਚਾਰਾ ।
ਧਰਮ ਉਨਤੀ ਵਾਸਤੇ, ਲਾ ਜ਼ੋਰ ਕਰਾਰਾ ।
ਬਾਣੀ ਗੁਰੂ ਵਧਾ ਰਹੀ, ਲੱਖ ਸ੍ਰੇਸ਼ਟਚਾਰਾ ।
ਤਦ ਵੀ ਖੁਲ੍ਹਾ ਕਹਿਣ ਤੋਂ, ਡਰ ਰੱਖਣ ਭਾਰਾ ।
ਬਣੇ ਦੀਵਾਨ ਸੁ ਖ਼ਾਲਸਾ, ਸੰਗ ਚੀਫ਼ ਉਚਾਰਾ ।
ਦਯੇ ਗੁਲਾਮੀ ਸਿੱਖਯਾ, ਸੋ ਭੀ ਹਿਤ ਧਾਰਾ ।
ਏਹ ਏਜੰਟ ਸਰਕਾਰ ਦਾ, ਸੱਭ ਕਰੇਂ ਪੁਕਾਰਾ ।
ਕਾਨਫ੍ਰੰਸ ਹਿਤ ਵਿੱਦਿਆ, ਰਚ ਲਿਆ ਸਹਾਰਾ ।
ਨਿਯਮਾਂ ਦੇ ਵਿੱਚ ਰੱਖਿਆ, ਪਖ ਗੁਰੂ ਦਵਾਰਾ ।
ਪਰ ਨਹੀਂ ਉਸ ਨੂੰ ਵਰਜਿਆ, ਇਹ ਉਲਟਾ ਕਾਰਾ ।
ਰੱਖੇ ਵਣਜ ਰੁਪਯਾ ਸਾਰਾ ॥ ੧੯ ॥

ਹੁਣ ਗੱਲਾਂ ਆ ਪੁੱਜੀਆਂ, ਸੱਭ ਨੇੜੇ ਨੇੜੇ ।
ਕਦੇ ਨ ਹਟਣੇ ਗੱਜਣੋਂ, ਸਿੱਖ ਸਿਦਕੀ ਜੇਹੜੇ ।
ਕਈ ਤਰ੍ਹਾਂ ਦੇ ਹੋਣਗੇ, ਹੁਣ ਝਗੜੇ ਝੇੜੇ ।
ਨਾਲ ਦੀਵਾਨ ਸੁ ਏਸ ਦੇ, ਪੈ ਜਾਨ ਦੁਫੇੜੇ ।
ਹੁਣ ਨਹੀਂ ਤੁਰਨੇ ਏਸ ਦੇ, ਏਹ ਪੁੱਠੇ ਗੇੜੇ ।
ਚੌੜ ਕਰੇ ਘਰ ਓਸ ਨੂੰ, ਜਿਸ ਬੈਠੇ ਵੇਹੜੇ ।
ਰਲੇ ਗੋਬਲੇ ਮਿਟਣਗੇ, ਹੋ ਜਾਣ ਨਬੇੜੇ ।
ਆਗੂ ਮੰਨੇ ਪੰਥ ਨੇ, ਅਜ ਤੀਕ ਭਿ ਜੇਹੜੇ ।
ਏਹਨਾਂ ਨੇ ਕਦ ਲਾਵਣੇ, ਹਨ ਬੰਨੇ ਬੇੜੇ ।
ਦੋ ਦਿਨ ਜੋਬਨ ਰਖਦੇ, ਜੋ ਪੱਦ ਬਹੇੜੇ ।
ਆਪ ਮਾਮਲੇ ਸਤਿਗੁਰ ਛੇੜੇ ॥ ੨੦ ॥ ੩ ॥

## ੧ੴ ਸਤਿਗੁਰ ਪ੍ਰਸਾਦਿ

### ਅਧਿਆਇ - ੪

# ਸਿੰਘਾਂ ਨੂੰ ਜਾਗ ਆਉਣੀ

ਦੋਹਿਰਾ: ਜਾਗ ਉਠਿਆ ਖ਼ਾਲਸਾ ਮਾਰੇ ਜਿਓਂ ਭਬਕਾਰ ।
ਬੰਧਨ ਸਾਰੇ ਤੋੜ ਕੇ ਗੱਜੇ ਰਣ ਵਿਚਕਾਰ ॥ ੧ ॥

ਪਉੜੀ : ਸਤਿਗੁਰ ਨੂੰ ਕਦ ਭਾਂਵਦੀ, ਏਹ ਗੱਲਾਂ ਭਾਈ ।
ਗਿਰਦੇ ਗੁਰੂ ਅਸਥਾਨ ਦੇ, ਮਨਮਤ ਵਧਾਈ ।
ਜਗ੍ਹਾ ਜਗ੍ਹਾ ਤੇ ਖ਼ਾਲਸੇ, ਹੁਣ ਸੋਝੀ ਆਈ ।
ਸਿੰਘ ਸਭਾਵਾਂ ਵਿੱਚ ਤਾਂ, ਇਹ ਗੱਲ ਤੁਰਾਹੀ ।
ਕਰ ਗੁਰਮਤੇ ਜਣਾਵੰਦੇ, ਸਰਕਾਰ ਸੁਣਾਈ ।
ਦੂਰ ਦੂਰ ਤੋਂ ਖ਼ਾਲਸੇ, ਇਓਂ ਰਹੇ ਕਰਾਈ ।
ਅੰਮ੍ਰਿਤਸਰ ਦੇ ਗਿਰਦ ਜੋ, ਮਨਮਤ ਚਲਾਈ ।
ਪੱਥਰ ਪੂਜਾ ਹੋ ਰਹੀ, ਨਹਿ ਅਸਾਂ ਸੁਖਾਈ ।
ਨਾਲ ਜ਼ੋਰ ਦੇ ਆਖਦੇ, ਸੱਭ ਦਿਓ ਉਠਾਈ ।
ਵੇਖ ਜ਼ੋਰ ਹੁਣ ਖ਼ਾਲਸੇ, ਨਹੀਂ ਦੇਰ ਲਗਾਈ ।
ਤਾਂ ਸਰਕਾਰੀ ਹੁਕਮ ਚੜ੍ਹਾਈ ॥ ੨ ॥

'ਰੂੜ ਸਿੰਘ ਮਜਬੂਰ ਹੋਏ, ਇਹ ਆਪ ਕਰਾਵੈ ।
ਜੋ ਸੀ ਬ੍ਰਾਹਮਣ ਬੈਠਦੇ, ਸੱਭ ਤੁਰਤ ਬੁਲਾਵੈ ।
ਚੁੱਕੋ ਠਾਕਰ ਆਪਣੇ, ਤਾਂ ਹੁਕਮ ਸੁਨਾਵੈ ।
ਭਾਵੇਂ ਨਹੀਂ ਸੀ ਚਾਹੁੰਦਾ, ਇਹ ਕਿਰਤ ਕਮਾਵੈ ।
ਜੋਰ ਪੈ ਗਿਆ ਖ਼ਾਲਸੇ, ਨਹੀਂ ਰੋਕ ਸਕਾਵੈ ।
ਜਗ੍ਹਾ ਜਗ੍ਹਾ ਤੇ ਖ਼ਾਲਸਾ, ਸੁਣ ਖੁਸ਼ੀ ਮਨਾਵੈ ।
ਕਾਰਜ ਆਪਣੇ ਸਤਿਗੁਰੂ, ਸੱਭ ਆਪ ਨਿਭਾਵੈ ।
ਕੋ ਇੱਕ ਮੂਰਖ ਅਜੇ ਭੀ, ਰੋੜਾ ਅਟਕਾਵੈ ।
ਪਰ ਨ ਮੰਨੇ ਖ਼ਾਲਸਾ, ਲੱਖ ਜਤਨ ਬਣਾਵੈ ।
ਅਤੇ ਝੜੇਗਾ ਆਪ ਹੀ, ਸੱਟ ਮੂੰਹ ਦੀ ਖਾਵੈ ।
ਸਤਿਗੁਰ ਪਹਿਲੀ ਫਤ੍ਹੇ ਦੁਵਾਵੈ ॥ ੩ ॥

ਅੱਖ ਖੁਲੀ ਹੁਣ ਪੰਥ ਦੀ, ਤਕੜੇ ਹੋ ਆਏ ।
ਸਿੰਘ ਮੈਦਾਨੇਂ ਨਿੱਤਰੇ, ਗੁਰ ਆਪ ਉਠਾਏ ।
ਘਰ ਅਪਨੇ ਦੀ ਸਾਂਭ ਨੂੰ, ਚਿੱਤ ਕਈਆਂ ਲਾਏ ।
ਤੱਕ ਆਸਰਾ ਗੁਰੂ ਦਾ, ਹੁਣ ਸ਼ੇਰ ਜਗਾਏ ।
ਮਨਮਤੀਏ ਵੀ ਔਕੜਾਂ, ਅੱਗੇ ਕਰਵਾਏ ।
ਕਾਬਲ ਵਿੱਚੋਂ ਫੈਸਲੇ, ਸਿੰਘਾਂ ਮੰਗਵਾਏ ।
ਪੇਸ਼ ਨ ਜਾਂਦੀ ਦੋਖੀਆਂ, ਮੂੰਹ ਭਾਰ ਗਿਰਾਏ ।
ਜਿੱਤ ਹੋ ਗਈ ਖ਼ਾਲਸੇ, ਗੁਰ-ਜਸ ਵਰਤਾਏ ।
ਭਾਵੇਂ ਦੋਖੀ ਤੜਫਸਨ, ਹੈਸਨ ਅਧਿਕਾਏ ।
ਹੋਏ ਫੈਸਲੇ ਸੱਚ ਦੇ, ਲੋਕੀਂ ਦਰਸਾਏ ।
ਕਲਾ ਪੰਥ ਦੀ ਨਿੱਤ ਵਧਾਏ ॥ ੪ ॥

ਲੋਕਾਂ ਵਿੱਚ ਪ੍ਰਸਿੱਧ ਹੈ, ਏਹ ਗੱਲ ਸੁਣਾਈ ।
ਪੁੱਤ ਲਾਡਲਾ ਮਾਪਿਆਂ, ਕਲੰਕ ਲਗਾਈ ।
ਓੜਕ ਸੁਥਰਾ ਬਣੇਗਾ, ਘਰ ਬਾਹਰ ਲੁਟਾਈ ।
ਏਸੇ ਕਰ ਨਹੀਂ ਚਾਹੀਦਾ, ਬਹੁ ਲਾਡ ਸਦਾਈ ।
ਨੌਕਰਸ਼ਾਹੀ ਪੁਲਸ ਨੂੰ, ਬਹੁ ਰਹੀ ਵਧਾਈ ।
ਕਈ ਤਰ੍ਹਾਂ ਕਰ ਓਸ ਦਾ, ਹੈ ਅੰਗ ਰੱਖਾਈ ।
ਲੋਕਾਂ ਨੂੰ ਹੱਥ ਪਾਵੰਦੀ, ਏਹ ਡਰੇ ਨ ਰਾਈ ।
ਰਾਹ ਜਾਂਦਿਆਂ ਰੋਕਦੀ, ਵਰਤੇ ਕਰੜਾਈ ।
ਜਦ ਕਦ ਏਹ ਸਰਕਾਰ ਨੂੰ, ਨੁਕਸਾਨ ਪੁਜਾਈ ।
ਨੌਕਰਸ਼ਾਹੀ ਏਸ 'ਤੇ, ਇਤਬਾਰ ਜਮਾਈ ।
ਸ਼ੱਕ ਸੁਬਹਾ ਨ ਰੱਖੇ ਕਾਈ ॥ ੫ ॥

ਸਿੰਘ ਨਿਹਾਲ ਨਿਹੰਗ ਸਿੰਘ ਜੀ, ਅੰਮ੍ਰਿਤਸਰ ਆਏ ।
ਪੰਜ ਸਿੰਘ ਸੰਗ ਹੋਰ ਸੀ, ਗੁਰ ਦਰਸ਼ਨ ਚਾਏ ।
ਸਨ ਕ੍ਰਿਪਾਨਾਂ ਰੱਖਦੇ, ਅਕਾਲੀ ਭਾਏ ।
ਭਗਤਾਂ ਵਾਲੇ ਪੁੱਜਦੇ, ਅਸਟੇਸ਼ਨ ਜਾਏ ।
ਕ੍ਰਿਪਾਨਾਂ ਨੂੰ ਵੇਖ ਕੇ, ਪੁਲਸੀ ਉਛਲਾਏ ।
ਗੱਡੀ ਵਿਚੋਂ ਕੱਢਕੇ, ਬਹੁਤੇ ਧਮਕਾਏ ।
ਕ੍ਰਿਪਾਨਾਂ ਖੋਹ ਲੈਣ ਨੂੰ, ਸਨ ਜ਼ੋਰ ਲਗਾਏ ।
ਦੇਣ ਨ ਅੱਗੋਂ ਸਿੰਘ ਭੀ, ਹੱਥ ਪੈਰ ਅੜਾਏ ।

ਓੜਕ ਫੜ ਕੇ ਪੁਲਿਸ ਨੇ, ਸੋ ਬੰਦ ਕਰਾਏ ।
ਛੇੜ ਛਿੜੀ ਇਹ ਨਵੀਂ ਹੀ, ਸਿੱਖਾਂ ਸੁਖਦਾਏ ।
ਕੈਸੇ ਸੁੱਤੇ ਟੁੰਬ ਜਗਾਏ ॥ ੬ ॥

ਵਿੱਚ ਅਦਾਲਤ ਚੱਲਿਆ, ਏਹ ਕੇਸ ਅਪਾਰਾ ।
ਦਿੱਤਾ ਸਿੰਘਾਂ ਗੱਜ ਕੇ, ਇਜ਼ਹਾਰ ਕਰਾਰਾ ।
ਮਜ਼੍ਹਬੀ ਸਾਡਾ ਚਿੰਨ੍ਹ ਹੈ, ਨਹੀਂ ਸਕੇ ਉਤਾਰਾ ।
ਪੰਥ ਤੱਕਦਾ ਖ਼ੂਬ ਹੀ, ਏਹ ਅਜਬ ਨਜ਼ਾਰਾ ।
ਇੱਕ ਦੋ ਪਈਆਂ ਪੇਸ਼ੀਆਂ, ਹੋ ਗਿਆ ਨਿਤਾਰਾ ।
ਬਰੀ ਹੋਵੰਦੇ ਸਿੰਘ ਨੇ, ਮੁੱਖ ਫਤ੍ਹੇ ਉਚਾਰਾ ।
ਚੱਲ ਆਏ ਗੁਰਧਾਮ ਸੀ, ਕਰ ਦਰਸ ਪਿਯਾਰਾ ।
ਖ਼ਬਰ ਹੋਈ ਤਾਂ ਪੰਥ ਨੂੰ, ਹੁੰਦਾ ਹੁਸ਼ਿਆਰਾ ।
ਕਮਰ ਕਸ ਲਈ ਜੋਧਿਆਂ, ਪੂਰਾ ਪ੍ਰਣ ਧਾਰਾ ।
ਪੈਰ ਨ ਪਿੱਛੇ ਰੱਖਣਾ, ਰੱਖ ਨਿਸ਼ਚਾ ਭਾਰਾ ।
ਸਤਿਗੁਰ ਸੱਚਾ ਦਏ ਸਹਾਰਾ ॥ ੭ ॥

ਜਗ੍ਹਾ ਜਗ੍ਹਾ ਤੇ ਖ਼ਾਲਸਾ, ਕ੍ਰਿਪਾਨ ਸਜਾਵੈ ।
ਵਿੱਚ ਦੀਵਾਨਾਂ ਰੋਜ਼ ਹੀ, ਗੁਰਮਤੇ ਪਕਾਵੈ ।
ਹੈ ਕ੍ਰਿਪਾਨ ਸੁਧਰਮ ਦਾ, ਏਹ ਚਿੰਨ ਬਤਾਵੈ ।
ਕਈ ਤਰ੍ਹਾਂ ਹੀ ਏਸ ਦਾ, ਪਰਚਾਰ ਕਰਾਵੈ ।
ਲਹਿਰ ਤੁਰੀ ਵਿੱਚ ਖ਼ਾਲਸੇ, ਸੱਭ ਜੋਸ਼ ਦਿਖਾਵੈ ।
ਪੰਜੇ ਕੱਕੇ ਰੱਖਣੇ, ਇਹ ਬਾਣੀ ਗਾਵੈ ।
ਹਰ ਇੱਕ ਦੇ ਹੀ ਚਿੱਤ ਤੋਂ, ਉਮੰਗ ਉਠਾਵੈ ।
ਛੋਟੀ ਪਾ ਕ੍ਰਿਪਾਨ ਨੂੰ, ਕੋ ਖੁਸ਼ੀ ਮਨਾਵੈ ।
ਕੋਈ ਫੁੱਟ ਦੋ ਫੁੱਟ ਦੀ, ਲੈ ਕਮਰ ਸਜਾਵੈ ।
ਕਈ ਵਿਚਾਰੇ ਖੌਫ਼ ਦੇ, ਡਰ ਹੇਠ ਦਬਾਵੈ ।
ਛੋਟੀ ਕੰਘੇ ਨਾਲ ਰਖਾਵੈ ॥ ੮ ॥

ਕਈ ਜਗ੍ਹਾ ਸਿੰਘ ਸਭਾ ਨੇ, ਇਹ ਗੱਲ ਪਕਾਈ ।
ਜਦ ਅੰਮ੍ਰਿਤ ਪਰਚਾਰ ਦਾ, ਵੇਲਾ ਆ ਜਾਈ ।
ਅੰਮ੍ਰਿਤ ਉਸੇ ਛਕਾਉਣਾ, ਕ੍ਰਿਪਾਨ ਸਜਾਈ ।
ਜੋ ਲੰਮੀ ਕ੍ਰਿਪਾਨ ਨਾ ਗਲ ਵਿੱਚ ਲਟਕਾਈ ।

ਅੰਮ੍ਰਿਤ ਨਹੀਂ ਛਕਾਉਣਾ, ਇਹ ਸਾਫ ਸੁਣਾਈ ।
ਕੰਘੇ ਦੀ ਕ੍ਰਿਪਾਨ ਨੂੰ, ਸੱਭ ਰਹੇ ਹਟਾਈ ।
ਪੈਰ ਪੈਰ ਤੇ ਜੋਸ਼ ਏਹ, ਹੁਣ ਵਧਦਾ ਭਾਈ ।
ਜੇ ਕੋ ਆਪਣੇ ਮਿੱਤ ਨੂੰ, ਕਦ ਮਿਲਣੇ ਧਾਈ ।
ਚੰਗੀ ਨਾਲ ਸੁਗਾਤ ਸੋ, ਕ੍ਰਿਪਾਨ ਤਕਾਈ ।
ਮਿਲਨੇ ਵੇਲੇ ਓਸ ਨੂੰ, ਇਹ ਅਰਪੇ ਸਾਈ ।
ਸਤਿਗੁਰ ਕੈਸੀ ਲਹਿਰ ਚਲਾਈ ॥ ੯ ॥

ਜਥੇ ਮੁਖੀ ਵਿੱਚ ਪੰਥ ਦੇ, ਜੋ ਸਨ ਬ਼ਣਾਏ ।
ਆਪੋ ਆਪਣੇ ਸਾਰਿਆਂ, ਗੁਰਮਤੇ ਪਠਾਏ ।
ਅੱਗੇ ਹੁਣ ਸਰਕਾਰ ਦੇ, ਏਹ ਸਵਾਲ ਰਖਾਏ ।
ਮਿਲੇ ਖੁੱਲ ਕ੍ਰਿਪਾਨ ਦੀ, ਸਨ ਦਾਈਏ ਲਾਏ ।
ਪਈਆਂ ਕਈ ਰੁਕਾਵਟਾਂ, ਪਰ ਨਹੀਂ ਰੁਕਾਏ ।
ਸੀ ਦੀਵਾਨ ਜੋ ਖ਼ਾਲਸਾ, ਖੁਦ ਚੀਫ ਸਦਾਏ ।
ਹੈ ਸੀ ਸੋ ਭੀ ਆਖਦਾ, ਪਰ ਜੀਭ ਦਬਾਏ ।
ਇਕ ਉਪਦੇਸ਼ਕ ਉਸ ਦਾ, ਜਦ ਫੜਿਆ ਜਾਏ ।
ਜ਼ੁੰਮੇਵਾਰ ਨੇ ਆਪ ਨੂੰ, ਇਹ ਸਾਫ ਜਨਾਏ ।
ਛੇਤੀ ਏਸੇ ਹੇਤੁ ਨਾ, ਸਰਕਾਰ ਮਨਾਏ ।
ਤਿਓਂ ਤਿਓਂ ਸਿੰਘਾਂ ਜੋਸ਼ ਵਧਾਏ ॥ ੧੦ ॥

ਨਿੱਕੇ ਵੱਡੇ ਜਥੇ ਨੇ, ਨਹੀਂ ਢਿੱਲ ਕਰਾਈ ।
ਨਾਲ ਜ਼ੋਰ ਦੇ ਸਾਰਿਆਂ, ਇਹ ਮੰਗ ਮੰਗਾਈ ।
ਚਿੰਨ੍ਹ ਧਰਮ ਦਾ ਅਸੀਂ ਇਹ ਕਿਓਂ ਛੱਡੇ ਭਾਈ ।
ਸਾਡੇ ਵੱਡੇ ਏਸ ਹੇਤ, ਗਏ ਘਾਲ ਕਮਾਈ ।
ਤਨ ਮਨ ਧਨ ਨੂੰ ਵਾਰ ਕੇ, ਗੁਰ ਦਾਤਿ ਮਿਲਾਈ ।
ਜਦ ਬੰਦੇ ਗਲ ਸਤਿਗੁਰੂ, ਕਿਰਪਾਨ ਸਜਾਈ ।
ਸਿੰਘਾਂ ਖੋਹ ਕੇ ਉਸ ਤੋਂ, ਗਲ ਆਪਣੇ ਪਾਈ ।
ਇਹ ਕੀ ਸਤਿਗੁਰੂ ਆਪਣੇ, ਕਹਿ ਰੀਤ ਕਮਾਈ ।
ਹੈਸੀ ਵਸਤੂ ਅਸਾਂ ਦੀ, ਇਸ ਨੂੰ ਬਖਸ਼ਾਈ ।
ਹੱਸੇ ਸਤਿਗੁਰ ਵੇਖਕੇ, ਸਿੰਘਾਂ ਚਤੁਰਾਈ ।
ਧੰਨ ਖ਼ਾਲਸਾ ਮੂੰਹੋਂ ਅਲਾਈ ॥ ੧੧ ॥

ਲੱਖੀ ਜੰਗਲ ਸਤਿਗੁਰੂ, ਜਦ ਸਨ ਠਹਿਰਾਏ ।
ਹੁਕਮ ਦਿਤੇ ਸੀ ਆਪ ਨੇ, ਏਹ ਵੱਜ ਵਜਾਏ ।
ਲੁੱਟੇ ਜਾ ਕੇ ਖ਼ਾਲਸਾ, ਨਹੀਂ ਦੇਰ ਲਗਾਏ ।
ਸਿੱਖ ਬਿਨਾਂ ਕ੍ਰਿਪਾਨ ਜੋ, ਤਨਖਾਹੀ ਸਦਾਏ ।
ਧਨੀ ਪੋਠੋਹਾਰ ਦੀ, ਤਾਂ ਸੰਗਤ ਆਏ ।
ਓਹ ਸਨ ਬਿਨ ਕ੍ਰਿਪਾਨ ਹੀ, ਗੁਰ ਦਰਸ਼ਨ ਜਾਏ ।
ਜੱਥਾ ਗਿਆ ਇਕ ਖ਼ਾਲਸੇ, ਝਟ ਲੁੱਟ ਦੁੜਾਏ ।
ਆਈ ਸੰਗਤ ਗੁਰੂ ਪਾਸ, ਫਰਿਆਦ ਕਰਾਏ ।
" ਸਤਿਗੁਰ ਸਾਨੂੰ ਖ਼ਾਲਸਾ, ਕਿਉਂ ਲੁੱਟ ਲਿਆਏ ।
" ਕਹਿਰ ਵਰਤਿਆ ਅਸਾਂ ਤੇ, ਕੀ ਕਹੀਏ ਗਾਏ " ।
ਸਤਿਗੁਰ ਅੱਗੋਂ ਹੱਸ ਬੁਲਾਏ ॥ ੧੨ ॥

" ਸਾਰੀ ਵਸਤੂ ਮਿਲੇਗੀ, ਜੋ ਗਈ ਤੁਮਾਰੀ ।
" ਏਹ ਇਕ ਸਿੱਖਯਾ ਦੇਣੇਂ ਨੂੰ, ਸੀ ਕਾਰ ਗੁਜ਼ਾਰੀ ।
" ਸਿੱਖ ਨਾ ਸਿੱਖਾਂ ਲੁੱਟਦੇ, ਏਹ ਲਓ ਵਿਚਾਰੀ ।
" ਕਿਉਂ ਕ੍ਰਿਪਾਨ ਨਾ ਤੁਸਾਂ ਨੇ, ਹੁਣ ਤੀਕਰ ਧਾਰੀ ।
" ਸਿੰਘਾਂ ਬਦਲੇ ਸਦਾ ਹੀ, ਕ੍ਰਿਪਾਨ ਪਿਆਰੀ ।
" ਮਿਲੀ ਤੁਸਾਂ ਨੂੰ ਦਾਤਿ ਏਹ, ਵੱਡ ਮੁਲ ਅਪਾਰੀ ।
" ਹੈ ਕਮਜ਼ੋਰੀ ਤੁਸਾਂ ਦੀ, ਜੋ ਰਹੇ ਵਿਸਾਰੀ " ।
ਗੁਰਚਰਨਾਂ ਤੇ ਸਾਰਿਆਂ, ਤਾਂ ਅਰਜ਼ ਗੁਜ਼ਾਰੀ ।
" ਬਖਸ਼ੋ ਸਤਿਗੁਰ ਅਸਾਂ ਦੀ, ਭੁੱਲ ਪਾਛਲ ਸਾਰੀ ।
ਕ੍ਰਿਪਾ ਕਰਕੇ ਕਰ ਦਿਓ, ਅੱਗੋਂ ਬਲਿਕਾਰੀ ।
ਦੇ ਕ੍ਰਿਪਾਨਾਂ ਪਰ ਉਪਕਾਰੀ ॥ ੧੩ ॥

ਸਤਿਗੁਰ ਸੱਚੇ ਪਾਤਿਸ਼ਾਹ, ਏਹ ਗਿਰਾ ਉਚਾਰੀ ।
" ਕਾਇਰਤਾ ਨੂੰ ਕੱਢ ਦਿਓ, ਹੋ ਕੇ ਬਲਕਾਰੀ ।
" ਨਾਮ ਤੁਸਾਂ ਦਾ ਸਿੰਘ ਹੈ, ਸਿੰਘ ਖਸਲਤ ਧਾਰੀ ।
" ਫੜੋ ਹੱਥ ਕ੍ਰਿਪਾਨ ਨੂੰ, ਗੱਜੋ ਲਲਕਾਰੀ ।
" ਮਾਰੋ ਵੈਰੀ ਧਰਮ ਦੇ, ਬਣ ਕੇ ਉਪਕਾਰੀ ।
" ਧੀਰਜ ਰੱਖੋ ਸਦਾ ਹੀ, ਕਰਤਾਰ ਚਿਤਾਰੀ ।
" ਰਾਖੇ ਹੋ ਕੇ ਧਰਮ ਦੇ, ਇੱਛਾ ਅਨੁਸਾਰੀ ।
" ਗਊ ਗਰੀਬਾਂ ਰੱਖਣਾਂ, ਹੱਥ ਦਯਾ ਉਠਾਰੀ ।

" ਕਹੋ ਨ ਕੌੜੀ ਕਿਸੇ ਨੂੰ, ਨਿਜ ਲਵੋ ਸਹਾਰੀ ।
" ਸ਼ਾਂਤੀ ਹੈ ਵਰਤਾਵਣੀ, ਵਿੱਚ ਦੁਨੀਆਂ ਸਾਰੀ ।
" ਇਹ ਸਿੱਖਾਂ ਦੀ ਖ਼ੂਬੀ ਭਾਰੀ " ॥ ੧੪ ॥

ਕਿਹਾ ਖ਼ਾਲਸੇ " ਗੁਰੂ ਜੀ, ਇਹ ਅਰਜ਼ ਹਮਾਰੀ ।
" ਕ੍ਰਿਪਾਨ ਧਰਮ ਜੋ ਸਿੰਘ ਦਾ, ਹੈ ਆਗਿਆ ਥਾਰੀ ।
" ਬੰਦਾ ਮੋਨਾ ਹੋਣ ਤੇ, ਨਾਹੀ ਅਧਿਕਾਰੀ ।
" ਸਿੰਘ ਸਜੇ ਤੇ ਦੇ ਦਿਓ, ਹਮੇਂ ਹੈਂ ਅਨੁਸਾਰੀ ।
" ਨਹੀਂ ਤੇ ਸਾਡੀ ਚੀਜ਼ ਹੈ, ਸੋ ਲਈ ਸੰਭਾਰੀ " ।
ਸਤਿਗੁਰ ਨੇ ਪ੍ਰਸੰਨ ਹੋਇ, ਫਿਰ ਕਿਹਾ ਪੁਕਾਰੀ ।
" ਤੁਸਾਂ ਵੇਖਣੇ ਵਾਸਤੇ, ਏਹ ਕੀਤੀ ਕਾਰੀ ।
" ਹੁਣ ਨਿਸ਼ਚਾ ਹੋ ਗਿਆ ਹੈ, ਸਿੰਘ ਜੋਧੇ ਭਾਰੀ ।
" ਵਸਤ ਆਪਨੀ ਲੈਣ ਨੂੰ, ਹੋਏ ਬਲਿਕਾਰੀ ।
" ਚੰਗੀ ਪੁਰਖ ਅਕਾਲ ਨੇ, ਹੈ ਕਿਰਪਾਧਾਰੀ " ।
ਸਿੰਘ ਧਰਮ ਦੀ ਕਰ ਰਖਵਾਰੀ ॥ ੧੫ ॥

ਉਸ ਰੋਜ਼ ਤੋਂ ਸਤਿਗੁਰੂ, ਕ੍ਰਿਪਾਨ ਫੜਾਈ ।
ਕੌਣ ਜੰਮਯਾਂ ਜਗਤ ਵਿੱਚ, ਜੋ ਸਕੈ ਛੁਡਾਈ ।
ਬੜੇ ਚਿਰਾਂ ਤੋਂ ਆਣ ਸੀ, ਰੁੱਤ ਹੋਰ ਫਿਰਾਈ ।
ਸਿੰਘ ਸੂਰਮੇਂ ਏਸ ਨੂੰ, ਸਨ ਰਹੇ ਭੁਲਾਈ ।
ਕੋਈ ਛੋਟੀ ਕੰਘਿਆਂ ਵਿੱਚ ਰਹੀ ਰਖਾਈ ।
ਨਹੀਂ ਸੀ ਗੁਰ ਨੂੰ ਭਾਂਵਦੀ, ਏਹ ਗੱਲ ਕਦਾਈ ।
ਆਪੇ ਅਪਨੇ ਪੰਥ ਦੀ, ਕਰਦੇ ਤਕੜਾਈ ।
ਏਸੇ ਕਰਕੇ ਸਤਿਗੁਰੂ, ਇਹ ਛੇੜ ਛਿੜਾਈ ।
ਰੱਖਦੇ ਸਿੰਘ ਦਲੇਰ ਨੇ, ਕ੍ਰਿਪਾਨ ਲਗਾਈ ।
ਇਹ ਗੱਲਾਂ ਸਰਕਾਰ ਵੀ, ਨਿੱਤ ਰਹੀ ਸੁਣਾਈ ।
ਨੀਤ ਨ ਇਸ ਦੀ ਭਲਾ ਕਰਾਈ ॥ ੧੬ ॥

ਕਈ ਜਗ੍ਹਾ 'ਤੇ ਪੁਲਸ ਨੇ, ਸਨ ਸਿੰਘ ਫੜਾਏ ।
ਵਿਚ ਅਦਾਲਤ ਜਾਇਕੇ, ਬਹੁ ਕੇਸ ਚਲਾਏ ।
ਕਰ ਜੁਰਮਾਨੇ ਉਨ੍ਹਾਂ ਨੂੰ, ਕਿਰਪਾਨ ਖੁਹਾਏ ।
ਇਸੀ ਤਰ੍ਹਾਂ ਦੀ ਸਖ਼ਤੀਆਂ ਸਿੰਘ ਰਹੇ ਝੱਲਾਏ ।

ਪਰ ਨ ਪਾਸਾ ਮੋੜਿਆ, ਪਗ ਅੱਗੇ ਪਾਏ ।
ਧਰਮ ਚਿੰਨ੍ਹ ਹੈ ਅਸਾਂ ਦਾ, ਨਹੀਂ ਛਡਿਆ ਜਾਏ ।
ਦਿਨ ਰਾਤ ਸਰਕਾਰ ਨੂੰ, ਗੁਰਮਤੇ ਪਠਾਏ ।
ਹਰ ਇਕ ਸਿੱਖ ਦੇ ਮੂੰਹ ਤੋਂ, ਅਵਾਜ਼ ਉਠਾਏ ।
ਖੁੱਲ ਕਰੇ ਕ੍ਰਿਪਾਨ ਦੀ, ਸਰਕਾਰ ਕਢਾਏ ।
ਸਿੰਘ ਰਹੇ ਸੱਭ ਮੰਗ ਮੰਗਾਏ ।। ੧੭ ।।

ਸਾਰੇ ਹਿੰਦੁਸਤਾਨ ਦੇ, ਵਿੱਚ ਧੁੰਮਾਂ ਪਾਈਆਂ ।
ਜਿੱਥੇ ਜਿੱਥੇ ਸਿੰਘ ਸੀ, ਦੇ ਉੱਠੇ ਦੁਹਾਈਆਂ ।
ਕਿਉਂ ਸਾਡੀ ਕ੍ਰਿਪਾਨ 'ਤੇ, ਹਨ ਕੈਦਾਂ ਲਾਈਆਂ ।
ਗੌਰਮਿੰਟ ਨੂੰ ਚਾਹੀਦਾ, ਨ ਕਰੇ ਕੁਦਾਈਆਂ ।
ਏਹ ਕ੍ਰਿਪਾਨਾਂ ਗੁਰੂ ਨੇ, ਸਾਨੂੰ ਪਕੜਾਈਆਂ ।
ਛੱਡਣ ਇਸ ਨੂੰ ਸਿੰਘ ਨਾ, ਲਾ ਬੈਠੇ ਦਾਈਆਂ ।
ਧਰਮ ਪਾਲਣ ਖ਼ਾਲਸੇ, ਇਹ ਸੱਚ ਸੁਣਾਈਆਂ ।
ਗੌਰਮਿੰਟ ਪਾਬੰਦੀਆਂ, ਨਾਹੱਕ ਕਰਾਈਆਂ ।
ਸਿੰਘਾਂ ਕਦੇ ਨ ਮੰਨਣੀ, ਗੱਲਾਂ ਅਨਿਯਾਈਆਂ ।
ਤਦ ਅੱਖਾਂ ਸਰਕਾਰ ਦੀ, ਸਨ ਆਨ ਖੁਲਾਈਆਂ ।
ਵੈਸਰਾਇ ਕਈ ਸੋਚ ਦਨਾਈਆਂ ।। ੧੮ ।।

ਵੈਸਰਾਇ ਨੇ ਸੋਚ ਕੇ, ਐਲਾਨ ਕਢਾਏ ।
ਜੋ ਸੀ ਸਿੰਘਾਂ ਮੰਗਿਆ, ਪਰਵਾਨ ਕਰਾਏ ।
ਖੁੱਲ ਹੋਈ ਕ੍ਰਿਪਾਨ ਦੀ, ਏਹ ਸਾਫ਼ ਲਿਖਾਏ ।
ਵੱਡੀ ਛੋਟੀ ਹੋਣ ਦਾ, ਨਹੀਂ ਨਾਮ ਰਖਾਏ ।
ਸਿੰਘ ਗੁਰੂ ਦਾ ਏਸ ਨੂੰ, ਬੇਸ਼ਕ ਸਜਾਏ ।
ਸੱਭ ਪਾਬੰਦੀ ਏਸ ਦੀ, ਹੁਣ ਦਈ ਹਟਾਏ ।
ਵਿਚ ਅਖ਼ਬਾਰਾਂ ਨਿਕਲੀ, ਏਹ ਖ਼ਬਰ ਗਜਾਏ ।
ਥਾਂਉ ਥਾਂਈ ਸਿੰਘਾਂ ਨੇ, ਸੁਣ ਸ਼ੁਕਰ ਮਨਾਏ ।
ਸੱਭ ਕ੍ਰਿਪਾਨਾਂ ਲੱਭਦੇ, ਜੋ ਕਿਤੋਂ ਲਭਾਏ ।
ਨਿੱਕੇ ਵੱਡੇ ਪਹਿਨ ਕੇ, ਹੋ ਗਏ ਸਵਾਏ ।
ਕੈਸੇ ਸਤਿਗੁਰ ਢੰਗ ਬਣਾਏ ।। ੧੯ ।।

ਕਈ ਦੁਕਾਨਾਂ ਖੁਲੀਆਂ, ਕ੍ਰਿਪਾਨਾਂ ਵਾਲੀ ।
ਫਤ੍ਹੇ ਦੂਸਰੀ ਖਾਲਸੇ, ਏਹ ਲਈ ਸੁਖਾਲੀ ।

ਹੁਣ ਕ੍ਰਿਪਾਨਾਂ ਰੱਖਣ ਦੀ, ਹੈ ਸੁਰਤ ਸੰਭਾਲੀ ।
ਸੁਣ ਸੁਣ ਸਿੱਖਾਂ ਸਾਰਿਆਂ, ਚੜ੍ਹ ਜਾਂਦੀ ਲਾਲੀ ।
ਬਾਗ਼ ਪੰਥ ਦਾ ਆਪ ਹੈ, ਗੁਰ ਸੱਚਾ ਮਾਲੀ ।
ਕੋਈ ਸਿੰਘ ਨ ਰਹੇਗਾ, ਕ੍ਰਿਪਾਨੋਂ ਖ਼ਾਲੀ ।
ਇਹ ਕਮਜ਼ੋਰੀ ਪਈ ਸੀ, ਗੁਰ ਆਪ ਨਿਕਾਲੀ ।
ਤਕੜੇ ਕੀਤਾ ਪੰਥ ਨੂੰ, ਦੇ ਸਿੱਖ ਨਿਰਾਲੀ ।
ਨਵੇਂ ਸਿਰੇ ਤੋਂ ਹੋ ਗਏ, ਰਸ ਬੀਰ ਖਿਯਾਲੀ ।
ਸਿੰਘ ਸੂਰਮੇਂ ਕਰਨਗੇ, ਹੁਣ ਹੱਥ ਕਮਾਲੀ ।
ਪ੍ਰਗਟ ਹੋਸਨ ਸਿੰਘ ਅਕਾਲੀ ॥ ੨੦ ॥ ੪ ॥

ੴ ਸਤਿਗੁਰ ਪ੍ਰਸਾਦਿ

ਅਧਿਆਇ – ੫

# ਗੁਰਦਵਾਰਾ ਰਕਾਬ ਗੰਜ ਦੀ ਕੰਧ

ਦੋਹਰਾ : ਸਤਿਗੁਰੂ ਸੱਚੇ ਪਾਤਿਸ਼ਾਹ, ਕ੍ਰਿਪਾ ਕੀਤੀ ਫੇਰ ।
ਦਿੱਲੀ ਵਿੱਚ ਗੁਰਧਾਮ ਦੀ, ਢੱਠੀ ਕੰਧ ਹਨੇਰ ।। ੧ ।।

ਪਉੜੀ : ਗੌਰਮਿੰਟ ਅੰਗਰੇਜ਼ ਨੇ, ਇਹ ਗੱਲ ਪਕਾਈ ।
ਤਖ਼ਤ ਸ਼ਾਹੀ ਨੂੰ ਬਦਲ ਕੇ, ਕਰਨੀ ਪਕਿਆਈ ।
ਆਵੇਗਾ ਕਲਕੱਤਿਓਂ, ਦਿੱਲੀ ਵੱਲ ਭਾਈ ।
ਤਖ਼ਤ ਹਿੰਦ ਦਾ ਏਸ ਥਾਂ, ਹੁਣ ਰਹੇ ਸਜਾਈ ।
ਸ਼ਾਹਨਸ਼ਾਹ ਚੱਲ ਆਂਵਦਾ, ਜਲਸਾ ਅਧਿਕਾਈ ।
ਰਾਜੇ ਪਰਜਾ ਹਿੰਦ ਦੀ, ਆ ਜੁੜੇ ਸਬਾਈ ।
ਅਜਬ ਨਜਾਰਾ ਬਣ ਰਿਹਾ, ਬੇਅੰਤ ਲੁਕਾਈ ।
ਸਾਰੇ ਹਿੰਦੁਸਤਾਨ ਦੇ, ਵਿੱਚ ਖ਼ਬਰ ਸੁਣਾਈ ।
ਸ਼ਾਹੀ ਤਖ਼ਤ ਸੁ ਹਿੰਦ ਦਾ, ਦਿੱਲੀ ਲਖ ਪਾਈ ।
ਆ ਗਏ ਵੇਖਣ ਕਾਰਨੇ, ਸੱਭ ਖੁਸ਼ੀ ਮਨਾਈ ।
ਨਿਮਕ ਹਲਾਲੀ ਖ਼ੂਬ ਵਖਾਈ ।। ੨ ।।

ਪਤਾ ਨਹੀਂ ਕੀ ਹਾਕਮਾਂ, ਏਹ ਮਸਲੇ ਤਾੜੇ ।
ਜਲਸੇ ਪਹਿਲਾਂ ਹੁਕਮ ਏਹ, ਸੱਭ ਥਾਈਂ ਚਾੜ੍ਹੇ ।
ਕਈ ਦਰਜਨਾਂ ਪਿੰਡ ਸੀ, ਲਿੱਸੇ ਤੇ ਮਾੜੇ ।
ਸ਼ਾਹੀ ਹੁਕਮ ਚੜਾਏ ਕੇ, ਇਕ ਟੱਕ ਉਜਾੜੇ ।
ਭਾਵੇਂ ਦਿੱਤਾ ਮੁੱਲ ਵੀ, ਪਰ ਗਏ ਲਤਾੜੇ ।
ਦੁਖੀ ਹੋਏ ਸੱਭ ਜੀਵ ਸੀ, ਜਿਨ ਪਏ ਪੁਵਾੜੇ ।
ਸ਼ਾਹੀਵਾਲੇ ਬਾਰ ਵਿੱਚ, ਜਾ ਵਸੇ ਉਕਾੜੇ ।
ਵਸਦੇ ਛੱਡੇ ਘਰ ਜਿੰਨ੍ਹਾਂ, ਪੈ ਰਹਿਨ ਉਜਾੜੇ ।
ਪੇਸ਼ ਗਰੀਬਾਂ ਗਈ ਨਾ, ਕੀ ਕਰਨ ਦੁਖਾੜੇ ।
ਮਾਰੇ ਮਾਰੇ ਫਿਰ ਰਹੇ, ਗਏ ਪੈਰ ਉਖਾੜੇ ।
ਕੁਦਰਤ ਮੰਦੇ ਕਰੇ ਦਿਹਾੜੇ ।। ੩ ।।

ਚਾਰ ਮੀਲ ਤੇ ਦਿੱਲੀਓਂ, ਇਕ ਗੁਰਦਵਾਰਾ ।
ਕਹਿੰਦੇ ਗੰਜ ਰਕਾਬ ਨੇ, ਹੈ ਉਚਾ ਭਾਰਾ ।
ਤੇਗ਼ ਬਹਾਦਰ ਗੁਰੂ ਦਾ, ਧੜ ਜਹਿ ਸਸਕਾਰਾ ।
ਦੂਰ ਦੂਰ ਤੋਂ ਸੰਗਤਾਂ, ਆ ਕਰਨ ਦਿਦਾਰਾ ।
ਇਸ ਦੇ ਪਿੰਡ ਜਗੀਰ ਦੇ, ਆਏ ਵਿਚਕਾਰਾ ।
ਲੈ ਕੇ ਮੁੱਲ ਸਰਕਾਰ ਨੇ, ਕਰ ਕਬਜ਼ਾ ਭਾਰਾ ।
ਪਰ ਜੋ ਗੁਰ ਦੇ ਬਾਗ ਦੀ, ਥਾਂ ਅਪਰ ਅਪਾਰਾ ।
ਚਾਰ ਤਰਫ਼ ਗੁਰਧਾਮ ਦੇ, ਜੋ ਬਣੀ ਦਿਵਾਰਾ ।
ਹੈ ਰਿਦੇ ਤੇ ਬਣ ਰਿਹਾ, ਏਹ ਅਜਬ ਨਜ਼ਾਰਾ ।
ਨੌਕਰ ਸ਼ਾਹੀ ਓਸ ਤੇ, ਜਾ ਹੱਥ ਪਸਾਰਾ ।
ਹੁਣ ਛਿੜਿਆ ਏਹ ਵੱਡਾ ਕਾਰਾ ॥ ੪ ॥

ਦਫ਼ਤਰ ਬਣਿਆ ਹਿੰਦ ਦਾ, ਸੀ ਪੂਰਬ ਵੰਨੇ ।
ਵੈਸਰਾਇ ਦਾ ਬੰਗਲਾ, ਵੱਲ ਦਖਣ ਮੰਨੇ ।
ਨਾਲ ਕੰਧ ਗੁਰਧਾਮ ਦੇ, ਆ ਜੁੜਦੇ ਚੰਨੇ ।
ਸੜਕਾਂ ਸਿੱਧੀਆਂ ਕਰਨ ਨੂੰ, ਚੁੱਕ ਦਾਈਏ ਬੰਨੇ ।
ਕੰਧ ਗਿਰਾਈ ਬਾਗ਼ ਦੀ, ਇੱਕ ਨੁੱਕਰ ਭੰਨੇ ।
ਹਾਕਮ ਇੱਕ ਦੋ ਸਿੱਖ ਸੀ, ਪਰ ਅਕਲੋਂ ਅੰਨੇ ।
ਪੂਰੇ ਜੀ ਹਜ਼ੂਰੀਏ, ਰੂੰ ਦਿੱਤੇ ਕੰਨੇ ।
ਰੋੜੀ ਦੇਂਦਾ ਜੱਟ ਜਿਓਂ, ਨਹੀਂ ਦੇਵੇ ਗੰਨੇ ।
ਏਹੋ ਮਸਾਲਾ ਵਰਤਣਾ, ਹੋਈ ਗੱਲ ਕੁਵੰਨੇ ।
ਪੁਰਖ ਸਿਆਣੇ ਸੋਚਦੇ, ਮੰਨੇ ਪ੍ਰਮੰਨੇ ।
ਲੂਣ ਭੰਨਿਆਂ ਕਾਂਸੀ ਛੰਨੇ ॥ ੫ ॥

ਨੌਕਰਸ਼ਾਹੀ ਜਦੋਂ ਸੀ, ਇਹ ਕੰਧ ਗਿਰਾਈ ।
ਸਾਰੇ ਵਿੱਚ ਪੰਜਾਬ ਦੇ, ਇਹ ਗੱਲ ਧੁਮਾਈ ।
ਸੁਣਕੇ ਸਿੰਘਾਂ ਸਾਰਿਆਂ, ਰਿਦ ਅੱਗ ਮਚਾਈ ।
ਕੌਮੀ ਜੋਸ਼ ਬਰੂਦ ਨੂੰ, ਇਹ ਚੜਿੰਗ ਲਗਾਈ ।
ਬਹੁਤੇ ਚਿੱਤੋਂ ਤੜਫਦੇ, ਕਈ ਰੌਲਾ ਪਾਈ ।
ਹਿੰਮਤ ਵੜਨ ਮੈਦਾਨ ਦੀ, ਕੋ ਰੱਖੈ ਨ ਭਾਈ ।
ਝੋਲੀ ਚੁੱਕਾਂ ਪੰਥ ਦੇ, ਵਿੱਚ ਜ਼ੋਰ ਵਧਾਈ ।
ਡਰਦਾ ਕੋਈ ਨ ਬੋਲਦਾ, ਰਹਿ ਚੁੱਪ ਵਟਾਈ ।

ਝੋਲੀ ਚੁੱਕਾਂ ਭੈੜਿਆਂ, ਕਰਤੂਤ ਕਮਾਈ ।
ਧੋਖਾ ਦੇ ਸਰਕਾਰ ਨੂੰ, ਏਹ ਛੇੜ ਛਿੜਾਈ ।
ਸੁੱਤੀ ਸੁੱਤੀ ਕਲਹਿ ਜਗਾਈ ।। ੬ ।।

ਕਾਨਫ੍ਰੰਸ ਜੋ ਵਿੱਦਿਆ, ਸਿੱਖਾਂ ਦੀ ਭਾਈ ।
ਸੋ ਭੀ ਚੀਫ਼ ਦੀਵਾਨ ਦੇ, ਕਬਜ਼ੇ ਵਿੱਚ ਆਈ ।
ਕੰਮ ਚੰਗਾ ਇੱਕ ਜਾਣ ਕੇ, ਸੱਭ ਰਹੇ ਮਨਾਈ ।
ਵਿੱਦਿਆ ਦੇ ਪਰਚਾਰ ਦੀ, ਗੱਲ ਏਹ ਲਖਾਈ ।
ਵਿੱਚ ਜਲੰਧਰ ਸ਼ੈਹਰ ਦੇ, ਹੋ ਨੀਯਤ ਪਾਈ ।
ਕਈ ਹਜ਼ਾਰਾਂ ਖ਼ਾਲਸਾ, ਤਾਂ ਜੁੜਿਆ ਸਾਈ ।
ਕੌਮੀ ਦਰਦ ਜੋ ਰੱਖਦੇ, ਸੋ ਰਹੇ ਤਕਾਈ ।
ਪੇਸ਼ ਕਰਨ ਗੁਰਮਤੇ ਨੂੰ, ਰਹਿ ਸੋਚ ਦੜਾਈ ।
ਝੋਲੀ ਚੁੱਕਾਂ ਦਬ ਦਬੇ, ਸਨ ਬਹੁਤ ਦਿਸਾਈ ।
ਏਸੇ ਕਰਕੇ ਦਿਸਦੀ, ਭਾਰੀ ਕਠਿਨਾਈ ।
ਪਰ ਹੁਣ ਨਹੀਂ ਸਹਾਰੀ ਜਾਈ ।। ੭ ।।

ਸਿੰਘ ਗੁਰੂ ਦਾ ਗੱਜਿਆ, ਹਰਿਚੰਦ ਮ੍ਰਿਗਆਰਾ ।
ਵਾਸੀ ਜੋ ਪੁਰ ਲੈਲ ਦਾ, ਉਘੱਾ ਸਰਦਾਰਾ ।
ਦਰਦ ਕੌਮ ਦਾ ਰੱਖਦਾ, ਸੀਨੇ ਵਿਚਕਾਰਾ ।
ਤਨ ਮਨ ਧਨ ਹਿਤ ਕੌਮ ਦੇ, ਦੇ ਵਾਰ ਪਿਆਰਾ ।
ਨਾਮ 'ਖ਼ਾਲਸਾ' ਕੱਢਿਆ, ਇਸ ਨੇ ਅਖ਼ਬਾਰਾ ।
ਵਿੱਚ ਖਲੋਏ ਦੀਵਾਨ ਦੇ, ਕਰ ਉਚ ਪੁਕਾਰਾ ।
" ਜੇ ਪਿਯਾਰਾ ਹੈ ਖ਼ਾਲਸਾ, ਕੁਝ ਗੁਰੂ ਦਵਾਰਾ ।
" ਜਿਸਦੀ ਕੰਧ ਗਿਰਾਏ ਕੇ, ਵਰਤਾਇਆ ਕਾਰਾ ।
" ਪਾਸ ਕਰੋ ਗੁਰਮਤੇ ਨੂੰ, ਲਾ ਜ਼ੋਰ ਕਹਾਰਾ ।
" ਏਹ ਸਿੰਘਾਂ ਦੀ ਸ਼ਾਨ 'ਤੇ, ਹੈ ਵੱਟਾ ਭਾਰਾ ।
" ਬੁਰਾ ਦਿਸਦਾ ਇਹ ਵਰਤਾਰਾ " ।। ੮ ।।

ਜ਼ੋਰ ਪਾਇ ਸਰਕਾਰ ਤੇ, ਲੌ ਕੰਧ ਬਣਾਈ ।
ਭਾਂਵੇ ਸੀ ਸਰਦਾਰ ਨੇ, ਗੱਲ ਸੱਚੀ ਗਾਈ ।
ਦਿਲ ਅੰਦਰ ਗੁਰਧਾਮ ਦੀ, ਇੱਜ਼ਤ ਅਧਿਕਾਈ ।
ਸਿੱਖ ਹਿਰਦਾ ਕਿਓਂ ਜਰ ਸਕੇ, ਏਹ ਵੇਖ ਬੁਰਾਈ ।

ਝੋਲੀ ਚੁੱਕਾਂ ਭੈੜਿਆਂ, ਨਹੀਂ ਇੱਕ ਸੁਣਾਈ ।
" ਕੱਢੋ ਕੱਢੋ ਏਸ ਨੂੰ, " ਚੁੱਕ ਡੰਡ ਮਚਾਈ ।
ਬਾਹਰ ਮੰਡਪੋਂ ਕੱਢਿਆ, ਧੱਕੇ ਮਰਵਾਈ ।
ਥੋੜ੍ਹੇ ਸਾਥੀ ਉਸ ਦੇ, ਉਠ ਸੰਗ ਸਧਾਈ ।
ਪਰ ਦਿਲ ਸਿੱਖਾਂ ਬਹੁਤਿਆਂ, ਰਹੀ ਅੱਗ ਧੁਖਾਈ ।
ਇੱਜ਼ਤ ਉਸ ਸਰਦਾਰ ਦੀ, ਦੂਣੀ ਚਮਕਾਈ ।
ਝੋਲੀ-ਚੁੱਕਾਂ ਲਾਜ ਨ ਆਈ ॥ ੯ ॥

ਸਿੱਖ ਸਿੱਖਾਂ ਨੂੰ ਕੱਢਦੇ, ਸਾਚੇ ਦਰਬਾਰਾਂ ।
ਡਿੱਠਾ ਵਿੱਚ ਇਤਹਾਸ ਦੇ, ਮੈਂ ਸੱਚ ਪੁਕਾਰਾਂ ।
ਵੈਰੀ ਜੋ ਸਨ ਧਰਮ ਦੇ, ਏਹ ਕਰਦੇ ਕਾਰਾਂ ।
ਧਰਮ ਕਰਮ ਤੋਂ ਰੋਕਦੇ, ਸਿੰਘਾਂ ਸਰਦਾਰਾਂ ।
ਪਰ ਨਹੀਂ ਡਿੱਠਾ ਕਿਤੇ ਭੀ, ਜੋ ਕੀਆ ਮਕਾਰਾਂ ।
ਹਾਏ ਖੁਸ਼ਾਮਦ ਭੈੜੀਏ, ਤਕ ਤੋਹਿ ਵਿਹਾਰਾਂ ।
ਕਈ ਤਰ੍ਹਾਂ ਦੀ ਆਣ ਕੇ, ਚਿੱਤ ਫੁਰਨ ਵਿਚਾਰਾਂ ।
ਚਾਪਲੂਸੀਆਂ ਕਰਨ ਤੇ, ਡੁੱਬ ਗਏ ਹਜ਼ਾਰਾਂ ।
ਧਰਮ ਕਰਮ ਨੂੰ ਛੱਡਦੇ, ਬਣ ਕੇ ਗੁਨਾਹਗਾਰਾਂ ।
ਛੱਡ ਦੇਹਿ ਪਿੱਛਾ ਖ਼ਾਲਸੇ, ਮੰਨ ਬਿਨੇ ਅਪਾਰਾਂ ।
ਕੀ ਕੀ ਤੇਰੇ ਕੰਮ ਵਿਖਾਰਾਂ ॥ ੧੦ ॥

ਕਿੱਥੇ ਨੇ ਸਿੰਘ ਸੂਰਮੇਂ, ਜਿਨ੍ਹਾਂ ਜੱਸ ਪਾਏ ?
ਬੇਅਦਬੀ ਸੁਣ ਗੁਰਧਾਮ ਦੀ, ਜੋਧੇ ਉਛਲਾਏ ।
ਸੁੱਖਾ ਸਿੰਘ ਮਤਾਬ ਦੋ, ਅੰਮ੍ਰਿਤਸਰ ਆਏ ।
ਮੱਸੇ ਦਾ ਸਿਰ ਵੱਢ ਕੇ, ਸਿੰਘ ਫਤ੍ਹੇ ਗਜਾਏ ।
ਗੁਰੂਧਾਮ ਗੁਰ ਪਿਯਾਰਿਆਂ, ਅਜ਼ਾਦ ਕਰਾਏ ।
ਵਿੱਚ ਦੁਸ਼ਮਣਾਂ ਆਇਕੇ, ਓਹ ਹੱਥ ਵਖਾਏ ।
ਜਦ ਲੌਂ ਸੂਰਜ ਚੰਦ ਨੇ, ਸੋਭਾ ਅਧਿਕਾਏ ।
ਕਿੱਥੇ ਝੋਲੀ ਚੁੱਕ ਏਹ, ਮਨਮੁੱਖ ਦਰਸਾਏ ।
ਗੁਰੂ ਧਾਮ ਦੇ ਨਾਮ ਤੋਂ, ਡਾਢੇ ਤੜਫਾਏ ।
ਸਿੰਘ ਗੁਰੂ ਦਾ ਕੱਢਿਆ, ਕੀ ਖੋਟ ਕਮਾਏ ।
ਘੋਰ ਨਰਕ ਵਿੱਚ ਪੈਸਨ ਜਾਏ ॥ ੧੧ ॥

ਸਿੱਖਾਂ ਦੇ ਵਿੱਚ ਛਿੜ ਪਈ, ਇਹ ਧਰਮ ਲੜਾਈ ।
ਪਿੱਛੇ ਪੈਰ ਨ ਸੁੱਟਣਾ, ਅੱਗੇ ਨੂੰ ਜਾਈ ।
ਕੰਧ ਗਿਰੀ ਗੁਰਧਾਮ ਦੀ, ਨਹੀਂ ਵੇਖ ਸਕਾਈ ।
ਨਾਲ ਸਿੰਘ ਹਰਿਚੰਦ ਦੇ, ਰਲਦੇ ਅਧਿਕਾਈ ।
ਰਲ ਮਿਲ ਸੋਚਾਂ ਸੋਚਦੇ, ਕੀ ਕਰੀਏ ਭਾਈ ।
ਜਥਾ ਸਿੰਘ ਰਣਧੀਰ ਦਾ, ਇੱਕ ਰਿਹਾ ਬਣਾਈ ।
ਓਨ੍ਹਾਂ ਹਿਤ ਕੁਰਬਾਨੀਆਂ, ਇਹ ਗੱਲ ਪਕਾਈ ।
ਜਾਂ ਤੇ ਕੰਧ ਬਨਾਵਣੀ, ਹੈ ਹਿੰਮਤ ਲਾਈ ।
ਨਹੀਂ ਤੇ ਪਾਏ ਸ਼ਹੀਦੀਆਂ, ਗੁਰ ਪੁਰੀ ਸਿਧਾਈ ।
ਏਹੋ ਜਥੇ ਵਿਚਾਰਿਆ, ਗੁਰ ਓਟ ਤਕਾਈ ।
ਪਤਾ ਨਹੀਂ ਕੀ ਗੁਰ ਨੂੰ ਭਾਈ ।। ੧੨ ।।

ਝੋਲੀਚੁੱਕ ਖੁਸ਼ਾਮਦੀ, ਕੀ ਕਰਨ ਖੁਟਾਈਆਂ ।
ਕਈ ਕੁਚਾਲਾਂ ਗੁੱਝੀਆਂ, ਕਰ ਰਹੇ ਕੁਦਾਈਆਂ ।
ਫਰਕ ਨ ਰਖਣ ਮਾਰਨੋਂ, ਇਹ ਕੌਮ ਫਿਦਾਈਆਂ ।
ਖ਼ੈਰਖ਼ਾਹ ਸਰਕਾਰ ਦੇ, ਬਣ ਦੇਣ ਦੁਹਾਈਆਂ ।
ਕੰਧ ਗੇਰ ਸਰਕਾਰ ਨੇ, ਏਹ ਨੀਤਾਂ ਲਾਈਆਂ ।
ਬਣੇ ਜੰਗਲਾ ਏਸ ਥਾਂ, ਏਹ ਹੈਨ ਜਨਾਈਆਂ ।
ਰਾਜ਼ੀ ਸਾਰਾ ਪੰਥ ਹੈ, ਸਰਕਾਰ ਸੁਣਾਈਆਂ ।
ਮੁਖੀ ਪੰਥ ਦੇ ਆਪ ਹੀ, ਬਣ ਧੁਮਾਂ ਪਾਈਆਂ ।
ਪਾਸ ਜਾਏ ਸਰਕਾਰ ਦੇ, ਕਹਿ ਵਾਂਗ ਸੁਦਾਈਆਂ ।
ਡੈਪੂਟੇਸ਼ਨਾਂ ਨਾਲ ਵੀ, ਬਹੁ ਮਿੰਨਤਾਂ ਗਾਈਆਂ ।
ਸੱਚੀ ਗੱਲਾਂ ਪਾਸ ਲੁਕਾਈਆਂ ।। ੧੩ ।।

ਇਹ ਕਮਜ਼ੋਰੀ ਆਪਣੀ, ਸਿਰ ਪੰਥ ਲਗਾਈ ।
ਨਾ ਸੱਚੀ ਸਰਕਾਰ ਨੂੰ, ਹੈ ਗੱਲ ਸੁਣਾਈ ।
ਏਧਰ ਸਾਰੇ ਪੰਥ ਨੂੰ, ਕੁੱਝ ਹੋਰ ਜਨਾਈ ।
ਅੰਦਰ ਅੰਦਰ ਭੰਨਦੇ, ਏਹ ਪਿੰਨੀ ਭਾਈ ।
ਬਣ ਕੇ ਲੀਡਰ ਕੁਦਰਤੀ, ਰਹਿ ਭੜਥੂ ਪਾਈ ।
ਭਾਵੇਂ ਮੰਨੇ ਪੰਥ ਨ, ਚੌਧਰ ਦਿਖਲਾਈ ।
ਫੋਕਾ ਰੋਹਬ ਜਮਾਵੰਦੇ, ਵਿੱਚ ਪੰਥ ਸੁਦਾਈ ।

ਕਦੋਂ ਮੰਨਦਾ ਖ਼ਾਲਸਾ, ਜੋ ਪਿਆ ਜਗਾਈ ।
ਪਟੇਬਾਜ਼ੀਆਂ ਬਹੁਤ ਹੀ, ਸੋ ਰਹੇ ਖਿਡਾਈ ।
ਪੇਸ਼ ਗਈ ਨ ਕੋਈ ਬੀ, ਰਹਿ ਬਹੁਤ ਖਪਾਈ ।
ਹੋਣੀ ਸੋਈ ਜੋ ਸਤਿਗੁਰ ਭਾਈ ।। ੧੪ ।।

ਵੇਲੇ ਏਸੇ ਛਿੜ ਪਿਆ, ਓਹ ਜੁੱਧ ਕਰਾਰਾ ।
ਜਰਮਨ ਪਿਆ ਫਰਾਂਸ ਤੇ, ਦੇ ਕੇ ਲਲਕਾਰਾ ।
ਬਿਲਜਮ ਨੂੰ ਫੇਹ ਸੁੱਟਿਆ, ਸੀ ਜਾਬਰ ਭਾਰਾ ।
ਸੀ ਫਰਾਂਸ ਅੰਗ੍ਰੇਜ਼ ਦੇ, ਵਿੱਚ ਮਿੱਤਰਚਾਰਾ ।
ਨਾਲੇ ਰੂਸ ਤੇ ਇਟਲੀ, ਏਹ ਅਜਬ ਨਜ਼ਾਰਾ ।
ਅਸਟਰੀਆ ਤੇ ਰੂਮ ਨੇ, ਪੱਖ ਜਰਮਨ ਧਾਰਾ ।
ਮਹਾਂਭਾਰਤ ਏਹ ਮੱਚਿਆ, ਜੱਗ ਵਿੱਚ ਦੂਬਾਰਾ ।
ਸਾਰੀ ਦੁਨੀਆਂ ਹੱਲ ਚੱਲੀ, ਗਈ ਮੱਚ ਅਪਾਰਾ ।
ਹੁਣ ਅੰਗ੍ਰੇਜ਼ਾਂ ਵੇਖਿਆ, ਕੁੱਝ ਚਲੈ ਨ ਚਾਰਾ ।
ਵੱਡਾ ਹਿੰਦੁਸਤਾਨ ਦਾ, ਹੈ ਅਸਾਂ ਸਹਾਰਾ ।
ਰਾਜਨੀਤ ਦਾ ਢੰਗ ਵਿਚਾਰਾ ।। ੧੫ ।।

ਸਾਰੇ ਹਿੰਦ ਨੂੰ ਆਖਦੇ, ਏਹ ਬਿਨਤੀ ਗਾਈ ।
" ਜਰਮਨ ਟੁੱਟਾ ਅਸਾਂ ਤੇ, ਜੋ ਵੱਡਾ ਕਸਾਈ ।
" ਜ਼ੁਲਮ ਓਸਦੇ ਬਹੁਤ ਹੀ, ਸੋ ਰਹੇ ਬਤਾਈ ।
" ਚਿੱਤ ਵਿੱਚ ਸੋ ਰਖਦਾ, ਹੈ ਦਯਾ ਨ ਰਾਈ ।
" ਯੂਰਪ ਦੇ ਵਿੱਚ ਉਸ ਨੇ, ਹੈ ਅੱਤ ਮਚਾਈ ।
" ਯੂਰਪ ਨੂੰ ਸੋ ਜਿੱਤ ਕੇ, ਫਿਰ ਕਰਸੀ ਧਾਈ ।
" ਆ ਕੇ ਦੱਬੇ ਹਿੰਦ ਨੂੰ, ਨਹੀਂ ਕਿਵੇਂ ਰੁਕਾਈ ।
" ਤਾਂ ਤੇ ਉਦੱਮ ਏਸ ਦਾ, ਲੌ ਹੁਣੇ ਕਰਾਈ ।
" ਰੋਕੋ ਅੱਗੇ ਚੱਲ ਕੇ, ਏਹ ਸੱਚ ਸੁਣਾਈ ।
" ਮਿਲਣ ਹਿੰਦ ਵਿੱਚ ਤੁਸਾਂ ਨੂੰ, ਹੱਕ ਬਹੁਤੇ ਭਾਈ ।
" ਏਸ ਵੇਲੇ ਜੇ ਲਵੋ ਬਚਾਈ " ।। ੧੬ ।।

ਸਿੱਖਾਂ ਨੂੰ ਵੀ ਆਖਦੇ, ਅਫਸਰ ਸਰਕਾਰੀ ।
" ਸਿੰਘ ਸਦਾ ਹੀ ਅਸਾਂ ਦੇ, ਸੱਚੇ ਹਿਤਕਾਰੀ ।
" ਸੱਜੀ ਬਾਂਹ ਅੰਗਰੇਜ਼ ਦੀ, ਨਹੀਂ ਕੁਝ ਇਨਕਾਰੀ ।

" ਕਈ ਮੁਲਕ ਨੇ ਜਿੱਤਕੇ, ਕੀਤੇ ਅਨੁਸਾਰੀ ।
" ਝੰਡਾ ਝੁਲੇ ਫਰੰਗੀਆਂ, ਵਿੱਚ ਦੁਨੀਆਂ ਸਾਰੀ ।
" ਸਿੱਖਾਂ ਦੀ ਮਰਦਾਨਗੀ, ਹੈ ਪਰਗਟ ਭਾਰੀ " ।
ਏਹੋ ਜਿਹੀ ਫਲਾਹਣੀਆਂ, ਦੇ ਅਪਰ ਅਪਾਰੀ ।
ਕੀਤੇ ਕਾਬੂ ਸਿੰਘ ਵੀ, ਕਰ ਲੈਣ ਤਿਆਰੀ ।
ਭੁੱਖੇ ਕਈ ਮੁਰੱਬਿਆਂ, ਲਾਲਚ ਹੰਕਾਰੀ ।
ਲੀਡਰ ਬਣ ਕੇ ਕਰ ਮੁਖਤਾਰੀ ॥ ੧੭ ॥

ਸਾਰੇ ਹਿੰਦੋਸਤਾਨ ਦੇ, ਵਿੱਚ ਲੈਹਰ ਚਲਾਈ ।
ਹਿੰਦੂ ਮੁਸਲਮਾਨ ਵੀ, ਰਲ ਸਿੱਖ ਸਬਾਈ ।
ਫਿਰ ਫਿਰ ਹੋਕੇ ਦੇਵੰਦੇ, ਪਿੰਡਾਂ ਵਿੱਚ ਜਾਈ ।
ਵਿੱਚ ਜੰਗ ਦੇ ਝੋਕਦੇ, ਫੜ ਆਪਣੇ ਭਾਈ ।
ਨਿਮਕ ਹਲਾਲੀ ਦੱਸਦੇ, ਧੋਖੇ ਗੁੜ ਖਾਈ ।
ਤਨ ਮਨ ਧਨ ਸੱਭ ਵਾਰਦੇ, ਚਿੱਤ ਆਸ ਲਗਾਈ ।
ਜੰਗ ਹਟਣ 'ਤੇ ਮਿਲੇਗਾ, ਸਾਨੂੰ ਸੁਖ ਭਾਈ ।
ਫਰਕ ਨ ਮਾਸਾ ਰੱਖਦੇ, ਸੱਭ ਨੀਤ ਸਫਾਈ ।
ਮਨ ਅਪਣੇ ਦੀ ਭਾਵਨਾ, ਦੂਈ ਵੱਲ ਤਕਾਈ ।
ਏਸ ਗੱਲ ਦੀ ਹਾਕਮਾਂ, ਕੀਤੀ ਵਡਿਆਈ ।
ਵਿੱਚ ਦਰਬਾਰਾਂ ਮੂੰਹ ਤੋਂ ਗਾਈ ॥ ੧੮ ॥

ਸਿੱਖਾਂ ਨੀਤ ਵਿਚਾਰ ਕੇ, ਏਹ ਮਸਲਾ ਧਾਰਾ ।
ਗੁਰਦਵਾਰੇ ਦਾ ਖਿਯਾਲ ਜੋ, ਸੱਭ ਮਨੋਂ ਵਸਾਰਾ ।
ਓਧਰ ਮੁਸਲਮਾਨ ਵੀ, ਏਹ ਫੜਨ ਸਹਾਰਾ ।
ਓਨਾ ਖ਼ਾਸ ਫਰੰਗੀਆਂ, ਸੀ ਕਰ ਇਕਰਾਰਾ ।
ਲਾਰਡ ਜਾਰਜ ਆਖਦਾ, ਏਹ ਖਾਸ ਪੁਕਾਰਾ ।
" ਮਜ਼ਬੀ ਥਾਨ ਤੁਸਾਡੜੇ, ਜੋ ਹੈਨ ਅਪਾਰਾ ।
" ਮੁਸਲਮਾਨ ਹੀ ਰੈਹਨਗੇ, ਓਨ੍ਹਾਂ ਹੱਕਦਾਰਾ ।
" ਸ਼ਾਹ ਰੂਮ ਦੇ ਹੋਣਗੇ, ਕਬਜ਼ੇ ਵਿਚਕਾਰਾ " ।
ਏਨ੍ਹਾਂ ਗੱਲਾਂ ਹੇਠ ਨੇ, ਫਸ ਗਏ ਇਕਸਾਰਾ ।
ਇੱਕ ਦੂੰ ਇੱਕ ਲਗਾਂਵਦੇ ਬਲ ਬਹੁਤਾ ਭਾਰਾ ।
ਓੜਕ ਨੂੰ ਸੱਭ ਸੁਕਾ ਲਾਰਾ ॥ ੧੯ ॥

ਜੇ ਨ ਫੌਜਾਂ ਜਾਂਦੀਆਂ, ਸੱਭ ਹਿੰਦਸਤਾਨੀ ।
ਯੂਰਪ ਅੰਦਰ ਮੱਚਦੀ, ਇਕ ਵੇਰ ਵਿਰਾਨੀ ।
ਗਿਣ ਗਿਣ ਲੈਂਦਾ ਸਾਰਿਆਂ, ਜ਼ਾਲਮ ਬਲਵਾਨੀ ।
ਬਿਲਜਮ ਪੈਰਸ ਸੱਭ ਦੀ, ਨ ਕਿਤੇ ਨਿਸ਼ਾਨੀ ।
ਨਾ ਹੀ ਆਕੜ ਦੱਸਦੇ, ਏਹ ਇੰਗਲਸਤਾਨੀ ।
ਜੋ ਹੁਣ ਅੰਦਰ ਹਿੰਦ ਦੇ, ਕਰ ਰਹੇ ਸ਼ੈਤਾਨੀ ।
ਸਿੱਧੇ ਹੁੰਦੇ ਤੀਰ ਇਹ, ਸੱਭ ਛੋਡ ਗੁਮਾਨੀ ।
ਫੌਜਾਂ ਹਿੰਦੀ ਗੱਜੀਆਂ, ਜਾ ਵਿੱਚ ਮੈਦਾਨੀ ।
ਜਾਨ ਤਲੀ 'ਤੇ ਰੱਖ ਕੇ, ਕਰਦੇ ਕੁਰਬਾਨੀ ।
ਅਸ਼ ਅਸ਼ ਵੈਰੀ ਕਰ ਰਿਹਾ, ਤੱਕ ਜੁੱਧ ਮਹਾਨੀ ।
ਨਹੀਂ ਫਰੰਗੀਆਂ ਇੱਕ ਬੀ ਜਾਣੀ ॥ ੨੦ ॥

ਫੌਜਾਂ ਵਿੱਚ ਫਰਾਂਸ ਦੇ, ਜਦ ਸਾਨ ਪੁਜਾਈਆਂ ।
ਓਸ ਵੇਲੇ ਸੀ ਜਰਮਨਾਂ, ਓਹ ਧੁੰਮਾਂ ਪਾਈਆਂ ।
ਇੱਕ ਦਿਨ ਜੇ ਨ ਪੁੱਜਦੇ, ਤਦ ਹੋਣ ਕੁਦਾਈਆਂ ।
ਹੁੰਦੀ ਖੁਸ਼ੀ ਫਰਾਂਸ ਨੂੰ, ਫੌਜਾਂ ਦਰਸਾਈਆਂ ।
ਲੈ ਲੈ ਨਜ਼ਰਾਂ ਲੇਡੀਆਂ, ਅਗੋਂ ਚੱਲ ਆਈਆਂ ।
ਘਰ ਵਿੱਚ ਲੈ ਲੈ ਹਿੰਦੀਆਂ, ਕਰ ਖੁਸ਼ੀ ਸਿਧਾਈਆਂ ।
ਹੱਥੀਂ ਸੇਵਾ ਕਰਦੀਆਂ, ਹੋ ਘੋਲ ਘੁਮਾਈਆਂ ।
" ਧੰਨ ਤੁਸਾਂ ਦੇ ਪਿਤਾ ਨੇ, ਵਡਭਾਗਣ ਮਾਈਆਂ ।
" ਮਦਦ ਸਾਡੀ ਵਾਸਤੇ, ਆ ਕਰੋ ਲੜਾਈਆਂ ।
" ਜਾਨ ਮੰਗੋ ਤੇ ਦੇ ਦਿਆ, ਨਹੀਂ ਕਦੇ ਲੁਕਾਈਆਂ ।
" ਹਿੰਦ ਵਾਸੀਓ ਧਨ ਕਮਾਈਆਂ " ॥ ੨੧ ॥

ਤੀਵੀਂ ਮਰਦ ਫਰਾਂਸ ਦੇ, ਏਹ ਰਹੇ ਕਰਾਏ ।
ਸਾਰੇ ਹਿੰਦੁਸਤਾਨੀਆਂ, ਬਹੁ ਮਾਨ ਦੁਵਾਏ ।
ਵਿੱਚ ਘਰਾਂ ਲੈ ਜਾਇਕੈ, ਇਹ ਬਚਨ ਸੁਣਾਏ ।
" ਹੈ ਘਰ ਬਾਰ ਸੁ ਆਪਦਾ, ਨਹੀਂ ਸ਼ੰਕਾ ਕਾਏ ।
" ਜੋ ਮੰਗੇ ਸੁ ਦਿਆਂਗੇ, ਨਹੀਂ ਉਜਰ ਬਣਾਏ " ।
ਸੁੱਣਦੇ ਜਦ ਅੰਗ੍ਰੇਜ਼ ਨੇ, ਡਾਢੇ ਘਬਰਾਏ ।
ਤਦ ਹੀ ਵਿੱਚ ਫਰਾਂਸ ਦੇ, ਹੋਕੇ ਫਿਰਵਾਏ ।

" ਕਿਉਂ ਤੁੱਮ ਇੱਜ਼ਤ ਹਿੰਦੀਆਂ, ਨਾਹੱਕ ਵਧਾਏ ।
" ਏਹ ਹਨ ਕੁਲੀ ਅਸਾਂ ਦੇ, ਕਿਉਂ ਸਿਰ ਤੇ ਚਾਏ " ।
ਕਿਹਾ ਨ ਓਨਾਂ ਮੰਨਿਆਂ, ਰਹਿ ਠੂਠ ਚੁਮਾਏ ।
ਹਿੰਦੁਸਤਾਨੀ ਮੰਗਲ ਗਾਏ ॥ ੨੨ ॥

ਜਦ ਫੌਜਾਂ ਦੇ ਵਿੱਚ ਸੀ, ਗੱਲ ਪੁੱਜੀ ਸਾਰੇ ।
ਹਿੰਦੂ ਮੁਸਲਮਾਨ ਮਿਲ, ਤੇ ਸਿੰਘ ਸਰਦਾਰੇ ।
ਕਈ ਗਿਣਤੀਆਂ ਗਿਣ ਰਹੇ, ਕਰ ਸੋਚ ਵਿਚਾਰੇ ।
ਕੈਸੀ ਕਰਦੇ ਕਦਰ ਨੇ, ਅੰਗਰੇਜ਼ ਸਵਾਰੇ ।
ਸਾਨੂੰ ਕੁਲੀ ਦੱਸਦੇ, ਕਰਮਾਂ ਦੇ ਮਾਰੇ ।
ਧ੍ਰਿਗ ਅਸਾਡਾ ਜੀਵਣਾ, ਬਣ ਰਹੇ ਨਿਕਾਰੇ ।
ਵੇਚ ਅਜ਼ਾਦੀ ਆਪਣੀ, ਹੋ ਰਹੇ ਖਵਾਰੇ ।
ਵਿੱਚ ਗ਼ੁਲਾਮੀ ਕੱਟਦੇ, ਹਾਂ ਬੁਰੇ ਦਿਹਾਰੇ ।
ਕਈ ਸਿਆਣੇ ਸੋਚਦੇ, ਮਨ ਕੰਘੀ ਮਾਰੇ ।
ਕਹਿੰਦੇ ਗੱਲ ਨ ਬਣੇਗੀ, ਜੇ ਧਰਮੋਂ ਹਾਰੇ ।
ਵਫ਼ਾਦਾਰੀਆਂ ਹੁਣ ਦਰਕਾਰੇ ॥ ੨੩ ॥

ਸੀ ਗੱਲ ਸਾਰੇ ਹਿੰਦੀਆਂ, ਲੱਗੀ ਦੁਖਦਾਈ ।
ਸੜਦੇ ਹਿਰਦੇ ਸੁਣਦਿਆਂ, ਕਰ ਧੀਰਜਤਾਈ ।
ਨਿਮਕ ਹਲਾਲੀ ਆਪਣੀ, ਨਹੀਂ ਛੱਡੀ ਰਾਈ ।
ਲੜਦੇ ਵਿੱਚ ਮੈਦਾਨ ਦੇ, ਮਨ ਚਾਉ ਉਠਾਈ ॥
ਭੇਤ ਲਏ ਅੰਗ੍ਰੇਜ਼ ਵੀ, ਡਾਢੇ ਪਛਤਾਈ ।
ਏਹ ਕੀਤੀ ਕੀ ਅਸਾਂ ਨੇ, ਸੀ ਮੂਰਖਤਾਈ ।
ਨਿਮਕ ਹਲਾਲੀ ਦੂੱਧ ਦੇ, ਵਿੱਚ ਕਾਂਜੀ ਪਾਈ ।
ਖੁਸ਼ੀ ਕਰਨ ਨੂੰ ਹਿੰਦੀਆਂ, ਫਿਰ ਕਹੈ ਸੁਣਾਈ ।
ਗਲਤੀ ਕੀਤੀ ਕਿਸੇ ਨੇ, ਏਹ ਗੱਲ ਪ੍ਰਗਟਾਈ ।
ਅਸੀਂ ਤੁਸਾਂ ਨੂੰ ਸਮਝਦੇ, ਹਾਂ ਸਕੇ ਸੁ ਭਾਈ ।
ਸ਼ੰਕਾ ਦੇਣਾ ਦੂਰ ਨਾ ਪਾਈ ॥ ੨੪ ॥

ਫੌਜਾਂ ਨੇ ਤਾਂ ਸਾਰੀਆਂ, ਮਨ ਨਹੀਂ ਭੁਲਾਏ ।
ਵਿੱਚ ਜੰਗ ਦੇ ਵੈਰੀਆਂ, ਹੱਥ ਓਹ ਦਿਖਾਏ ।
ਨੱਕਾਂ ਰਸਤੇ ਓਨ੍ਹਾਂ ਨੂੰ, ਸਨ ਚਨੇ ਚਬਾਏ ।

ਨਾਮ ਹਿੰਦ ਦੇ ਜੋਧਿਆਂ, ਨਹੀਂ ਵੱਟੇ ਲਾਏ ।
ਹਿੰਦਸਤਾਨੀ ਸੂਰਮੇਂ, ਰਣ ਬਹੁਤ ਖਪਾਏ ।
ਪਾਈਆਂ ਪਿੰਡ ਪਰਾਲੀਓ, ਲੋਕੀ ਦਰਸਾਏ ।
ਜਿਉਂ ਜਿਉਂ ਅੰਤ ਲੜਾਈ ਦਾ, ਹੁਣ ਨੇੜ ਢੁਕਾਏ ।
ਤਿਉਂ ਤਿਉਂ ਅੱਖ ਫਰੰਗੀਆਂ, ਹੁਣ ਫਿਰਦੀ ਜਾਏ ।
ਕਈ ਸਿਆਣੇ ਸੋਚਦੇ, ਏਹ ਰੰਗ ਤੱਕਾਏ ।
ਪਤਾ ਨਹੀਂ ਕੀ ਅੱਗੇ ਆਏ ॥ ੨੫ ॥

ਜਿਉਂ ਜਿਉਂ ਕਰਕੇ ਮੁੱਕਿਆ, ਇਹ ਜੰਗ ਕਰਾਰਾ ।
ਦੱਸਣ ਦੀ ਕੀ ਲੋੜ ਹੈ, ਜੱਗ ਜਾਣੇ ਸਾਰਾ ।
ਫੌਜਾਂ ਮੁੜਕੇ ਆਈਆਂ, ਕਈ ਦੇਸ ਮੜਾਰਾ ।
ਆਸ ਲੱਗੀ ਹੁਣ ਹਿੰਦੀਆਂ, ਚਿੱਤ ਏਹ ਸਹਾਰਾ ।
ਵਹਿਦੇ ਪੂਰੇ ਹੋਣਗੇ, ਕਰ ਸੋਚ ਵਿਚਾਰਾ ।
ਜਲਸੇ ਹੋਂਦੇ ਖੁਸ਼ੀ ਦੇ, ਵੱਡ ਮੰਗਲਚਾਰਾ ।
ਜੈ ਹੋਂਦੀ ਅੰਗ੍ਰੇਜ਼ ਦੀ, ਇਹ ਖ਼ੂਬ ਨਜ਼ਾਰਾ ।
ਇੱਲਾਂ ਅੰਬਰ ਭੌਂਦੀਆਂ, ਸੋ ਕਹਿਣ ਪੁਕਾਰਾ ।
ਤੇਲ ਨ ਇਹਨਾਂ ਤਿਲਾਂ ਤੋਂ ਹੈ ਕਿਸੇ ਨਿਕਾਰਾ ।
ਕੀ ਹੁਣ ਅੱਗੇ ਵੇਖਣਾ, ਹੁੰਦਾ ਵਰਤਾਰਾ ।
ਹਿੰਦੁਸਤਾਨ ਸਬਕ ਲੈ ਭਾਰਾ ॥ ੨੬ ॥ ੫ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੬

# ਸ੍ਰੀ ਗੁਰੂ ਨਾਨਕ ਜਹਾਜ਼

ਦੋਹਰਾ : ਜਾਵੇ ਜਿਵੇਂ ਬਿਦੇਸ਼ ਨੂੰ, ਗੁਰੂ ਨਾਨਕ ਜਹਾਜ਼ ।
ਆਵੈ ਮੁੜ ਕੇ ਸੋਇ ਜਿਉਂ, ਖੋਹਲ ਸੁਨਾਵਾਂ ਰਾਜ਼ ॥ ੧ ॥

ਪਉੜੀ : ਹਿੰਦੁਸਤਾਨੀ ਆਦਮੀ, ਚੱਲ ਜਾਂਦੇ ਦੂਰੀ ।
ਅਮਰੀਕਾ, ਅਫਰੀਕਿਓਂ, ਕੈਨੇਡਾ ਤੂਰੀ ।
ਜਿਥੇ ਚੰਗੀ ਲੱਭਦੀ, ਹੈ ਖਾਸ ਮਜੂਰੀ ।
ਹਿੰਦੂ, ਮੁਸਲਮਾਨ ਦੇ, ਮਨ ਮਨਸਾ ਭੂਰੀ ।
ਕਿਵੇਂ ਗਰੀਬੀ ਅਸਾਂ ਦੀ, ਹੋ ਜਾਵੇ ਦੂਰੀ ।
ਵਿੱਚ ਕੈਨੇਡਾ ਵੜਨ ਦੀ, ਵੱਡੀ ਮਜਬੂਰੀ ।
ਚਿੱਟੇ ਚਮੜੇ ਰੋਕਦੇ, ਡਾਢੇ ਮਗਰੂਰੀ ।
ਆਖਣ " ਸਾਡੇ ਵਾਸਤੇ, ਹੈ ਹੁਕਮ ਹਜ਼ੂਰੀ ।
" ਹਿੰਦੀ ਬੰਦੇ ਖਾਕ ਦੇ, ਹਨ ਗੋਰੇ ਨੂਰੀ ।
" ਏਥੇ ਵੜ੍ਹਨ ਨ ਦਿਆਂਗੇ, " ਕੀਤੀ ਮਸ਼ਹੂਰੀ ।
ਹਿੰਦ ਲੜੇਗਾ ਸੰਗ ਦਸਤੂਰੀ ॥ ੨ ॥

ਦੁੱਖ ਤਸੀਹੇ ਝੱਲਕੇ, ਹਿੰਦੀ ਸਮੁਦਾਈ ।
ਮਸਾਂ ਮਸਾਂ ਸੀ ਓਨ੍ਹਾਂ ਨੇ, ਏਹ ਗੱਲ ਮਨਾਈ ।
ਸਿੱਧਾ ਆਵੇ ਹਿੰਦ ਤੋਂ, ਬੇੜਾ ਜੇ ਕਾਈ ।
ਉਸ ਦੇ ਉੱਤੇ ਬੈਠ ਕੇ, ਜੇ ਹਿੰਦੀ ਆਈ ।
ਕਰੇ ਮਜ਼ੂਰੀ ਆਨ ਕੇ, ਹੈ ਸੱਚੀ ਗਾਈ ।
ਸਿੱਧਾ ਟਿਕਟ ਨ ਹਿੰਦ ਤੋਂ, ਸੀ ਮਿਲਦਾ ਭਾਈ ।
ਜਾਂਦਾ ਕੋਈ ਜਹਾਜ਼ ਨ, ਔਕੜ ਦਰਸਾਈ ।
ਨਾਲ ਤਰੀਕੇ ਹਿੰਦੀਆਂ, ਦਿੱਤਾ ਅਟਕਾਈ ।
ਓਨ੍ਹਾਂ ਨੇ ਚਿੱਤ ਆਪਣੇ, ਗੱਲ ਹੋਰ ਪਕਾਈ ।
ਏਧਰ ਸੱਚੇ ਪਾਤਸ਼ਾਹ, ਚੁੱਕ ਹੋਰ ਬਣਾਈ ।
ਝੂਠ ਸੱਚ ਲੈਣਾ ਬਖਸ਼ਾਈ ॥ ੩ ॥

ਸ੍ਰੀ ਮਾਨ ਗੁਰਦਿੱਤ ਸਿੰਘ, ਬਾਬਾ ਉਪਕਾਰੀ ।
ਵਾਸੀ ਮਾਝੇ ਦੇਸ ਦਾ, ਕੌਮੀ ਹਿਤਕਾਰੀ ।
ਕਰਦਾ ਸੀ ਵਿੱਚ ਟਾਪੂਆਂ, ਸੋ ਕਾਰ ਗੁਜ਼ਾਰੀ ।
ਘੱਤੀ ਕੈਨੇਡਾ ਵਾਲਿਆਂ, ਇਹ ਗੁੰਝਲ ਭਾਰੀ ।
ਗੱਲ ਨ ਰਹਿੰਦੀ ਹਿੰਦੀਆਂ, ਤੱਕ ਲਾਚਾਰੀ ।
ਇਸ ਔਕੜ ਨੂੰ ਤੋੜਨਾ, ਹੈ ਹਿੰਮਤ ਧਾਰੀ ।
ਨਜ਼ਰ ਚੁਫੇਰੇ ਮਾਰਦੇ, ਕਰਕੇ ਹੁਸ਼ਿਆਰੀ ।
ਹਿੰਦੀ ਤੋੜ ਪੁੱਜਣ ਦੀ, ਇਹ ਜੁਗਤ ਵਿਚਾਰੀ ।
ਰੱਖ ਆਸਰਾ ਗੁਰੂ ਦਾ, ਕਰ ਦਏ ਤਿਆਰੀ ।
ਸਤਿਗੁਰ ਸੱਚਾ ਪਾਰ ਉਤਾਰੀ ॥ ੪ ॥

ਅੱਗੇ ਉਥੇ ਗਏ ਸੀ, ਜੋ ਹਿੰਦੀ ਸਾਰੇ ।
ਕਈ ਚਿਰਾਂ ਤੋਂ ਕਰ ਰਹੇ, ਸਨ ਕਾਰ ਵਿਹਾਰੇ ।
ਚੰਗੇ ਪੈਸੇ ਖੱਟ ਕੇ, ਹੋ ਰਹੇ ਸੁਖਾਰੇ ।
ਚਿੱਤ ਉਨ੍ਹਾਂ ਦੇ ਭਾਵਨਾਂ, ਇਹ ਠਾਠਾਂ ਮਾਰੇ ।
ਆਵਨ ਵੀਰ ਅਸਾਡੜੇ, ਜੋ ਹੋਰ ਪਿਆਰੇ ।
ਪੱਥਰ ਅੱਗੇ ਗੋਰਿਆਂ, ਹਨ ਡਾਢੇ ਡਾਰੇ ।
ਇਸ ਕਰ ਪੇਸ਼ ਨ ਜਾਂਵਦੀ, ਕੀ ਕਰਨ ਵਿਚਾਰੇ ।
ਰਲ ਮਿਲ ਕਰਨ ਕਮੇਟੀਆਂ, ਲੱਭੋ ਉਪਚਾਰੇ ।
ਏਧਰ ਬਾਬੇ ਹੁਰਾਂ ਨੂੰ, ਸੀ ਫਿਕਰ ਅਪਾਰੇ ।
ਕਾਰਜ ਸਿਰੇ ਚੜ੍ਹਾਨਗੇ, ਰਲ ਹਿੰਮਤ ਧਾਰੇ ।
ਹਿੰਦ ਨਿਵਾਸੀ ਗੁਰੂ ਦੁਲਾਰੇ ॥ ੫ ॥

ਸ੍ਰੀ ਮਾਨ ਗੁਰਦਿੱਤ ਸਿੰਘ, ਜੀ ਕਰਮ ਕਮਾਏ ।
ਵੱਲ ਕੈਨੇਡਾ ਖ਼ਾਲਸੇ, ਪੱਤਰ ਭਿਜਵਾਏ ।
" ਹਿੰਦੂ ਮੁਸਲਮਾਨ ਵੀ, ਸੱਭ ਨਾਲ ਜਨਾਏ ।
" ਮਿਲਕੇ ਸਾਰੇ ਸੱਜਨੋਂ, ਦਸੋਂ ਖਾਂ ਗਾਏ ।
" ਵਿੱਚ ਕੈਨੇਡਾ ਔਣ ਨੂੰ, ਹਿੰਦੀ ਤੜਫਾਏ ।
" ਸਾਰੀ ਗੱਲ ਸੁਨਾਉਣੀ, ਕੀ ਬਣੇ ਉਪਾਏ ।
" ਹੀਲਾ ਜੇ ਹੁਣ ਏਸਦਾ, ਕੁੱਝ ਕੀਤਾ ਜਾਏ ।
" ਕਰੋ ਸਹੈਤਾ ਤੁਸੀਂ ਬੀ, ਕੁੱਝ ਧਨ ਖਰਚਾਏ " ।

ਹਾਂ ਵਿੱਚ ਉੱਤਰ ਉਨ੍ਹਾ ਨੇ, ਹੋ ਖ਼ੁਸ਼ੀ ਪਠਾਏ ।
" ਗੱਫੇ ਖੁਲ੍ਹੇ ਦਿਆਂਗੇ, ਜੋ ਕੁਝ ਬਣ ਆਏ " ।
ਸੁਣ ਬਾਬਾ ਜੀ ਮਨ ਹਰਖਾਏ ॥ ੬ ॥

ਥੋੜ੍ਹੇ ਚਿਰ ਦੇ ਵਿੱਚ ਹੀ, ਸੱਭ ਕਾਜ ਬਣਾਯਾ ।
ਇਕ ਜਹਾਜ਼ ਖਰੀਦਿਆ, ਲੋਕਾਂ ਦਰਸਾਯਾ ।
ਕੌਮੀ ਝੰਡਾ ਓਸਦੇ, ਉੱਪਰ ਲਟਕਾਯਾ ।
ਬੰਦੇ ਮਾਤਰਮ ਨਾਲ ਸ੍ਰੀ ਅਕਾਲ ਲਿਖਾਯਾ ।
ਅੱਲ੍ਹਾ ਅਕਬਰ ਤੀਸਰਾ, ਸੰਗ ਮੇਲ ਮਿਲਾਯਾ ।
ਹਾਂਗਕਾਂਗ ਤੋਂ ਤੁਰਨ ਦਾ, ਸਾਮਾਨ ਕਰਾਯਾ ।
ਹੈਸਨ ਕਈ ਉਡੀਕਦੇ, ਬੇਕਾਰ ਸਬਾਯਾ ।
ਓਨ੍ਹਾਂ ਬਦਲੇ ਈਦ ਦਾ, ਏਹ ਚੰਦ ਦਿਸਾਯਾ ।
ਚੜ੍ਹਦੇ ਖ਼ੁਸ਼ੀ ਮਨਾਇਕੈ, ਗੁਰ ਸਮਾਂ ਦਿਖਾਯਾ ।
ਹੁਣ ਅੱਗੇ ਸਰਕਾਰ ਨੇ, ਰੋੜਾ ਅਟਕਾਯਾ ।
ਨਹੀਂ ਸਕਦੀ ਏਹ ਤਕਾਯਾ ॥ ੭ ॥

ਗੌਰਮਿੰਟ ਸੌਦਾਗਰੀ, ਕਦ ਏਹ ਤਕਾਵੇ ।
ਹਿੰਦੀ ਕਰਨ ਤਜਾਰਤਾਂ, ਤੰਗੀ ਨਿਕਲਾਵੇ ।
ਫੇਰ ਨ ਏਥੇ ਅਸਾਂ ਦੀ, ਕੁੱਝ ਦਾਲ ਗਲਾਵੇ ।
ਕਈ ਕਾਨੂੰਨੀ ਹੁੱਜਤਾਂ, ਘੱਤ ਕੇ ਅਟਕਾਵੇ ।
ਸ਼ੇਰ ਬੁੱਢਾ ਵੀ ਗੁਰੂ ਦਾ, ਸੱਭ ਭੰਨ ਧਰਾਵੇ ।
ਕੌਮੀ ਵਿੱਚ ਪਯਾਰ ਦੇ, ਦਿਨ ਰਾਤ ਬਿਤਾਵੇ ।
ਦੌੜ ਭੱਜ ਤੇ ਖਰਚ ਤੋਂ, ਨਹੀਂ ਜ਼ਰਾ ਡਰਾਵੇ ।
ਇੱਕੋ ਧੁਨ ਉਪਕਾਰ ਦੀ, ਵਿੱਚ ਰਿਦੈ ਵਸਾਵੇ ।
ਦੂਰ ਕਰਾਈਆਂ ਔਕੜਾਂ, ਗੁਰ ਸ਼ੁਕਰ ਮਨਾਵੇ ।
ਕਰੀ ਤਿਆਰੀ ਤੁਰਨ ਦੀ, ਅਰਦਾਸ ਸੁਧਾਵੇ ।
ਗੁਰ ਸੱਚਾ ਹੁਣ ਪਾਰ ਚੜ੍ਹਾਵੇ ॥ ੮ ॥

ਸਾਰੇ ਹਿੰਦੁਸਤਾਨ ਦੇ, ਵਿੱਚ ਖਬਰ ਸੁਣਾਈ ।
ਨਿੱਕੇ ਵੱਡੇ ਸਾਰਿਆਂ, ਬਹੁ ਖ਼ੁਸ਼ੀ ਮਨਾਈ ।
ਸੱਭ ਅਖ਼ਬਾਰਾਂ ਕੀਰਤੀ, ਬਾਬੇ ਦੀ ਗਾਈ ।
ਰੱਖੀ ਇੱਕੋ ਸਾਹਮਣੇ, ਹੈ ਦੇਸ ਭਲਾਈ ।

ਖ਼ੁਦਗਰਜ਼ੀ ਨ ਆਪਣੀ, ਵਾਹ ਧੰਨ ਕਮਾਈ ।
ਹਿੰਦੀ ਕਰਨ ਸੁਦਾਗਰੀ, ਏਹ ਨੀਤ ਪਕਾਈ ।
ਜੁੱਧ ਕਾਨੂੰਨੀ ਜਿੱਤਿਆ, ਕੈਸੀ ਚਤੁਰਾਈ ।
ਸਤਿਗੁਰ ਤੇਰੀ ਹਿੰਮਤਾਂ, ਨਿੱਤ ਕਰੈ ਸੁਵਾਈ ।
ਜੋਤ ਅਕਾਲੀ ਟਪਕਦੀ, ਮਨ ਵਿੱਚ ਦਿਸਾਈ ।
ਤੇਰੀ ਪਰਉਪਕਾਰੀਆ,ਕੀ ਕਰਾਂ ਵਡਾਈ ।
ਸਤਿਗੁਰੂ ਤੈਨੂੰ ਫਤੇ ਦਵਾਈ ॥ ੯ ॥

ਲਏ ਮੁਸਾਫਰ ਹਿੰਦ ਤੋਂ, ਜਹਾਜ਼ ਤੁਰਾਯਾ ।
ਹੈਸਨ ਬਹੁਤੇ ਸਿੰਘ ਹੀ, ਅਕਾਲ ਗਜਾਯਾ ।
ਹਿੱਸਾ ਹਿੰਦੂ ਮੋਮਨਾ, ਸੀ ਥੋੜ੍ਹਾ ਆਯਾ ।
ਪੈਰ ਸਮੁੰਦਰ ਘੱਤਿਆ, ਸਤਿਗੁਰੂ ਮਨਾਯਾ ।
ਝੱਖੜ ਕਈ ਤੁਫਾਨ ਦਾ, ਰਾਹ ਦੁੱਖ ਉਠਾਯਾ ।
ਝੱਲੀ ਕਈ ਮੁਸੀਬਤਾਂ, ਗੁਰ ਭਾਣਾ ਭਾਯਾ ।
ਸੋਈ ਜਾਨਣ ਵਿੱਚ ਜੋ, ਕੀ ਜਾਇ ਬਤਾਯਾ ।
ਨੇੜੇ ਬੰਨੇ ਪੁੱਜਦੇ, ਰੰਗ ਹੋਰ ਦਿਸਾਯਾ ।
ਪੁਲਸੀ ਇਕ ਜਹਾਜ਼ ਨੇ, ਆ ਘੇਰਾ ਪਾਯਾ ।
ਵਾਂਗ ਕੈਦੀਆਂ ਰੋਕਿਆ, ਹੈ ਪਹਿਰਾ ਲਾਯਾ ।
ਏਹ ਕੀ ਕਰਤੇ ਰੰਗ ਬਨਾਯਾ ॥ ੧੦ ॥

ਹੈ ਸੀ ਖੁਸ਼ੀ ਮੁਸਾਫਰਾਂ, ਆ ਗਏ ਕਿਨਾਰੇ ।
ਕਈ ਮਹੀਨੇ ਸਮੁਦੰ ਵਿੱਚ, ਸੀ ਜਿਨ੍ਹਾਂ ਗੁਜ਼ਾਰੇ ।
ਆਸਾ ਕਰਦੇ ਸੁੱਖ ਦੀ, ਸਨ ਏਹ ਵਿਚਾਰੇ ।
ਪਰ ਗੋਰੇ ਕੈਨੇਡੀਅਨ, ਡਾਢੇ ਹੰਕਾਰੇ ।
ਓਨ੍ਹਾਂ ਨੇ ਚਿੱਤ ਆਪਣੇ, ਏਹ ਆਸ਼ੇ ਧਾਰੇ ।
ਵੜਨ ਨ ਦੇਣਾ ਹਿੰਦੀਆਂ, ਹੈ ਕਿਸ ਪਰਕਾਰੇ ।
ਸ਼੍ਰੀ ਮਾਨ ਗੁਰਦਿੱਤ ਸਿੰਘ, ਕਰ ਜਤਨ ਹਜ਼ਾਰੇ ।
ਅਗਲੇ ਹਿੰਦੀ ਬਹੁਤ ਹੀ, ਕਰ ਰਹੇ ਪੁਕਾਰੇ ।
ਸਾਰਾ ਕੰਮ ਹੱਥ ਆਪਣੇ, ਸੋ ਲੈਣ ਸੰਭਾਰੇ ।
ਪੇਸ਼ ਨ ਕੋਈ ਜਾਵੰਦੀ, ਹੀਲੇ ਕਰ ਹਾਰੇ ।
ਭੇਤ ਨ ਇਸ ਦੇ ਲੱਭਣ ਸਾਰੇ ॥ ੧੧ ॥

ਕੋਲਾ ਹੈ ਸੀ ਲੱਦਿਆ, ਵਿੱਚ ਬਹੁਤਾ ਸਾਰਾ ।
ਓਥੇ ਜਾ ਕੇ ਵੇਚਣਾ, ਸੀ ਮਨਸਾ ਧਾਰਾ ।
ਏਹ ਸੀ ਮੁੱਢ ਵਾਪਾਰ ਦਾ, ਸੁੰਦਰ ਵਰਤਾਰਾ ।
ਸੋ ਭੀ ਮਿਲੈ ਨ ਸੁੱਟਣਾ, ਕੀ ਚਾਲੇ ਚਾਰਾ ।
ਨੌਕਰਸ਼ਾਹੀ ਲੋੜਦੀ, ਕਰ ਏਹ ਵਿਚਾਰਾ ।
ਹਿੰਦੀ ਕਰਨ ਸੁਦਾਗਰੀ, ਸਾਡੇ ਸਮਕਾਰਾ ।
ਅਸਾਂ ਗੁਲਾਮੀ ਰੱਖਣਾ, ਹੈ ਹਿੰਦ ਗਵਾਰਾ ।
ਜੇ ਹੋ ਗਏ ਖੁਸ਼ਹਾਲ ਏਹ, ਕਰ ਜਾਣ ਕਿਨਾਰਾ ।
ਸਾਥੋਂ ਆਕੀ ਹੋਣਗੇ, ਬਣ ਖ਼ੁਦ ਮੁਖ਼ਤਾਰਾ ।
ਏਸੇ ਕਰਕੇ ਹੋ ਰਿਹਾ, ਸੱਭ ਏਹ ਨਜ਼ਾਰਾ ।
ਨੌਕਰਸ਼ਾਹੀ ਵੱਡ ਹੁਸ਼ਿਆਰਾ ॥ ੧੨ ॥

ਛੇ ਮਹੀਨੇ ਸਮੁਦੰ ਦੇ, ਵਿੱਚੇ ਅਟਕਾਇਆ ।
ਭੁੱਖੇ ਮਰਨ ਮੁਸਾਫਰਾਂ, ਨਹੀਂ ਤਰਸ ਕਮਾਇਆ ।
ਅੰਦਰ ਬਾਹਰ ਜਾਣ ਤੋਂ, ਹੈ ਬੰਦ ਕਰਾਇਆ ।
ਪਾਣੀ ਮਿਲੇ ਨ ਪੀਣ ਨੂੰ, ਬਹੁ ਕਸ਼ਟ ਉਠਾਇਆ ।
ਤੋਪਾਂ ਨਾਲ ਉਡਾਣ ਦਾ, ਡਰ ਬਹੁਤ ਵਖਾਇਆ ।
ਜੰਗੀ ਆਨ ਜਹਾਜ਼ ਨੇ, ਜਦ ਸੀ ਧਮਕਾਇਆ ।
ਤੰਗ ਆਣ ਕੇ ਖ਼ਾਲਸੇ, ਹੁਣ ਮਤਾ ਪਕਾਇਆ ।
ਮਰਨ ਮਾਰਨ 'ਤੇ ਹੋ ਗਏ, ਨਹੀਂ ਚਿੱਤ ਡਰਾਇਆ ।
ਤਾਂ ਜੰਗੀ ਜਰਨੈਲ ਦੇ, ਮਨ ਸੰਸਾ ਆਇਆ ।
ਬਿਨ ਹਥਯਾਰੋਂ ਦਿਸਦੇ, ਕਿਉਂ ਬਣੇ ਖਪਾਇਆ ।
ਰੰਗ ਸਮੇਂ ਨੇ ਹੋਰ ਵਟਾਇਆ ॥ ੧੩ ॥

ਅੰਤ ਕਨੇਡਾ ਵਾਲਿਆਂ, ਇਹ ਗੱਲ ਜਤਾਈ ।
ਕਈ ਡੰਰਾਵੇ ਦੇ ਥੱਕੇ, ਪਰ ਬਣੀ ਨ ਕਾਈ ।
ਓਥੋਂ ਵਾਲੇ ਹਿੰਦੀਆਂ, ਤਦ ਏਹ ਮਨਾਈ ।
ਖ਼ਰਚ ਦੇ ਦਿਓ ਮੁੜਨ ਦਾ, ਏਹਨਾਂ ਨੂੰ ਪਾਈ ।
ਆਟਾ ਦਾਣਾ ਨੀਰ ਲੌ, ਜੋ ਵਸਤ ਸਬਾਈ ।
ਮੁੜ ਜਾਵਨਗੇ ਹਿੰਦ ਨੂੰ, ਨਹੀਂ ਸ਼ੰਕਾ ਰਾਈ ।
ਏਹ ਸੱਭ ਓਨ੍ਹਾਂ ਮੰਨਿਆਂ, ਮਨ ਤੋਂ ਹਰਖਾਈ ।

ਓਸੇ ਵੇਲੇ ਘੱਲਦੇ, ਸੱਭ ਚੀਜ਼ ਬਣਾਈ ।
ਹੋਈ ਤਿਆਰੀ ਮੁੜਨ ਦੀ, ਏਹ ਖ਼ਬਰ ਧੁਮਾਈ ।
ਹਿੰਦੀ ਅੱਗੇ ਵਸਦੇ, ਸੋ ਮਿਲਦੇ ਆਈ ।
ਦੁਖੀ ਚਿੱਤ ਹੋ ਵਿਦਾ ਕਰਾਈ ॥ ੧੪ ॥

ਤੋਰਨ ਸਾਜਨ ਸਾਜਨਾਂ, ਰਿਦ ਬਹੁਤ ਦੁਖਾਲੇ ।
ਰੋ ਰੋ ਕੇ ਹਨ ਵਿਛੜੇ, ਨਹੀਂ ਸੁਰਤ ਸੰਭਾਲੇ ।
ਕੀ ਸੀ ਪਤਾ ਵਿਚਾਰਿਆਂ, ਜੋ ਭੋਲੇ ਭਾਲੇ ।
ਕਹਿਰ ਕਮਾਯਾ ਗੋਰਿਆਂ, ਕੀ ਫੜੇ ਕੁਚਾਲੇ ।
ਬਾਹਰੋਂ ਚਿੱਟੇ ਦਿੱਸਦੇ, ਹਨ ਅੰਦਰੋਂ ਕਾਲੇ ।
ਮੁੜੇ ਪਿਛਾਹਾਂ ਤੋਰ ਕੇ, ਕਰ ਗੁਰੂ ਹਵਾਲੇ ।
ਗਏ ਜਿਵੇਂ ਤਿਉਂ ਆਂਵਦੇ, ਕੁਦਰਤ ਦੇ ਚਾਲੇ ।
ਧੱਕੇ ਧੋੜੇ ਖਾਂਵਦੇ, ਮੁੜ ਸਿੰਧ ਵਿਚਾਲੇ ।
ਚਿੱਤ ਇਰਾਦੇ ਸਾਰਿਆਂ, ਹੁਣ ਹੋਰ ਉਠਾਲੇ ।
ਮਿਹਰ ਕਰੇ ਕਰਤਾਰ ਜੇ, ਕੁੱਝ ਪੈ ਹੇ ਪਾਲੇ ।
ਪਰ ਮਾਲਕ ਦੇ ਰਾਹ ਨਿਰਾਲੇ ॥ ੧੫ ॥

ਚਿੱਤ ਇਰਾਦੇ ਸਾਰਿਆਂ, ਹੈਸਨ ਇਹ ਧਾਰੇ ।
ਰਸਤੇ ਵਿੱਚ ਹੀ ਰਹਾਂਗੇ, ਕਰਨੇ ਰੁਜ਼ਗਾਰੇ ।
ਛੇ ਮਹੀਨੇ ਕਰੇ ਨਾ, ਕੁੱਝ ਕਾਰ ਵਿਹਾਰੇ ।
ਖਰਚ ਹੋਇ ਨ ਪੱਲਿਓਂ, ਬਹੁਤੇ ਹੀ ਸਾਰੇ ।
ਕੀ ਹੈ ਕਰਨਾ ਜਾਇਕੇ, ਹੁਣ ਘਰ ਵਿਚਕਾਰੇ ।
ਖਾਲੀ ਹੱਥੀਂ ਜਾਵਨਾਂ, ਨਾਹੀ ਦਰਕਾਰੇ ।
ਇਹ ਸੱਭ ਲੱਡੂ ਆਸ ਦੇ, ਖਾ ਰਹੇ ਵਿਚਾਰੇ ।
ਪਰ ਨ ਕਿਤੇ ਜਹਾਜ਼ ਤੋਂ, ਰਾਹ ਵਿੱਚ ਉਤਾਰੇ ।
ਨੌਕਰਸ਼ਾਹੀ ਹੋਰ ਹੀ, ਹੁਣ ਕਰਸੀ ਕਾਰੇ ।
ਜਾ ਕੇ ਬੱਜ ਬੱਜ ਘਾਟ'ਤੇ, ਦਿੱਸਨ ਪਰ ਤਾਰੇ ।
ਦੰਗ ਰਹਿਣਗੇ ਵੇਖਣਹਾਰੇ ॥ ੧੬ ॥

ਪੁੱਜੇ ਬਜ ਬਜ ਘਾਟ ਦੇ, ਜਦ ਨੇੜੇ ਜਾ ਕੇ ।
ਆਰ ਕਾਟੀ ਦੇ ਪਾਸ ਹੀ, ਕੀ ਰਹੇ ਤਕਾ ਕੇ ।
ਆਵਨ ਕਿਸ਼ਤੀ ਸਿੰਘ ਨੇ, ਝੱਟ ਤੇਜ ਦੁੜਾ ਕੇ ।

ਅੱਗੋਂ ਫੜ੍ਹੇ ਗਜਾਂਵਦੇ, ਸੱਭ ਸਿੰਘ ਲਖਾ ਕੇ ।
ਏਹ ਭੁੱਲੇ ਨੇ ਸ਼ਕਲ 'ਤੇ, ਭੋਲੇ ਭਰਮਾ ਕੇ ।
ਸਿੰਘ ਨਹੀਂ ਇਹ ਕਾਇਰਾਂ, ਰਹਿ ਭੇਸ ਵਟਾ ਕੇ ।
ਏਹ ਤਾਂ ਪੁਲਸੀ ਧਾੜ ਦੇ, ਰਹਿ ਚੁੱਪ ਕਰਾ ਕੇ ।
ਮੋਹਰੀ ਸੁੱਖਾ ਸਿੰਘ ਸੀ, ਆਏ ਲਪਕਾ ਕੇ ।
ਢਿੱਲ ਨ ਕੀਤੇ ਬੋਲਦੇ, ਚੰਗਾ ਧਮਕਾ ਕੇ ।
ਨਾਮ ਲਿਖਾਵੋ ਆਪਣੇ, ਆਖਣ ਸਮਝਾ ਕੇ ।
ਬੈਠੇ ਅਪਣਾ ਰੰਗ ਵਿਖਾ ਕੇ ॥ ੧੭ ॥

ਦਫਤਰ ਬਾਬੇ ਹੁਰਾਂ ਦਾ, ਸੱਭ ਲਿਆ ਦਬਾਈ ।
ਫੇਰ ਤਲਾਸ਼ੀ ਸਾਰਿਆਂ, ਚੰਗੀ ਕਰਵਾਈ ।
ਨਾਮ ਪਿੰਡ ਤੇ ਜ਼ਿਲ੍ਹੇ ਭੀ, ਲੈਂਦੇ ਲਿਖਵਾਈ ।
ਜਿਤਨੇ ਹੈਸਨ ਆਦਮੀ, ਫਹਿਰਸਤ ਬਣਾਈ ।
ਜੇ ਕੋਈ ਅੱਗੋਂ ਪੁੱਛਦਾ, ਏਹ ਦੇਣ ਸੁਣਾਈ ।
" ਤੁਸਾਂ ਉੱਤੇ ਸਰਕਾਰ ਨੇ, ਹੈ ਦਿਯਾ ਕਰਾਈ ।
" ਕਈ ਦਿਨਾਂ ਤੋਂ ਤੁਸਾਂ ਨੇ, ਤਕਲੀਫ ਉਠਾਈ ।
" ਖ਼ਰਚ ਤੁਸਾਂ ਦਾ ਬਹੁਤ ਹੀ, ਹੈ ਹੋਇਆ ਭਾਈ ।
" ਸੋ ਸਭ ਮਿਲਸੀ ਤੁਸਾਂ ਨੂੰ, ਗਿਣ ਗਿਣ ਪਾਈ ।
" ਏਸੇ ਕਰਕੇ ਅਸਾਂ ਨੇ, ਏਹ ਕ੍ਰਿਤ ਕਮਾਈ ।
" ਤੁਸੀਂ ਕਰੋ ਨ ਸੰਸਾ ਕਾਈ " ॥ ੧੮ ॥

ਲੱਗਾ ਬਜ ਬਜ ਘਾਟ ਤੇ, ਜਹਾਜ਼ ਕਿਨਾਰੇ ।
ਅੱਗੇ ਇੱਕ ਲੈਣ ਸੀ, ਜੋ ਖੜੀ ਕਿਨਾਰੇ ।
ਭਖਿਆ ਇੰਜਨ ਓਸਦਾ, ਜੋ ਚੀਕਾਂ ਮਾਰੇ ।
ਆਏ ਵਿੱਚ ਜਹਾਜ਼ ਦੇ, ਪੁਲਸੀ ਬਹੁ ਸਾਰੇ ।
ਆਖਣ ਸਿੰਘਾਂ ਸਾਰਿਆਂ, "ਉੱਤਰੋ ਤਤਕਾਰੇ ।
" ਗੱਡੀ ਖੜੀ ਤਿਆਰ ਹੈ, ਨਹੀਂ ਬਣੇ ਅਵਾਰੇ " ।
ਇਕ ਜ਼ਬਾਨੇ ਸਿੰਘ ਤਾਂ, ਬੋਲੇ ਹੁਸ਼ਿਆਰੇ ।
" ਏਹ ਕਲਕੱਤਾ ਨਹੀਂ ਹੈ, ਕਿਉਂ ਰਹੇ ਉਤਾਰੇ ?
" ਅਸੀਂ ਨ ਏਥੇ ਉਤਰੇਂ, ਕਿਉਂ ਕਰੋ ਖ਼ੁਆਰੇ " ।
ਅਗੋਂ ਬੋਲੇ ਤਾੜ ਕੇ, ਪਾਪੀ ਹਤਿਆਰੇ ।
" ਤੁਸੀ ਚੱਲੋ, ਨ ਕਰੋ ਇਨਕਾਰੇ " ॥ ੧੯ ॥

" ਬੱਸ ਆਖਿਆ ਤੁਸਾਂ ਨੂੰ, ਨਹੀਂ ਢਿੱਲ ਲਗਾਣੀ ।
" ਏਹੋ ਗੱਲ ਅਖੀਰ ਦੀ, ਹੁਣ ਤੁਸਾਂ ਕਰਾਣੀ ।
" ਫੜ ਫੜ ਕੇ ਲੈ ਜਾਵਣਾ, ਨਹੀਂ ਗੱਲ ਲੁਕਾਣੀ " ।
ਸਿੰਘ ਸੁਨਾਵਣ ਆਪਣੀ, ਸੱਭ ਦੁੱਖ ਕਹਾਣੀ ।
" ਪਾਣੀ ਥੋੜ੍ਹਾ ਦੇਵਣਾ, ਹੈ ਤ੍ਰਿਖਾ ਮਿਟਾਣੀ " ।
" ਗੱਡੀ ਵਿੱਚ ਹੀ ਮਿਲੇਗਾ, ਪੀ ਲੈਣਾ ਪਾਣੀ " ।
ਫੜ ਫੜ ਲੱਗੇ ਕਢਣੇ, ਜਮ ਰੂਪ ਪਰਾਣੀ ।
ਤਰਸ ਨ ਕਰਦੀ ਜ਼ਰਾ ਭੀ, ਏਹ ਪੁਲਸੀ ਢਾਣੀ ।
ਓੜਕ ਸਾਰੇ ਉੱਤਰੇ, ਗੱਲ ਔਖੀ ਜਾਣੀ ।
ਬੈਠੇ ਹੇਠਾਂ ਬਿਰਛ ਦੇ, ਕੁੱਝ ਛਾਂਉ ਲਖਾਣੀ ।
ਹੁਣ ਸਿੰਘਾਂ ਕੀ ਮਰਜ਼ੀ ਠਾਨੀ ॥ ੨੦ ॥

ਨਾਲੇ ਗੁਰੂ ਗਰੰਥ ਸੀ, ਇਕ ਸਿੰਘਾਂ ਪਾਸੇ ।
ਸਿੰਘ ਸਦਾ ਹੀ ਜੀਵੰਦੇ, ਜਿਸ ਦੇ ਭਰਵਾਸੇ ।
ਰੱਖ ਅਗਾੜੀ ਬੈਠਦੇ, ਪਰ ਚਿੱਤ ਨਿਰਾਸੇ ।
ਪੱਕੇ ਕੀਤੇ ਸਾਰਿਆਂ, ਇਰਾਦੇ ਖਾਸੇ ।
ਗੱਡੀ ਥੋੜ੍ਹੇ ਬੈਠਦੇ, ਮਨ ਖਾਇ ਤਰਾਸੇ ।
ਕਲਕੱਤੇ ਨੂੰ ਚੱਲਣਾ, ਸੋਧ ਅਰਦਾਸੇ ।
ਚੁੱਕ ਸਵਾਰੀ ਗੁਰੂ ਦੀ, ਤੁਰਦੇ ਸੁੱਖ ਰਾਸੇ ।
ਨਾਲ ਨਾਲ ਹੀ ਪੁਲਸੀਏ, ਹੈ ਤੁਰੇ ਹਰਾਸੇ ।
ਤਿੰਨ ਮੀਲ ਤੇ ਹੋਰ ਹੀ, ਬਣ ਗਏ ਤਮਾਸ਼ੇ ।
ਬਾਈਸਿਕਲ ਤੇ ਆਵੰਦਾ, ਅੰਗ੍ਰੇਜ਼ ਮਿਲਾਸੇ ।
ਕੀ ਕਰਦਾ ਸੋ ਬਚਨ ਬਿਲਾਸੇ ॥ ੨੧ ॥

" ਵੈਸਰਾਇ ਨੇ ਘੱਲਿਆ, ਮੈਨੂੰ ਅਗਵਾਈ ।
" ਪੁੱਛਾਂ ਦੁੱਖ ਸੁੱਖ ਤੁਸਾਂ ਦਾ, ਹੈ ਸੱਚ ਸੁਣਾਈ ।
" ਦੇ ਸਹੈਤਾ ਤੁਸਾਂ ਨੂੰ, ਸਰਕਾਰ ਬਣਾਈ ।
" ਦੱਸੋ ਇੱਕ ਥਾਂ ਬੈਠਕੇ, ਸੱਭ ਗੱਲ ਜਨਾਈ ।
" ਮੁੜਕੇ ਪਿੱਛੇ ਚਲਣਾਂ, ਇਸ ਵਿੱਚ ਭਲਾਈ " ।
ਅਜੇ ਵੀ ਸਿੱਖਾਂ ਭੋਲਿਆਂ, ਨਹੀਂ ਗੱਲ ਲਖਾਈ ।
ਕੀਤੀ ਉਸ ਅੰਗ੍ਰੇਜ਼ ਨੇ, ਕੈਸੀ ਚਤਰਾਈ ।
ਸੱਚ ਜਾਣ ਲਈ ਓਸ ਦੀ, ਝੂਠੀ ਏਹ ਗਾਈ ।

ਮੁੜੇ ਪਿਛਾੜੀ ਤੁਰਤ ਹੀ, ਗੁਰ ਧੰਨ ਅਲਾਈ ।
ਭਲੇ ਜਾਣਦੇ ਭਲੀ ਲੁਕਾਈ ॥ ੨੨ ॥

ਦੋਇ ਕੰਪਨੀ ਗੋਰਿਆਂ, ਚੱਲ ਮਗਰੋਂ ਆਈ ।
ਅਜੇ ਨਾ ਲੰਘੇ ਮੀਲ ਵੀ, ਆ ਘੇਰੀ ਪਾਈ ।
ਛੇਤੀ ਛੇਤੀ ਕੂਕਦੇ, ਮੂੰਹ ਗੰਦ ਬਕਾਈ ।
ਸਿੰਘਾਂ ਠੁੱਡੇ ਮਾਰਦੇ, ਏਹ ਵਡ ਕਸਾਈ ।
ਪਾਣੀ ਪੀਣ ਨ ਦੇਵੰਦੇ, ਅੱਤ ਭਾਰੀ ਚਾਈ ।
ਅਸਟੇਸ਼ਨ 'ਤੇ ਪੁੱਜਦੇ, ਬਹੁ ਦੁੱਖ ਉਠਾਈ ।
" ਬੈਠੋ ਗੱਡੀ " ਆਖਦੇ, " ਨਹੀਂ ਢਿੱਲ ਲਗਾਈ " ।
ਲੱਭਣ ਉਸ ਅੰਗ੍ਰੇਜ਼ ਨੂੰ, ਪਰ ਕੌਣ ਬਤਾਈ ।
ਧੋਖਾ ਦੇ ਲੈ ਆਂਵਦਾ, ਸੋ ਚਾਲ ਚਲਾਈ ।
ਫਾਥੇ ਆ ਕੇ ਸਿੰਘ ਕੁਥਾਂਈ ॥ ੨੩ ॥

ਝਗੜੇ ਝਾਂਜੇ ਵਿੱਚ ਹੀ, ਸੂਰਜ ਅਸਤਾਯਾ ।
ਗੱਡੀ ਚੜ੍ਹਦੇ ਸਿੰਘ ਨ, ਹੈ ਦਾਈਆ ਲਾਯਾ ।
ਚਾਰੇ ਪਾਸੇ ਫੌਜ ਨੇ, ਸੀ ਘੇਰਾ ਪਾਯਾ ।
ਗੁੱਸੇ ਹੋ ਜਰਨੈਲ ਨੇ, ਤਾਂ ਹੁਕਮ ਚੜ੍ਹਾਯਾ ।
"ਦਾਗੋ ਗੋਲੀ ਤੁਰਤ ਹੀ, ਕਰ ਦਿਓ ਸਫਾਯਾ "।
ਤੜ ਤੜ ਗੋਲੀ ਛੁੱਟਦੀ, ਤੜਥਲ ਮਚਾਯਾ ।
ਬਹੁਤ ਮੋਏ ਕੁੱਝ ਨੱਸਦੇ, ਜਿਸ ਰੱਬ ਬਚਾਯਾ ।
ਘਲੂਘਾਰਾ ਵਾਸਤੇ, ਸਿੰਘਾਂ ਦੇ ਆਯਾ ।
ਪਤਾ ਨਹੀਂ ਗੁਰ ਗ੍ਰੰਥ ਦਾ, ਕੀ ਹਾਲ ਬਨਾਯਾ ।
ਏਹ ਜ਼ਮਾਨਾਂ ਕਹਿਰ ਦਾ, ਕੀ ਰੱਬ ਵਖਾਯਾ ।
ਸਿੰਘਾਂ 'ਤੇ ਭਾਣਾ ਵਰਤਾਯਾ ॥ ੨੪ ॥

ਰਾਤ ਸਾਰੀ ਹੀ ਗੋਲੀਆਂ, ਸੀ ਫੌਜ ਚਲਾਈਆਂ ।
ਪੱਤਾ ਖੜਕੇ ਜ਼ਰਾ ਜੇ, ਕਰ ਦੇਣ ਚੜ੍ਹਾਈਆਂ ।
ਕਈ ਮੁਸਾਫਰ ਮਰ ਗਏ, ਬੇਅਰਥ ਅਜ਼ਾਈਆਂ ।
ਬਾਬਾ ਜੀ ਵੀ ਬਚ ਗਏ, ਝੱਲੀ ਕਰੜਾਈਆਂ ।
ਜੋ ਕੁਝ ਬਜ ਬਜ ਘਾਟ 'ਤੇ, ਗੱਲਾਂ ਵਰਤਾਈਆਂ ।
ਜਾਣ ਨ ਸੱਭੇ ਦੱਸੀਆਂ, ਮੈਂ ਥੋੜ੍ਹ ਲਿਖਾਈਆਂ ।

ਸੁੱਖਾ ਸਿੰਘ ਦੇ ਸੀਸ 'ਤੇ, ਸੱਭ ਲੋਕਾਂ ਲਾਈਆਂ ।
ਨੀਤਾਂ ਇਸ ਦੀ ਖੋਟੀਆਂ, ਸਨ ਵਾਂਗ ਕਸਾਈਆਂ ।
ਵਾਗਾਂ ਇਸ ਦੇ ਹੱਥ ਸੀ, ਸਰਕਾਰ ਫੜਾਈਆਂ ।
ਇਸ ਭੋਲੇ ਨੇ ਸੀਸ 'ਤੇ, ਲੈ ਲਈ ਬੁਰਾਈਆਂ ।
ਸਿੱਖ ਸਦਾਇ ਨ ਸ਼ਰਮਾਂ ਆਈਆਂ ॥ ੨੫ ॥

ਜੋ ਜੋ ਹੋਈਆਂ ਸਖ਼ਤੀਆਂ, ਸਨ ਏਸ ਬਹਾਨੇ ।
ਜੋ ਪ੍ਰਦੇਸੋਂ ਆਂਵਦੇ, ਚੱਲ ਹਿੰਦੁਸਤਾਨੇ ।
ਫੜ ਫੜ ਸੁੱਟੇ ਤੁਰਤ ਹੀ, ਸੋ ਜੇਹਲਖਾਨੇ ।
ਫਰਖਸੀਅਰ ਦੇ ਆਂਵਦੇ, ਮੁੜ ਯਾਦ ਜ਼ਮਾਨੇ ।
ਕਈ ਬਿਨਾਂ ਅਪਰਾਧ ਤੋਂ, ਫਾਂਸੀ ਲਟਕਾਨੇ ।
ਕਈ ਸੈਂਕੜੇ ਸੂਰਮੇਂ, ਸਿੰਘ ਪਾਰ ਬੁਲਾਨੇ ।
ਗ੍ਰੰਥੀ ਸਿੰਘ ਬਲਵੰਤ ਜੋ, ਨਹੀਂ ਬਚੇ ਸਿਆਣੇ ।
ਬੀ. ਏ. ਸਿੰਘ ਕਰਤਾਰ ਜੋ, ਬਣ ਗਏ ਨਿਸ਼ਾਨੇ ।
ਸਾਰੇ ਵਿੱਚ ਪੰਜਾਬ ਦੇ, ਫਿਰਦੇ ਪਰਵਾਨੇ ।
ਬਣੀਆਂ ਕਈ ਕਮੇਟੀਆਂ, ਰਲ ਗਏ ਸ਼ਿਤਾਨੇ ।
ਸਿੰਘਾਂ ਉੱਤੇ ਕਹਿਰ ਤੁੜਾਨੇ ॥ ੨੬ ॥

ਝੋਲੀ ਚੁੱਕਾਂ ਭੈੜਿਆਂ, ਏਹ ਕਿਰਤ ਫੜਾਈ ।
ਲੀਡਰ ਮੰਨੇ ਕੌਮ ਨੇ, ਨਹੀਂ ਚਾਲ ਲਖਾਈ ।
ਪਾ ਕੇ ਬੁਰਕਾ ਗਊ ਦਾ, ਰਹਿ ਸ਼ੇਰ ਛਪਾਈ ।
ਸਾਧ ਵੈਸ਼ਨੋ ਦਿੱਸਦੇ, ਮਨ ਵੱਡੇ ਕਸਾਈ ।
ਬਾਹਰ ਲੀਰਾਂ ਚਿੱਤ ਤੋਂ, ਤ੍ਰਿਸ਼ਨਾ ਅਧਿਕਾਈ ।
ਠੱਗ ਖਾ ਰਹੇ ਪੰਥ ਨੂੰ, ਤਿਸ ਤੱਕ ਬੁਰਾਈ ।
ਏਨ੍ਹਾਂ ਵਿੱਚ ਕਮੇਟੀਆਂ, ਦੇ ਚੌਧਰ ਪਾਈ ।
ਸਿੱਖ ਫੜਾਵਨ ਵਾਸਤੇ, ਰਹਿ ਜਤਨ ਕਰਾਈ ।
ਕਈ ਭੁੱਖੇ ਸਰਦਾਰੀਆਂ, ਕੁੱਲਘਾਤੀ ਸਾਈ ।
ਕਈ ਭੈੜਿਆਂ ਨੇ ਅੱਤ ਚਾਈ ॥ ੨੭ ॥

ਜਥਾ ਸਿੰਘ ਰਣਧੀਰ ਦਾ, ਸਨ ਸਭੈ ਅਕਾਲੀ ।
ਸੋ ਭੀ ਏਸ ਹਨੇਰੀਓਂ, ਨਹੀਂ ਰਹਿੰਦੇ ਖਾਲੀ ।
ਝੋਲੀਚੁੱਕਾਂ ਉਨ੍ਹਾਂ ਨੂੰ, ਅੱਖ ਲਾਲ ਵਖਾਲੀ ।

ਨੇਕੀ ਉਨ੍ਹਾਂ ਉੱਤੇ ਵੀ, ਹੈ ਏਹ ਕਮਾ ਲੀ ।
ਘੱਲੇ ਸਾਰੇ ਜੇਹਲ ਨੂੰ, ਮਨ ਮੌਜ ਮਣਾ ਲੀ ।
ਏਸੇ ਕਰ ਸਰਦਾਰੀਆਂ, ਜੱਗ ਵਿੱਚ ਬਣਾ ਲੀ ।
ਸੋ ਬੈਠੇ ਵਿੱਚ ਜੇਹਲ ਦੇ, ਕਰ ਚੇਤੇ ਵਾਲੀ ।
ਏਹ ਹੁਣ ਮੌਜਾਂ ਮਾਣਦੇ, ਸੌਂ ਨੀਂਦ ਸੁਖਾਲੀ ।
ਬਣੇ ਤਾਜ ਓਹ ਕੌਮ ਦੇ, ਕੁਰਬਾਨੀ ਘਾਲੀ ।
ਓਹ ਜੱਸ ਏਹ ਅਪਜੱਸ ਨੂੰ, ਰਹਿ ਦੋਵੇਂ ਪਾਲੀ ।
ਆਪੋ ਆਪਣੀ ਕਿਰਤ ਸੰਭਾਲੀ ॥ ੨੮ ॥

ਬਜ ਬਜ ਉੱਤੇ ਆਣ ਕੇ, ਤਕਲੀਫ ਉਠਾਈ ।
ਕੈਨੇਡਾ ਤੋਂ ਕੱਢਿਆ, ਧੱਕੇ ਮਰਵਾਈ ।
ਨਾਲ ਵਿਚਾਰੇ ਹਿੰਦੀਆਂ, ਕਿਉਂ ਏਹ ਵਰਤਾਈ ।
ਏਹ ਲੋੜਨ ਸੌਦਾਗਰੀ, ਕਰਨੀ ਅਧਿਕਾਈ ।
ਗੌਰਮਿੰਟ ਸੌਦਾਗਰੀ, ਕਿਉਂ ਤੱਕ ਸਕਾਈ ।
ਏਸੇ ਕਰਕੇ ਓਸ ਨੇ, ਸੱਭ ਰੋਕ ਲਗਾਈ ।
ਹੋਰ ਨ ਦੂਜੀ ਗੱਲ ਹੈ, ਇਸ ਦੇ ਵਿੱਚ ਕਾਈ ।
ਦੂਜਾ ਝੋਲੀ ਚੁੱਕ ਜੋ, ਖੁਦ ਸਾਡੇ ਭਾਈ ।
ਕੌਮ ਘਾਤੀਆਂ ਵੇਖ ਲੌ, ਕੀ ਕਿਰਤ ਕਮਾਈ ।
ਜਿਨ੍ਹਾਂ ਸਿੱਖਾਂ ਆਪਣੀ ਕੁਰਬਾਨੀ ਲਾਈ ।
ਬੁਰਾ ਓਨ੍ਹਾਂ ਨੂੰ ਰਹੇ ਬਤਾਈ ॥ ੨੯ ॥

ਕਈਆ ਨੇ ਪਕੜਾਨ ਦਾ, ਸੀ ਕੰਮ ਉਠਾਯਾ ।
ਲੱਭ ਲੱਭ ਕੇ ਜਿਨ੍ਹਾਂ ਨੇ, ਵਿੱਚ ਜੇਹਲ ਪੁਜਾਯਾ ।
ਕਈਆਂ ਨੇ ਵਿੱਚ ਸਭਾ ਦੇ, ਏਹ ਪਾਸ ਕਰਾਯਾ ।
ਸਿੱਖ ਨ ਓਨਾਂ ਦੱਸਦੇ, ਏਹ ਫਤਵਾ ਲਾਯਾ ।
ਦੂਰ ਆਪ ਨੇ ਸਿੱਖੀਓਂ, ਗੁਰਵਾਕ ਭੁਲਾਯਾ ।
ਆਪ ਦਾੜ੍ਹੀਆਂ ਰੰਗਦੇ, ਮੂੰਹ ਕਾਲਾ ਭਾਯਾ ।
ਕੌਮ ਘਾਤੀ ਐਸਿਆਂ, ਹੈ ਦੇਸ ਡੁਬਾਯਾ ।
ਕਰਨ ਗੁਲਾਮੀ ਦੂਜਿਆਂ, ਲਾਲਚ ਭਰਮਯਾ ।
ਸਿਦਕੀ ਸਿੱਖਾਂ ਵਾਸਤੇ, ਕੀ ਜ਼ੁਲਮ ਕਮਾਯਾ ।
ਮਤ ਦਏ ਕਰਤਾਰ ਜੇ, ਏਨ੍ਹਾਂ ਸਮਝਾਯਾ ।
ਭਲਾ ਦੇਸ ਦਾ ਲੈਣ ਕਮਾਯਾ ॥ ੩੦ ॥ ੬ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੭

# ਜਲ੍ਹਿਆਂ ਵਾਲਾ ਬਾਗ਼

ਦੋਹਰਾ: ਵੇਖੋ ਆ ਕੇ ਮੁਕਿਆ, ਜਦ ਹੀ ਯੂਰਪ ਜੰਗ ।
ਗੌਰਮਿੰਟ ਨੇ ਬਦਲਿਆ, ਗਿਰਗਿਟ ਵਾਗੂੰ ਰੰਗ ॥ ੧ ॥

ਪਉੜੀ: ਜੰਗ ਯੂਰਪ ਦਾ ਮੁੱਕਿਆ, ਕੀ ਰੰਗ ਬਨਾਯਾ ।
ਸੱਭ ਨੇ ਸ਼ੁਕਰ ਅਕਾਲ ਦਾ, ਸੀ ਬਹੁਤ ਮਨਾਯਾ ।
ਖੁਸ਼ੀਆਂ ਕੀਤੀ ਹਿੰਦੀਆਂ, ਏਥੇ ਚਿੱਤ ਲਾਯਾ ।
ਹੋਣ ਮੁਰਾਦਾਂ ਪੂਰੀਆਂ, ਨੇੜੇ ਦਿਨ ਆਯਾ ।
ਜੋ ਸੀ ਵੇਲੇ ਜੰਗ ਦੇ, ਸਾਨੂੰ ਫੁਰਮਾਯਾ ।
ਵੱਡੇ ਵੱਡੇ ਹਾਕਮਾਂ, ਕਹਿ ਕਹਿ ਭਰਮਾਯਾ ।
ਮਿਲੇ ਰਿਆਇਤ ਹਿੰਦ ਨੂੰ, ਹੱਥਾਂ 'ਤੇ ਚਾਯਾ ।
ਏਸੇ ਧੋਖੇ ਹਿੰਦੀਆਂ, ਸੀ ਜ਼ੋਰ ਲਗਾਯਾ ।
ਤਨ ਮਨ ਧਨ ਸੱਭ ਵਾਰਿਆ, ਨਹੀਂ ਕੁੱਝ ਲੁਕਾਯਾ ।
ਜੋਧੇ ਲੱਖਾਂ ਹਿੰਦੀਆਂ, ਸਿਰ ਜਾ ਕਟਵਾਯਾ ।
ਨੌਕਰਸ਼ਾਹੀ ਸੱਭ ਭੁਲਾਯਾ ॥ ੨ ॥

ਹੱਥ ਵਿਖਾਏ ਖ਼ਾਲਸੇ, ਰਣ ਦੇ ਵਿੱਚ ਕਾਰੀ ।
ਵੈਰੀ ਕੀਰਤ ਗਾਂਵਦੇ, ਅਖ਼ਬਾਰਾਂ ਭਾਰੀ ।
ਧਰਤ ਕੰਬਦੀ ਪੈਣ ਜੇ, ਗੁਰਸਿੱਖ ਬਲਕਾਰੀ ।
ਜਦੋਂ ਜੈਕਾਰਾ ਗੱਜਦਾ, ਪੈਂਦੀ ਧਮਕਾਰੀ ।
ਸਾਹ ਸੁੱਕਦੇ ਕਾਇਰਾਂ, ਕਰ ਹਾ ਹਾ ਕਾਰੀ ।
ਰੱਖਦੇ ਜਾਇ ਫਰਾਂਸ ਨੂੰ, ਸਿੱਖ ਜਾਨਾਂ ਵਾਰੀ ।
ਤਰਲੇ ਹਾਕਮ ਕੱਢਦੇ, ਕਰ ਮਿੰਨਤਦਾਰੀ ।
ਏਸੇ ਕਰਕੇ ਖਾਲਸੇ, ਏਹ ਹਿੰਮਤ ਧਾਰੀ ।
ਨੌਕਰਸ਼ਾਹੀ ਵਾਸਤੇ, ਬਣ ਗਏ ਹਿਤਕਾਰੀ ।
ਪਤਾ ਨਹੀਂ ਸੀ ਭੋਲਿਆਂ, ਏਹ ਕਰਨ ਖੁਵਾਰੀ ।
ਭੁੱਲ ਗਏ ਸਾਡੀ ਕਾਰ-ਗੁਜ਼ਾਰੀ ॥ ੩ ॥

ਚੜ੍ਹਿਆ ਜੱਟ ਖਜੂਰ 'ਤੇ, ਮਨ ਖਾਵਨ ਰੱਚਾ ।
ਰੱਜ ਗਿਆ ਜਦ ਖਾਇਕੈ, ਕੀ ਰੌਲਾ ਮੱਚਾ ।
ਚੱਲੀ ਹਨੇਰੀ ਕਹਿਰ ਦੀ, ਕੰਬੇ ਤਟ ਅੱਚਾ ।
ਖਤਰਾ ਹੋਇਆ ਫਿਰਨ ਦਾ, ਕਰ ਬੇਨਤੀ ਜੱਚਾ ।
ਦਿਆਂ ਸੀਰਨੀ ਪੀਰ ਦੀ, ਜੇ ਏਥੋਂ ਬਚਾਂ ।
ਉਤਰ ਮੱਥਾ ਟੇਕਦਾ, ਇਹ ਬਿਨੈ ਕਰੱਚਾ ।
ਨਾ ਚੜ੍ਹਦਾ ਨਾ ਦੇਵੰਦਾ, ਇਉਂ ਬੋਲੇ ਸੱਚਾ ।
ਨੌਕਰਸ਼ਾਹੀ ਦੱਸਿਆ, ਸੋ ਕਰਤਬ ਪੱਚਾ ।
ਅੰਦਰੋਂ ਥੋਥਾ ਕੂੜਿਆਰ, ਕੂੜੀ ਹੀ ਰੱਚਾ ।
ਨੌਕਰਸ਼ਾਹੀ ਦਾ ਸਤ ਖੱਚਾ ॥ ੪ ॥

ਹਾਕਮ ਰਹੇ ਫੁਲਾਂਵੰਦੇ, ਦੇ ਝੂਠੇ ਲਾਰੇ ।
ਵਿੱਚ ਜੰਗ ਦੇ ਝੋਕਦੇ, ਰਹਿੰਦੇ ਇਤਵਾਰੇ ।
ਹੁਣ ਸੱਭ ਟੇਢੇ ਹੋ ਗਏ, ਕੀ ਕਰਨ ਵਿਗਾਰੇ ।
ਦੇਣ ਰਿਆਇਤ ਹਿੰਦ ਨੂੰ, ਇਕਰਾਰ ਵਿਸਾਰੇ ।
ਲੱਗੇ ਦਿਸਣ ਸਾਰਿਆਂ, ਉਲਟੇ ਵਰਤਾਰੇ ।
ਨੱਥ ਪਾਵੰਦੇ ਵੱਟ ਕੇ, ਵਡ ਸੰਗਲ ਭਾਰੇ ।
ਰੌਲਟ ਬਿੱਲ ਬਣਾਇਕੇ, ਕੀ ਕਰਦੇ ਕਾਰੇ ।
"ਲੋਕਾਂ ਰੱਖੋ ਜੂੜ ਕੇ," ਇਹ ਮਤੇ ਵਿਚਾਰੇ ।
ਬਹੇ ਨ 'ਕੱਠੇ ਹੋਇ ਕੇ, ਹਿੰਦੀ ਦੋ ਚਾਰੇ ।
ਸ਼ਾਦੀ ਗਮੀ ਲਗਾਂਵੰਦੇ, ਬਹੁ ਬੰਧਨ ਸਾਰੇ ।
ਨੌਕਰਸ਼ਾਹੀ ਬੁਰੇ ਨਜ਼ਾਰੇ ॥ ੫ ॥

ਦਏ ਰਿਆਇਤ ਹਿੰਦ ਨੂੰ, ਇਹ ਨੌਕਰਸ਼ਾਹੀ ।
ਖੁਦਗਰਜ਼ੀ ਦੇ ਨਸ਼ੇ ਨਾਲ, ਜੋ ਬੇਗੁਮਰਾਹੀ ।
ਕੌਂਸਲ ਵਾਲੇ ਹਿੰਦੀਆਂ, ਗੱਲ ਕਰੀ ਮਨਾਹੀ ।
ਰੌਲਟ ਐਕਟ ਫੇਰ ਬੀ, ਦੇ ਪਾਸ ਕਰਾਹੀ ।
ਪੂਰੇ ਬੰਧਨ ਹਿੰਦੀਆਂ, ਪੈ ਜਾਣ ਸਬਾਹੀ ।
ਫੜੇ ਪੁਲਿਸ ਜਿਸ ਚਾਹੁੰਦੀ, ਮੁਖਤਾਰੀ ਤਾਹੀ ।
ਉਜ਼ਰ ਨ ਕੋਈ ਚੱਲਣਾ, ਫਿਰ ਉਸਦੇ ਮਾਂਹੀ ।
ਨਹੀਂ ਸਫਾਈ ਪੁੱਛਣੀ, ਅਦਾਲਤ ਕਾਹੀ ।

ਪੁੱਜੇ ਅੰਦਰ ਜੇਹਲ ਦੇ, ਬੈਠੇ ਦੁੱਖ ਪਾਹੀ ।
ਜਿਸ ਤੋਂ ਹਿੰਦਸਤਾਨ ਦੀ, ਹੋਇ ਪੁੱਜ ਤਬਾਹੀ ।
ਨੌਕਰਸ਼ਾਹੀ ਨੀਚ ਦਿਸਾਈ ॥ ੬ ॥

ਨੌਕਰਸ਼ਾਹੀ ਦਿਸਦੀ, ਵੱਡੀ ਹੁਸ਼ਿਆਰੀ ।
ਵੇਲੇ ਉੱਤੇ ਹੋਵੰਦੀ, ਮਿੱਠੀ ਮੂੰਹ ਭਾਰੀ ।
ਕੰਮ ਕੱਢਦੀ ਆਪਣਾ, ਕਰ ਮਿੰਨਤਦਾਰੀ ।
ਪਿੱਛੋਂ ਠੁੱਠ ਚੁੰਮਾਮਦੀ, ਕਰ ਬਹੁਤ ਖੁਆਰੀ ।
ਵੇਖੋ ਵੇਲੇ ਜੰਗ ਦੇ, ਕੀ ਇਸ ਨੇ ਧਾਰੀ ।
ਹਿੰਦੂ ਮੁਸਲਮਾਨ ਲੈ, ਸੱਭ ਸਿੱਖ ਵੰਗਾਰੀ ।
ਲਾਲਚ ਝੂਠੇ ਦੱਸ ਕੇ, ਸੰਗ ਦਗੇ ਮੱਕਾਰੀ ।
ਨਾਸ ਕਰਾਯਾ ਦੇਸ ਦਾ, ਯੂਰਪ ਵਿਕਾਰੀ ।
ਜਾ ਜਾ ਮੋਏ ਸੂਰਮੇਂ, ਕਈ ਬੇ-ਸ਼ੁਮਾਰੀ ।
ਧਨ ਦਾਣਾ ਵੀ ਖਿਚਿਆ, ਕੀ ਕਹਾਂ ਪੁਕਾਰੀ ।
ਤੋਤੇ-ਚਸ਼ਮੀ ਚੁੱਕ ਵਿਖਾਰੀ ॥ ੭ ॥

ਨੌਕਰਸ਼ਾਹੀ ਬਖਸ਼ਿਆ, ਰੌਲਟ ਬਿੱਲ ਭਾਰਾ ।
ਨਾਲ ਹੁਕਮ ਸੁਣਾਇਆ, ਕਰ ਕੇ ਹੰਕਾਰਾ ।
ਬੋਲੇਗਾ ਸੋ ਬਚੇ ਨ, ਹੋ ਮਰੈ ਖੁਆਰਾ ।
ਪਏ ਮੰਨਣਾਂ ਸਾਰਿਆਂ, ਏਹ ਗੈਬੀ ਤਾਰਾ ।
ਜਿਉਂ ਜਿਉਂ ਖ਼ਬਰਾਂ ਪੁੱਜੀਆਂ, ਮਚ ਹਾ ਹਾ ਕਾਰਾ ।
ਸਾਰੇ ਹਿੰਦੁਸਤਾਨ ਵਿੱਚ, ਪੈ ਧੁੰਧ ਗੁਬਾਰਾ ।
ਨਿਕੇ ਵੱਡੇ ਤੜਫਦੇ, ਸੱਭ ਨਰ ਤੇ ਨਾਰਾ ।
ਕਹਿਰ ਖੁਦਾਈ ਟੁੱਟਿਆ, ਸਿਰ ਹਿੰਦ ਅਪਾਰਾ ।
ਥਾਂ ਥਾਂ ਜਲਸੇ ਹੋਂਵਦੇ, ਕਰ ਸੋਚ ਵਿਚਾਰਾ ।
ਅਗਲਾ ਸਮਾਂ ਵਿਚਾਰਦੇ, ਹਿੰਦੀ ਇਕ ਵਾਰਾ ।
ਸਾਈਂ ਸੱਚਾ ਹੀ ਰਖਵਾਰਾ ॥ ੪ ॥

ਐਸੀ ਸਖ਼ਤੀ ਵੇਖ ਕੇ, ਸੱਭ ਲੋਕ ਰਵਾਏ ।
'ਕੱਠੇ ਹੋ ਹੋ ਫੋਲਦੇ, ਸੱਭ ਦੁੱਖ ਸਬਾਏ ।
ਨੌਕਰਸ਼ਾਹੀ ਬਿੱਲ ਦੇ, ਕ੍ਰਿਸ਼ਮੇਂ ਵਰਤਾਏ ।
ਰੌਲਟ ਐਕਟ ਬਿੱਲ ਦੀ, ਸੱਭ ਦਫ਼ਾ ਜਿਤਾਏ ।

ਬਹੇਂ ਜੋ 'ਕੱਠੇ ਹੋਇ ਕੇ, ਬਾਗ਼ੀ ਸਦਵਾਏ ।
ਪੁਲਸ ਨ ਛੱਡੇ ਕਦੇ ਵੀ, ਜਿਸ ਨੂੰ ਹੱਥ ਪਾਏ ।
ਨੌਕਰਸ਼ਾਹੀ ਲੋੜਦੀ, ਏਹ ਰੀਤ ਚਲਾਏ ।
ਮਾਰੇ ਰੋਣ ਨ ਦੇਵੰਦੀ, ਮੂੰਹ ਬੰਦ ਕਰਾਏ ।
ਏਹ ਨਜ਼ਾਰੇ ਦਿਸਦੇ, ਕੀ ਕਿਹਾ ਜਾਏ ।
ਨੌਕਰਸ਼ਾਹੀ ਕਹਿਰ ਕਮਾਏ ।। ੯ ।।

ਕਿਆ ਕਰੋਪੀ ਮਾਲਕਾ, ਹੈ ਤੂੰ ਵਰਤਾਈ ।
ਏਹ ਮੁਸੀਬਤ ਹਿੰਦ ਦੇ, ਜੋ ਸਿਰ 'ਤੇ ਪਾਈ ।
ਸ਼ੇਰ ਗਊਆਂ ਨੂੰ ਚਾਰਦੇ, ਖਾ ਰਿਹਾ ਕਸਾਈ ।
ਖੇਤ ਉਜਾੜੇ ਵਾੜ ਜੇ, ਕੋ ਰੱਖੇ ਭਾਈ ।
ਮਾਂ ਜੇ ਪੁੱਤਾਂ ਮਾਰਦੀ, ਕੋ ਲਾਡ ਕਰਾਈ ।
ਮਿਤ੍ਰ ਧਰੋਹੀ ਮਿੱਤ ਜੇ, ਵੈਰੀ ਨਹਿ ਕਾਈ ।
ਸੋਈ ਹਾਲਤ ਹਿੰਦ ਦੀ, ਡਿੱਠੀ ਅਜ਼ਮਾਈ ।
ਨੌਕਰਸ਼ਾਹੀ ਲੋੜਦੀ, ਤਿਸ ਧੂੜ ਉਡਾਈ ।
ਛਾਉਂ ਜੋ ਬੈਠੈ ਬਿਰਛ ਦੀ, ਤਿਸ ਰਹੀ ਕਟਾਈ ।
ਫਲ ਏਸ ਦਾ ਪੈ ਭੋਗਣਾ, ਸੰਸਾ ਨਹਿ ਰਾਈ ।
ਹੇਰ ਫੇਰ ਨ ਕੋਈ ਰਹਾਈ ।। ੧੦ ।।

ਹੈ ਸੀ ਲਾਟ ਲਾਹੌਰ ਦਾ, ਉਡਵਾਇਰ ਬੰਦਾ ।
ਬਾਹਰੋਂ ਮਿੱਠਾ ਬੋਲਦਾ, ਸੀ ਅੰਦਰ ਗੰਦਾ ।
ਦੂਜਾ ਡਾਇਰ ਰਲ ਗਿਆ, ਹੱਥ ਫੌਜ ਰਖੰਦਾ ।
ਔਹਦਾ ਜੰਗੀ ਲਾਟ ਦਾ, ਸੀ ਰੱਖਦਾ ਮੰਦਾ ।
ਦੋਵੇਂ ਚੌੜ ਚੁਪੱਟ ਨੇ, ਗੁਰ ਭਲੀ ਕਰੰਦਾ ।
ਨੀਯਤ ਏਨ੍ਹਾਂ ਦੋਹਾਂ ਦੀ, ਵਿੱਚ ਖੋਟ ਵਸੰਦਾ ।
ਏਨ੍ਹਾਂ ਹੱਥ ਪੰਜਾਬ ਦਾ, ਪਰਬੰਧ ਰਹੰਦਾ ।
ਤਰਸ ਨ ਮਾਸਾ ਰੱਖਦੇ, ਇਨਸਾਨਾਂ ਸੰਦਾ ।
ਡੁੱਬੇ ਵਿੱਚ ਹੰਕਾਰ ਦੇ, ਲਾ ਅਕਲੇ ਜੰਦਾ ।
ਦੋਵੇਂ ਵਾਂਗ ਬਰੂਦ ਸੀ, ਚੰਗਿਆੜਾ ਪੰਦਾ ।
ਡਰੈ ਨ ਪਾਪੀ ਪਾਪ ਕਮੰਦਾ ।। ੧੧ ।।

ਅੰਮ੍ਰਿਤਸਰ ਗੁਰਧਾਮ ਦੀ, ਮਹਿਮਾਂ ਅਧਿਕਾਈ ।
ਸਿੱਖ ਆਂਵਦੇ ਹਿੰਦ ਦੇ, ਰੱਖ ਸ਼ਰਧਾ ਭਾਈ ।

ਪੂਜਾ ਭੇਟਾ ਚਾਹੜਦੇ, ਬਹੁ ਪ੍ਰੇਮ ਰਖਾਈ ।
ਸੱਚਾ ਏਹ ਬੇਕੁੰਠ ਹੈ, ਪਾ ਦਰਸ਼ਨ ਗਾਈ ।
ਆਵੈ ਮਾਝਾ ਮਾਲਵਾ, ਉਮੰਗ ਉਠਾਈ ।
ਧਨੀ ਪੋਠੋਹਾਰ ਤੋਂ, ਕਾਬਲ ਲੌ ਧਾਈ ।
ਸਿੰਧ ਬਿਲੋਚਸਤਾਨ ਵੀ, ਕਸ਼ਮੀਰ ਗਿਣਾਈ ।
ਬਲਖ ਬੁਖ਼ਾਰਾ ਆਵੰਦਾ, ਕੰਧਾਰ ਸਬਾਈ ।
ਢਾਕਾ ਅਤੇ ਆਸਾਮ ਵੀ, ਬੰਗਾਲ ਸੁਹਾਈ ।
ਚਾਰੇ ਕੋਨੇ ਧਰਤ ਦੇ, ਆਵਨ ਉਮਡਾਈ ।
ਮਨ ਬਾਂਛਤ ਫਲ ਪਾਵਨ ਸਾਈ ॥ ੧੨ ॥

ਰੋਜ਼ ਵਿਸਾਖੀ ਆਵੰਦੇ, ਸੱਭ ਹੁਮ-ਹੁਮਾਈ ।
ਨਾਲੇ ਗਰਜ਼ ਵਪਾਰ ਦੀ, ਚਿੱਤ ਵਿੱਚ ਟਿਕਾਈ ।
ਉਲਟੇ ਮਾਝਾ ਮਾਲਵਾ, ਨਰ ਨਾਰ ਸਬਾਈ ।
ਪੰਜ ਦਿਨ ਪਹਿਲਾਂ ਮੇਲਿਓਂ, ਕੀ ਰੰਗ ਬਣਾਈ ।
ਲੈਕਚਰ ਹੁੰਦੇ ਜ਼ੋਰ ਦੇ, ਬਹੁ ਸਭਾ ਲਗਾਈ ।
ਨੌਕਰਸ਼ਾਹੀ ਪਕੜਦੀ, ਦੋ ਲੀਡਰ ਭਾਈ ।
ਕਿਚਲੂ ਸੈਫੁਲਦੀਨ ਨੂੰ, ਸਤਪਾਲ ਮਲਾਈ ।
ਇਸ ਤੋਂ ਭੜਕੇ ਲੋਕ ਸੀ, ਬਹੁ ਜੋਸ਼ ਵਧਾਈ ।
ਬੰਕ ਨੈਸ਼ਨਲ ਲੁੱਟਿਆ, ਫਿਰ ਅੱਗ ਲਗਾਈ ।
ਟੌਨਹਾਲ ਵੀ ਸਾੜਿਆ, ਤੜਥੱਲ ਮਚਾਈ ।
ਵਿੱਚ ਪੰਜਾਬੇ ਲਹਿਰ ਚਲਾਈ ॥ ੧੩ ॥

ਗੁੱਜਰਾਂਵਾਲੇ ਸਾੜਿਆ, ਅਸਟੇਸ਼ਨ ਸਾਰਾ ।
ਨਾਲ ਕਚਿਹਰੀ ਫੂਕਦੇ, ਗਿਰਜਾ ਇਕ ਭਾਰਾ ।
ਪਟੜੀ ਪੁੱਟਣ ਰੇਲ ਦੀ, ਕਈ ਥਾਂਇ ਗੁਵਾਰਾ ।
ਬਚੇ ਵਜ਼ੀਰਾਬਾਦ ਨ, ਜੇ ਖਾਸ ਦੀਵਾਰਾ ।
ਅਸਟੇਸ਼ਨ ਦੇ ਗਿਰਦਿਓਂ, ਢਹਿ ਗਈ ਅਪਾਰਾ ।
ਰੌਲਾ ਵਿੱਚ ਪੰਜਾਬ ਦੇ, ਪੈ ਗਿਆ ਕਰਾਰਾ ।
ਝੋਲੀ-ਚੁੱਕਾਂ ਹੋ ਗਿਆ, ਹੁਣ ਕਰਨ ਗੁਜ਼ਾਰਾ ।
ਮਿਲੇ ਨਾਲ ਸਰਕਾਰ ਦੇ, ਕੀ ਕਰਦੇ ਕਾਰਾ ।
ਨਾਸ ਕਰਾਵਨ ਦੇਸ ਦਾ, ਏਹ ਮਤਾ ਚਿਤਾਰਾ ।

ਮਾਰਸ਼ਲ ਲਾ ਹੁਣ ਕਰ ਦਿਓ, ਨਹੀਂ ਦੂਜਾ ਚਾਰਾ ।
ਓਡਵਾਇਰ ਨੂੰ ਏਹ ਪੁਕਾਰਾ ॥ ੧੪ ॥

ਖ਼ਾਸ ਵਿਸਾਖੀ ਰੋਜ਼ ਨੂੰ, ਵੱਡ ਸਭਾ ਲਗਾਨੀ ।
ਜਲ੍ਹਿਆਂ ਵਾਲੇ ਬਾਗ਼ ਦੇ, ਵਿਚਕਾਰ ਮੈਦਾਨੀਂ ।
ਵਿਦਿਆਰਥੀ ਕਾਲਜਾਂ, ਬਹੁ ਲੋਕ ਸੈਲਾਨੀ ।
ਬਹੁਤੇ ਪੇਂਡੂ ਜੱਟ ਸੀ, ਕੇਵਲ ਅਗਿਆਨੀ ।
'ਕੱਠਾ ਬੜਾ ਹਜੂਮ ਸੀ, ਪਰ ਅਮਨ ਅਮਾਨੀ ।
ਲੈਕਚਰ ਹੁੰਦੇ ਜੋਸ਼ ਦੇ, ਹਿਤ ਦੇਸ ਪਛਾਨੀ ।
ਸਿਰ 'ਤੇ ਇਕ ਜਹਾਜ਼ ਵੀ, ਉੱਡੇ ਅਸਮਾਨੀ ।
ਝੰਡੀ ਦਿਤੀ ਓਸ ਨੇ, ਤਾਂ ਲਾਲ ਨਿਸ਼ਾਨੀ ।
ਓਧਰ ਡਾਇਰ ਆ ਗਿਆ, ਲੈ ਫੌਜ ਮਹਾਨੀ ।
ਹੈ ਸਨ ਫੌਜੀ ਗੋਰਖੇ, ਜੋ ਤੁਖਮ ਸ਼ੈਤਾਨੀ ।
ਮਿਲਯਾ ਹੁਕਮ ਨ ਦੇਰ ਲਗਾਨੀ । ੧੫ ॥

ਸ਼ੋਰ ਸ਼ਰਾਬਾ ਹੋ ਗਿਆ, ਜੋ ਪਹਿਲਾਂ ਗਾਯਾ ।
ਇੱਕ ਦੋ ਗੋਰੇ ਜਿਨ੍ਹਾਂ ਨੇ, ਪਸਤੌਲ ਚਲਾਯਾ ।
ਮੋਏ ਮਜਮੇ ਵਿੱਚ ਸੀ, ਫਲ ਕਰਨੀ ਪਾਯਾ ।
ਇਕ ਮੇਮ ਨੂੰ ਘੇਰ ਕੇ, ਸੀ ਬਹੁਤ ਸਤਾਯਾ ।
ਕੰਮ ਕਰਿਆ ਏਹ ਮੂਰਖਾਂ, ਫਲ ਉਲਟਾ ਲਾਯਾ ।
ਨੌਕਰਸ਼ਾਹੀ ਏਸ ਨੂੰ, ਚੱਕ ਬਹੁਤ ਵਧਾਯਾ ।
ਗ਼ਦਰ ਏਸ ਨੂੰ ਦੱਸ ਕੇ, ਹੈ ਜ਼ੁਲਮ ਕਮਾਯਾ ।
ਬੈਠੇ ਲੋਕ ਅਮਨ ਵਿੱਚ, ਚੁੱਪ ਚਾਪ ਦਬਾਯਾ ।
ਗਿਰਦੇ ਫੌਜੀ ਹੋ ਗਏ, ਜਦ ਹੁਕਮ ਚੜ੍ਹਾਯਾ ।
ਕਾਰਤੂਸ ਸੱਭ ਘੱਤਦੇ, ਨਹਿ ਚਿੱਤ ਸ਼ਰਮਾਯਾ ।
ਬੇਦਰਦਾਂ ਨੂੰ ਤਰਸ ਨ ਆਯਾ ॥ ੧੬ ॥

ਤੜ ਤੜ ਛੁੱਟਣ ਗੋਲੀਆਂ, ਜਿਉਂ ਜੌਂ ਭਠਿਆਰੇ ।
ਦੜ ਦੜ ਡਿੱਗਣ ਯਾਤਰੂ, ਜੋ ਵੇਖਣ-ਹਾਰੇ ।
ਹੱਥ ਸੀ ਖਾਲੀ ਸਾਰਿਆਂ, ਜੋ ਬੇ-ਹਥਿਆਰੇ ।
ਨੌਕਰਸ਼ਾਹੀ ਘੱਤਿਆ, ਕੀ ਕਹਿਰ ਕਹਾਰੇ ।
ਵਿਦਿਆਰਥੀ ਮਰ ਗਏ, ਮਾਂ ਪੁੱਤ ਦੁਲਾਰੇ ।

ਕਈ ਜਵਾਨ ਰੰਗੀਲੜੇ, ਨਾਰਾਂ ਭਰਤਾਰੇ ।
ਵੀਰ ਭੈਣਾਂ ਦੇ ਮਰ ਗਏ, ਜੋ ਬਹੁਤ ਪਿਯਾਰੇ ।
ਰੋਂਦੇ ਬੱਚੇ ਛੱਡਦੇ, ਕਈ ਬੁੱਢੇ ਵਾਰੇ ।
ਰਾਹ ਨ ਕਿਧਰੇ ਲੱਭਦਾ, ਕੀ ਕਰਨ ਵਿਚਾਰੇ ।
ਗਿਰਦੇ ਗਿਰਦੇ ਮਕਾਨ ਸੀ, ਫਾਥੇ ਵਿਚਕਾਰੇ ।
ਡਿੱਗਦੇ ਹਾ ਹਾ ਕਾਰ ਪੁਕਾਰੇ ॥ ੧੭ ॥

ਹਾਕਮ ਭੈੜੇ ਦੇਸ ਦਾ, ਭੈੜਾ ਉਡਵਾਇਰ ।
ਭੈੜੀ ਓਸ ਜ਼ਬਾਨ ਤੋਂ, ਕੀਤਾ ਕੀ ਜ਼ਾਹਿਰ ।
ਮੰਨਣ ਵਾਲਾ ਓਸੇ ਦਾ, ਦੂਜਾ ਸੀ ਡਾਇਰ ।
ਨੱਸ ਪਏ ਸੱਭ ਲੋਕ ਸੀ, ਰੋਕੇ ਨਹੀਂ ਫਾਇਰ ।
ਮੋਇਆਂ ਉੱਤੇ ਮਾਰਦਾ, ਇਹ ਵੱਡਾ ਕਾਇਰ ।
ਨੱਸ ਨ ਸਕੇ ਕੋਈ ਬੀ, ਏਥੋਂ ਹੁਣ ਬਾਹਿਰ ।
ਡਾਇਰ ਫੰਦਕ ਭੁੰਨਦਾ, ਪੰਜਾਬੀ ਤਾਇਰ ।
ਛੁੱਟੇ ਨਾਲੇ ਲਹੂ ਦੇ, ਜਿਉਂ ਟੁੱਟਾ ਸਾਇਰ ।
ਮਿਰਗ ਪੰਜਾਬੀ ਬੱਚੜੇ, ਏਹ ਖ਼ੂਨੀ ਨਾਹਿਰ ।
ਜਦ ਤੀਕਰ ਸੀ ਗੋਲੀਆਂ, ਰਹਿੰਦੇ ਭੜਕਾਇਰ ।
ਪਈ ਹੱਲ ਜੁਲੀ ਦੱਸੇ ਸ਼ਾਇਰ ॥ ੧੮ ॥

ਕਈਆਂ ਜਾਨਾਂ ਦਿੱਤੀਆਂ, ਕਈ ਅੰਗ ਕਟਾਏ ।
ਸੱਟਾਂ ਖਾ ਕਈ ਡਿੱਗਦੇ, ਬਹੁ ਜ਼ਖਮ ਲਗਾਏ ।
ਕਈ ਪਯਾਸੇ ਨੀਰ ਦੇ, ਡਾਢੇ ਤੜਫਾਏ ।
ਜਾਨ ਨ ਦੇਂਦੇ ਕਿਸੇ ਨੂੰ, ਜੋ ਤਰਸ ਕਮਾਏ ।
ਜਾ ਕੇ ਦੁਖੀ ਨਿਮਾਣਿਆਂ, ਜੋ ਨੀਰ ਪਲਾਏ ।
ਮਾਰ ਸੁਲਾਏ ਮੁਫਤ ਹੀ, ਫਿਰ ਪਹਿਰੇ ਲਾਏ ।
ਘਰ ਘਰ ਰੋਣੇ ਪਿੱਟਣੇ, ਪੰਜਾਬ ਸਬਾਏ ।
ਕਹਿਰ ਵਰਤਿਆ ਦੇਸ 'ਤੇ, ਕੋ ਕਹੀ ਨਾ ਜਾਏ ।
ਛੱਡੇ ਪੰਜ ਸੱਤ ਜ਼ਿਲ੍ਹੇ ਸੀ, ਹੋਰ ਸਬੇ ਦਬਾਏ ।
ਥਾਂ ਥਾਂ ਫੌਜਾਂ ਘੱਲੀਆਂ, ਕੀ ਕਹਾਂ ਸੁਣਾਏ ।
ਏਨ੍ਹਾਂ ਲੋਕੀਂ ਬਹੁਤ ਦੁਖਾਏ ॥ ੧੯ ॥

ਸੁਧਾ ਸਰੋਵਰ ਸ਼ਹਿਰ ਦੇ, ਵਿੱਚ ਕੀ ਵਰਤਾਈ ।
ਹਲਕੀ ਹੋਈ ਪੁਲਸ ਨੇ, ਬਹੁ ਧੁੰਮ ਮਚਾਈ ।
ਕਈ ਘਰਾਂ ਵਿੱਚ ਜਾਇਕੈ, ਡਾਢਾ ਢਮਕਾਈ ।
ਏਹੋ ਹਾਲਤ ਫੌਜੀਆਂ, ਕਿਨ ਘੱਟ ਰਖਾਈ ।
ਬਹੁਤੇ ਪਕੜ ਬੇਦੋਸਿਆਂ, ਆ ਸਜ਼ਾ ਦਵਾਈ ।
ਕਈ ਜਗ੍ਹਾਂ ਤੋਂ ਲੁੱਟ ਵੀ, ਹੱਥ ਏਨ੍ਹਾਂ ਆਈ ।
ਹਾ ! ਕਿਸਮਤ ਏਸ ਦੇਸ ਦੀ, ਕੀ ਰੱਬ ਲਿਖਾਈ ।
ਵੀਰ ਵੀਰ ਨੇ ਰੱਖਦੇ, ਹਮਦਰਦੀ ਕਾਈ ।
ਨੌਕਰਸ਼ਾਹੀ ਹੱਥ 'ਤੇ, ਸੱਭ ਰਹੇ ਚੜ੍ਹਾਈ ।
ਮਾਉਂ ਜਵਾਨੀ ਮੁਫਤ ਗਵਾਈ ॥ ੨੦ ॥

ਛੋਟੇ ਬੱਚੇ ਬਹੁਤ ਹੀ, ਨਾ-ਹੱਕ ਸਤਾਏ ।
ਪੜ੍ਹਣੇ ਵਾਲੇ ਲਾਡਲੇ, ਪੈਦਲ ਚਲਵਾਏ ।
ਧੁੱਪ ਵਿਸਾਖੇ ਕੜਕਵੀਂ, ਕੈਸੇ ਦੌੜਾਏ ।
ਪੈਂਡਾ ਸੋਲ੍ਹਾਂ ਮੀਲ ਦਾ, ਨ ਕਿਤੇ ਠਹਿਰਾਏ ।
ਪਾਣੀ ਪੀਣ ਨ ਦੇਂਵਦੇ, ਅਸਵਾਰ ਲਗਾਏ ।
ਕਈ ਵਿਚਾਰੇ ਵਿਲਕਦੇ, ਜਦ ਬੈਂਤਾਂ ਖਾਏ ।
ਮਾਰ ਖਾਂਦਿਆਂ ਮਰ ਗਏ, ਸ਼ਹੀਦੀ ਪਾਏ ।
ਗੋਰੇ ਤੇ ਕਈ ਦੇਸੀਆਂ, ਬਹੁ ਜ਼ੁਲਮ ਕਮਾਏ ।
ਗੋਰੇ ਤਾਂ ਪ੍ਰਦੇਸ ਦੇ, ਕੀ ਦਰਦ ਰਖਾਏ ।
ਲ੍ਹਾਨਤ ਓਨ੍ਹਾਂ ਦੇਸੀਆਂ, ਮੂੰਹ ਕਾਲਖ ਲਾਏ ।
ਕਰਦੇ ਜ਼ੁਲਮ ਨਹੀਂ ਸ਼ਰਮਾਏ ॥ ੨੧ ॥

ਭੁੱਖੇ ਕਈ ਸਲਾਮ ਦੇ, ਕੀ ਕਿਰਤ ਕਮਾਂਦੇ ।
ਲੋਕਾਂ ਤੇ ਕਰ ਸਖਤੀਆਂ, ਸਨ ਈਨ ਮਨਾਂਦੇ ।
ਹੱਥ ਸਲਾਮਾਂ ਜੋੜ ਕੇ, ਫੜ ਜਬਰ ਕਰਾਂਦੇ ।
ਘੁੰਡ ਨਾਰੀਆਂ ਚੁੱਕਦੇ, ਮੂੰਹ ਉਨ੍ਹਾਂ ਥੁਕਾਂਦੇ ।
ਕਰ ਨਾਰਾਂ ਬੇ-ਹੁਰਮਤੀ, ਆਪੋਂ ਹਰਖਾਂਦੇ ।
ਹੱਥ ਨਾਰਾਂ 'ਤੇ ਚੁੱਕਦੇ, ਨਾਹੀਂ ਮਰ ਜਾਂਦੇ ।
ਫੋਕੀ ਪ੍ਰਭੁਤਾ ਭੁੱਲਦੇ, ਘਰ ਨਰਕ ਬਣਾਂਦੇ ।
ਤਾਂ ਜਾਨਣ ਜਦ ਆਇਕੈ, ਜਮ ਡੰਡੇ ਲਾਂਦੇ ।

ਸਾਰੇ ਵਿੱਚ ਪੰਜਾਬ ਦੇ, ਤੜਥਲ ਮਚਾਂਦੇ ।
ਦੇਸਧ੍ਰੋਹੀ ਪਾਪੀਓ, ਮੂੰਹ ਦਾਗ਼ ਲਵਾਂਦੇ ।
ਮਨ ਮੰਦੇ ਕਰ ਮੰਦ ਵਿਖਾਂਦੇ ॥ ੨੨ ॥

ਕਈ ਵਿਚਾਰੇ ਤੋਰਦੇ, ਫੜ ਕਾਲੇ ਪਾਣੀ ।
ਕਈਆਂ ਕੈਦਾਂ ਮਿਲੀਆਂ, ਮਿਲੀਆਂ ਦੁੱਖਦਾਨੀ ।
ਝੋਲੀ-ਚੁੱਕਾਂ ਭੈੜਿਆਂ, ਕਰ ਰੱਖੀ ਸ਼ਿਤਾਨੀ ।
ਦੇਸ ਧ੍ਰੋਹੀ ਬਣ ਗਏ, ਬਹੁਤੇ ਅਭਿਮਾਨੀ ।
ਲਾਜ ਨ ਅਪਣੇ ਦੇਸ ਦੀ, ਮੂਰਖ ਅਗਿਆਨੀ ।
ਖੁਸ਼ੀ ਕਰਨ ਲਈ ਗੋਰਿਆਂ, ਕੀ ਕਿਰਤ ਕਮਾਨੀ ।
ਧੀਆਂ ਭੈਣਾਂ ਦੀਆਂ ਇੱਜ਼ਤਾਂ, ਕਰ ਰਹੇ ਵਿਰਾਨੀ ।
ਭੈੜੇ ਨਹੀਂ ਵਿਚਾਰਦੇ, ਏਹ ਦੇਸ ਕਹਾਣੀ ।
ਧੀ ਭੈਣ ਜੋ ਕਿਸੇ ਦੀ, ਹੁਇ ਆਪ ਸਮਾਨੀ ।
ਵਿੱਚ ਪੰਜਾਬੇ ਹੈ ਪਰਗਟਾਨੀ ॥ ੨੩ ॥

ਕਹਿਰ ਲਹੌਰੇ ਵਰਤਿਆ, ਵਿੱਚ ਗੁਜਰਾਂਵਾਲੇ ।
ਸ਼ੇਖੂਪੁਰੇ, ਕਸੂਰ ਵੀ, ਵਰਤੇ ਏਹ ਚਾਲੇ ।
ਅੰਮ੍ਰਿਤਸਰੇ, ਕਠਾਣੀਆਂ, ਪੱਟੀ, ਅਜਨਾਲੇ ।
ਬਾਂਗ ਸਮਿਥ ਸ਼ਿਤਾਨ ਦੇ, ਸਨ ਕੰਮ ਦਿਖਾਲੇ ।
ਸ੍ਰੀ ਰਾਮ ਇਕ ਸੂਦ ਸੀ, ਦੋਵੇਂ ਮੂੰਹ ਕਾਲੇ ।
ਹੱਦ ਟਪਾਲੀ ਜ਼ੁਲਮ ਦੀ, ਓਹ ਕਹਿਰ ਕਮਾਲੇ ।
ਚੇਤੇ ਕਰ ਮਨ ਧੜਕਦਾ, ਓਹ ਮੰਦ ਖਿਆਲੇ ।
ਏਹੋ ਜੈਸੇ ਹੋਰ ਭੀ, ਜੋ ਕਰਨ ਕੁਚਾਲੇ ।
ਵੈਰ ਲਏ ਕਈ ਦੇਸੀਆਂ, ਲਖ ਸਮੇਂ ਸੁਖਾਲੇ ।
ਇੱਕ ਦੂਜੇ ਪਕੜਾਂਵਦੇ, ਮਨ ਖੋਟ ਸੰਭਾਲੇ ।
ਕੀ ਸਤਿਗੁਰ ਨੇ ਸਮੇਂ ਵਿਖਾਲੇ ॥ ੨੪ ॥

ਕੰਮ ਆਪਣਾਂ ਡਾਇਰ ਨੇ, ਜਦ ਬੰਦ ਕਰਾਯਾ ।
ਕਈ ਸੈਂਕੜੇ ਮਾਰ ਕੇ, ਫਿਰ ਪਹਿਰਾ ਲਾਯਾ ।
ਲੋਥਾਂ ਗਾਇਬ ਕੀਤੀਆਂ, ਏਹ ਢੰਗ ਚਲਾਯਾ ।
ਕੀਤੇ ਅਪਨੇ ਜ਼ੁਲਮ 'ਤੇ, ਹੈ ਪੜਦਾ ਪਾਯਾ ।
ਰੂੜ ਸਿੰਘ ਤਾਂ ਮੂੜ੍ਹ ਨੇ, ਉਸ ਨੂੰ ਬੁਲਵਾਯਾ ।

ਸੱਦ ਵਿੱਚੇ ਦਰਬਾਰ ਦੇ, ਆਦਰ ਦਿਖਲਾਯਾ ।
ਕੱਢੇ ਗੁਰੂ ਖਜ਼ਾਨਿਓਂ, ਗੱਫਾ ਅਧਿਕਾਯਾ ।
ਸਿਰੋਪਾਓ ਦੇ ਉਸ ਨੂੰ, ਐਸੇ ਬਤਲਾਯਾ ।
ਦਮੜਾ ਇਕ ਹਜ਼ਾਰ ਸੀ, ਤਿਸ ਹੱਥ ਫੜਾਯਾ ।
ਦੇਣਾ ਓਨ੍ਹਾਂ ਫੌਜੀਆਂ, ਪ੍ਰਸ਼ਾਦਿ ਜਤਾਯਾ ।
ਜਿਨ੍ਹਾਂ ਲੋਕਾਂ ਮਾਰ ਮੁਕਾਯਾ ॥ ੨੫ ॥

ਰੂੜ੍ਹ ਸਿੰਘ ਬੀ ਜਾਣਿਓ, ਡਾਇਰ ਦਾ ਭਾਈ ।
ਸਿਰੋਪਾਉ ਗੁਰ ਧਾਮ ਤੋਂ, ਦੇ ਖੁਸ਼ੀ ਮਨਾਈ ।
ਨਾਮ ਸਿੱਖਾਂ ਦੇ ਉੱਜਲੇ, ਤਿਸ ਕਾਲਖ ਲਾਈ ।
ਪੁੱਤ ਭਾਈ ਜੇ ਏਸਦਾ, ਮਰਦਾ ਤਿਸ ਜਾਈ ।
ਦੇਂਦਾ ਫੇਰ ਇਨਾਮ ਜੇ, ਹੁੰਦੀ ਵਡਿਆਈ ।
ਹੁਣ ਤਾਂ ਇਸ ਨੇ ਆਪਨੇ, ਸਿਰ ਛਾਈ ਪਾਈ ।
ਜਾਮਾਂ ਲਾਹਨਤ ਪੈ ਗਿਆ, ਗਲ ਇਸਦੇ ਸਾਈ ।
ਰਹਿੰਦੀ ਦੁਨੀਆਂ ਤੀਕ ਨ, ਸੋ ਉਤਰੇ ਕਾਈ ।
ਮੂੰਹ ਨ ਲੌਣਾਂ ਗੁਰੂ ਨੇ, ਦੇਸਨ ਦੁਰਕਾਈ ।
ਪਾਵੇ ਵਾਸਾ ਨਰਕ ਦਾ, ਹੈ ਸੱਚ ਸੁਨਾਈ ।
ਦੇਸ ਧ੍ਰੋਹੀ ਵੱਡਾ ਕਹਾਈ ॥ ੨੬ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੮

# ਅਕਾਲੀ ਲਹਿਰ ਤੁਰੀ

ਦੋਹਰਾ : ਜਿਵੇਂ ਅਕਾਲੀ ਲਹਿਰ ਹੁਣ, ਪ੍ਰਗਟੇ ਵਿੱਚ ਸੰਸਾਰ ।
ਕਾਰਨ ਕੇਈ ਏਸਦੇ, ਸੋ ਸੱਭ ਕਹਾਂ ਪੁਕਾਰ ॥ ੧ ॥

ਪਉੜੀ : ਸਮਾਂ ਜੰਗ ਦਾ ਖ਼ਾਲਸੇ, ਸੀ ਚੁੱਪ ਬਿਤਾਇਆ ।
ਕੰਮ ਕਾਜ ਜੋ ਧਰਮ ਦਾ, ਸੱਭ ਰੋਕ ਰਖਾਇਆ ।
ਦੇਣ ਸਹੈਤਾ ਜੰਗ ਦੀ, ਕੁੱਝ ਨਹੀਂ ਲੁਕਾਇਆ ।
ਪੁੱਤ, ਭਤੀਜੇ ਨਾਤਿਆਂ, ਭਰਤੀ ਕਰਵਾਇਆ ।
ਬਚਨ ਉੱਤੇ ਸਰਕਾਰ ਦੇ, ਸੀ ਚਿੱਤ ਲਗਾਇਆ ।
ਜੰਗ ਜਦੋਂ ਹੀ ਮੁੱਕਿਆ, ਰੰਗ ਹੋਰ ਬਣਾਇਆ ।
ਜਲ੍ਹਿਆਂ ਵਾਲੇ ਬਾਗ ਦਾ, ਸਾਕਾ ਵਰਤਾਇਆ ।
ਜਿਸ ਨੇ ਸਿੱਖਾਂ ਸਿਦਕੀਆਂ, ਹੈ ਸੀ ਭੜਕਾਇਆ ।
ਹੁਣ ਰਲ ਮਿਲ ਕੇ ਸਾਰਿਆਂ, ਇਹ ਮਤਾ ਪਕਾਇਆ ।
ਕੌਮ ਨ ਐਸੇ ਬਚੇਗੀ, ਏਹੋ ਲਖ ਪਾਇਆ ।
ਸੋਚ ਸਮਝਕੇ ਚਿੱਤ ਲਗਾਇਆ ॥ ੨ ॥

ਕਾਂਗਰਸ ਜੋ ਹਿੰਦ ਦੀ, ਅੰਮ੍ਰਿਤਸਰ ਆਈ ।
ਸਿੱਖ ਸੀ ਉਸ ਤੋਂ ਵਖਰੇ, ਨਾ ਰਲਦੇ ਕਾਈ ।
ਹਿੰਦੂ ਮੁਸਲਮਾਨ ਨੂੰ, ਰਹਿੰਦੀ ਦੁਚਿੱਤਾਈ ।
ਸਿੱਖ ਨ ਆਵਨ ਵਿੱਚ ਜੇ, ਗੱਲ ਸਰੇ ਨ ਕਾਈ ।
ਲੋੜਣ ਸਿੱਖਾਂ ਮੇਲਣਾ, ਲੱਖ ਜਤਨ ਕਰਾਈ ।
ਕਾਂਗਰਸ 'ਤੇ ਆਏ ਜੋ, ਲੀਡਰ ਸਮੁਦਾਈ ।
ਇੱਕ ਦਿਨ ਸਿੱਖਾਂ ਉਨ੍ਹਾਂ ਨੂੰ, ਸੀ ਚਾਹ ਛਕਾਈ ।
ਕਾਂਗਰਸ ਦੇ ਵਿੱਚ ਤਾਂ, ਲਏ ਸਿੱਖ ਬੁਲਾਈ ।
ਰਲਦੇ ਕਿਉਂ ਨਹੀਂ ਆਣਕੇ, ਰਹਿ ਬੈਠ ਜੁਦਾਈ ।
ਸਾਰੇ ਵੱਡੇ ਲੀਡਰਾਂ, ਏਹ ਬਿਨਤੀ ਗਾਈ ।
ਜੁਦਾ ਰਹੇ ਨ ਦੇਸ ਭਲਾਈ ॥ ੩ ॥

ਗੱਲਾਂ ਐਸੀ ਸੁਣਦਿਆਂ, ਸਿੱਖ ਲੀਡਰ ਸਾਰੇ ।
ਕਾਂਗਰਸ ਦੇ ਨਾਲ ਸੀ, ਮਿਲਦੇ ਹਿਤ ਧਾਰੇ ।
ਅਗਲੇ ਦਿਨ ਗੁਰਪੁਰਬ ਸੀ, ਗੁਰ ਦਸਮ ਪਯਾਰੇ ।
ਨਗਰ ਕੀਰਤਨ ਹੋਵਣਾ, ਕੱਲ੍ਹ ਮੰਗਲਚਾਰੇ ।
ਹਿੰਦੂ ਮੁਸਲਮਾਨ ਵੀ, ਆ ਰਲੇ ਹਜ਼ਾਰੇ ।
ਗੁਰੂ ਗ੍ਰੰਥ ਦੀ ਪਾਲਕੀ, ਸੱਭ ਲੈਣ ਉਠਾਰੇ ।
ਬਹੁਤ ਪ੍ਰੇਮ ਜਨਾਵੰਦੇ, ਹੁੰਦੇ ਬਲਿਹਾਰੇ ।
ਲੋਕੀ ਹੋਏ ਦੰਗ ਨੇ, ਤੱਕ ਏਹ ਨਜ਼ਾਰੇ ।
ਕੌਮਾਂ ਤਿੰਨੇ ਮਿਲਦੀਆਂ, ਦੇ ਪ੍ਰੇਮ ਹੁਲਾਰੇ ।
ਫੁੱਟ ਕੁੱਟ ਕੇ ਕੱਢਦੇ, ਡੰਡੇ ਸਿਰ ਮਾਰੇ ।
ਘਿਉ ਖਿਚੜੀ ਹੁੰਦੇ ਇਕ ਵਾਰੇ ॥ ੪ ॥

ਸਿੱਖ ਲੀਗ ਬੁਨਿਆਦ ਵੀ, ਸਿੱਖਾਂ ਤਾਂ ਡਾਰੀ ।
ਹੱਕ ਕੌਮ ਦੇ ਰੱਖਣੇ, ਸਨ ਹੋਏ ਭਾਰੀ ।
ਨਹੀਂ ਦੀਵਾਨ ਸੀ ਤੱਕਦਾ, ਏਹ ਔਕੜ ਸਾਰੀ ।
ਢਹਿੰਦੇ ਜਾਂਦੇ ਹੱਕ ਸੀ, ਹੋ ਰਹੀ ਖੁਵਾਰੀ ।
ਕੌਮੀ ਸੇਵਕ ਤੜਫਦੇ, ਸਨ ਚਾਲ ਨਿਹਾਰੀ ।
ਏਹੋ ਮੌਕਾ ਜਾਣਿਆਂ, ਚੰਗਾ ਗੁਣਕਾਰੀ ।
ਪਰਗਟ ਕੀਤਾ ਲੀਗ ਦਾ, ਹੋਣਾ ਹਿਤ ਧਾਰੀ ।
ਹਿੰਦੂ ਮੁਸਲਮਾਨ ਜੋ, ਲੀਡਰ ਹੁਸ਼ਿਆਰੀ ।
ਸੱਦੇ ਸੀ ਵਿੱਚ ਲੀਗ ਦੇ, ਕਰ ਮਿੰਨਤਦਾਰੀ ।
ਖੁਸ਼ੀ ਹੋਇ ਸੋ ਮੰਨਦੇ, ਨਹੀਂ ਨਾਹਿ ਉਚਾਰੀ ।
ਹੋਈ ਲਹਿਰ ਵਿੱਚ ਸਿੱਖਾਂ ਜਾਰੀ ॥ ੫ ॥

ਮਦਨ ਮੋਹਨ ਮਾਲਵੀ, ਜੱਗ ਵਿੱਚ ਸਤਕਾਰੇ ।
ਸੈਫਦੀਨ ਚਲ ਆਵੰਦਾ, ਹੋਰ ਕਈ ਅਪਾਰੇ ।
ਲੈਕਚਰ ਦਿੱਤੇ ਸਾਰਿਆਂ, ਹਿੱਤ ਮੇਲ ਸੁਵਾਰੇ ।
ਸਿੱਖਾਂ ਨੇ ਸੁਣ ਮੰਨਿਆਂ, ਜੋ ਕਿਹਾ ਪੁਕਾਰੇ ।
" ਧੰਨ ਦਿਹਾੜਾ ਅੱਜ ਦਾ, " ਰਹਿ ਲੋਕ ਉਚਾਰੇ ।
ਵੇਖੋ ਸਦੀਆਂ ਵਿਛੜੇ, ਮਿਲਦੇ ਹਿਤ ਧਾਰੇ ।
ਬੇੜੇ ਹੁਣ ਇਸ ਹਿੰਦ, ਦੇ ਲੱਗ ਜਾਸਨ ਪਾਰੇ ।

ਕਈ ਮਲਾਹ ਲਗਾਨਗੇ, ਰਲ ਚੱਪੇ ਭਾਰੇ ।
ਏਸੇ ਬਿਨ ਇਤਫ਼ਾਕ ਤੋਂ, ਰਹਿ ਕਸ਼ਟ ਸਹਾਰੇ ।
ਦੇਂਦੇ ਸ੍ਰੀ ਅਕਾਲ ਜੈਕਾਰੇ ॥ ੬ ॥

ਸਿੱਖ ਲੀਗ ਹੈ ਸਾਂਭਦੀ, ਕਰਕੇ ਤਕੜਾਈ ।
ਹੱਕ ਕੌਮ ਦੇ ਰੱਖਣੇ, ਇਹ ਨੀਤ ਟਿਕਾਈ ।
ਗੁਰੂ ਧਾਮਾਂ ਦੀ ਰੱਖਿਆ, ਗੱਲ ਮੁਖੀ ਰਖਾਈ ।
ਸਿੰਘ ਹਰਚੰਦ ਸਰਦਾਰ ਨੇ, ਸੀ ਗੱਲ ਉਠਾਈ ।
ਤਦੋਂ ਏਸਦੇ ਪੱਖ 'ਤੇ, ਨਹੀਂ ਬੋਲੇ ਕਾਈ ।
ਹੁਣ ਤਿਸਦੀ ਸਤਿਗੁਰੂ, ਨੇ ਗੱਲ ਵਧਾਈ ।
ਸਾਂਭ ਕਰੋ ਗੁਰਦਵਾਰਿਆਂ, ਫਿਰ ਗੱਲ ਹਿਲਾਈ ।
ਬਹੁਤੀ ਸੋਚਾਂ ਸੋਚ ਕੇ, ਪੱਕੀ ਠਹਿਰਾਈ ।
ਬਣੇ ਅਕਾਲੀ ਫ਼ੌਜ ਜੇ, ਕੰਮ ਸਾਂਭੇ ਸਾਈ ।
ਏਸੇ ਉੱਤੇ ਫ਼ੈਸਲਾ, ਸੱਭ ਰਹੇ ਜਨਾਈ ।
ਹੋਣ ਅਕਾਲੀ ਕੈਸੇ ਭਾਈ ॥ ੭ ॥

ਕਲਗੀਧਰ ਸਤਿਗੁਰੂ ਨੇ, ਜਦ ਸਿੰਘ ਸਜਾਏ ।
ਸੱਚੇ ਪੁਰਖ ਅਕਾਲ ਦੇ, ਇਕੋ ਲੜ ਲਾਏ ।
ਜਨਮ ਮਰਨ ਦੇ ਗੇੜ ਤੋਂ, ਦੇ ਸੁਧਾ ਛੁਡਾਏ ।
ਸੱਭ ਮਜ਼ਹਬਾਂ ਤੋਂ ਵਖਰੇ, ਖ਼ਾਲਸਾ ਸਦਵਾਏ ।
ਮੜੀ ਮਸਾਣੀ ਗੋਰ ਤੋਂ, ਨਹੀਂ ਆਸ ਰਖਾਏ ।
ਗੁੱਗੇ, ਭੈਰੋਂ, ਦੇਵੀਆਂ, ਸੱਭ ਪਰੇ ਹਟਾਏ ।
ਹਰ ਇੱਕ ਨਾਲ ਪਿਆਰ, ਦੀ ਪੱਟੀ ਸਿਖਲਾਏ ।
ਬੁਰਾ ਨ ਕਿਸੇ ਜਾਣਦੇ, ਏਹ ਗੁਣ ਪ੍ਰਗਟਾਏ ।
ਕੌੜਾ ਵਾਕ ਨ ਮੂੰਹ ਤੋਂ, ਕੱਢ ਕਿਸੇ ਸੁਣਾਏ ।
ਕਾਦਰ ਕੁਦਰਤ ਵਿੱਚ ਲਖਾਏ ॥ ੮ ॥

ਸਦਾ ਗਰੀਬਾਂ ਰੱਖਿਆ, ਸਤਿਗੁਰੂ ਸਿਖਾਈ ।
ਪਰ ਨਾਰੀ ਧੀ ਭੈਣ ਦੇ, ਹੈ ਤੁਲ ਬਤਾਈ ।
ਚੋਰੀ ਚੁਗ਼ਲੀ ਈਰਖਾ, ਨਿੰਦਾ ਹਟਕਾਈ ।
ਕਾਮ ਕ੍ਰੋਧ ਤੇ ਲੋਭ ਦੀ, ਜੜ ਪੁੱਟ ਗਵਾਈ ।
ਕਰੋ ਤਰਸ ਕਮਜ਼ੋਰ 'ਤੇ, ਲਾ ਹਿੰਮਤ ਭਾਈ ।

ਜ਼ਰ, ਜ਼ਮੀਨ, ਜ਼ਰ, ਜ਼ੋਰ ਨੂੰ, ਰਹਿਣਾ ਸੁੱਖ ਪਾਈ ।
ਧਰਮ ਹੇਤ ਸਿਰ ਦੇਣ ਤੋਂ, ਨਹਿ ਡਰਨ ਕਦਾਈ ।
ਸੱਭ ਦਾ ਭਲਾ ਮਨਾਵਨਾ, ਲਖ ਅੰਸ ਖ਼ੁਦਾਈ ।
ਪਰਮੇਸ਼ਰ ਪ੍ਰਸੰਨ ਹੋਇ, ਏਹ ਰੀਤ ਕਮਾਈ ।
ਗਾਡੀ ਰਾਹ ਚਲਾਵਨਾ, ਗੁਰਮਤ ਸੁਖਧਾਈ ।
ਇਹ ਅਕਾਲੀਆਂ ਰੀਤ ਸਦਾਈ ।। ੯ ।।

ਆਨ ਧਰਮ ਦੀ ਰੱਖਣੀ, ਬਣ ਕੇ ਮਰਦਾਨੇ ।
ਧਰਮ ਨੂੰ ਧੱਕਾ ਲੱਗੇ ਨ, ਇਹ ਸਬਕ ਸਿਖਾਨੇ ।
ਕੰਘਾ, ਕੱਛਾ, ਕੜਾ ਲੌ, ਲੰਬੀ ਕਿਰਪਾਨੇ ।
ਰੱਖੋ ਅੰਗ ਸਜਾਇ ਕੇ, ਗੁਰ ਹੁਕਮ ਪਛਾਨੇ ।
ਸੱਚ ਬੋਲਣਾ, ਝੂਠ ਤੋਂ, ਡਰ ਰੱਖੋ ਮਹਾਨੇ ।
ਲੜਨਾ ਹੇਤ ਅਸੂਲ ਦੇ, ਨਹੀਂ ਪੈਰ ਹਟਾਨੇ ।
ਜ਼ਾਤ ਪਾਤ ਦੇ ਬੰਧਨਾਂ, ਕਰ ਦੇਣੇ ਹਾਨੇ ।
ਜ਼ਾਤ ਇੱਕ ਹੈ ਰੱਬ ਦੀ, ਕਰ ਚਿੱਤ ਵਸਾਨੇ ।
ਅੰਗ ਆਪਣੇ ਜਾਨ ਕੇ, ਸੱਭ ਦਾਸ ਨਿਮਾਣੇ ।
ਪਰ ਧਨ ਵੇਖ ਨ ਡੋਲਣਾ, ਸੰਤੋਖ ਰਖਾਨੇ ।
ਗੁਣ ਅਕਾਲੀਆਂ ਏਹੋ ਜਾਣੇ ।। ੧੦ ।।

ਇਕੋ ਓਟ ਅਕਾਲ ਦੀ, ਅਨ ਆਸ ਨ ਕਾਈ ।
ਰਹਿਣਾ ਵਿੱਚ ਅਜ਼ਾਦੀਆਂ, ਸਦ ਸੁੱਖ ਮਨਾਈ ।
ਨੱਸਣਾ ਦੂਰ ਗੁਲਾਮੀਓਂ, ਲਖ ਕੇ ਦੁੱਖਦਾਈ ।
ਜੀਵਨ ਬੁਰਾ ਗੁਲਾਮ ਦਾ, ਏਹ ਸੱਚੀ ਗਾਈ ।
ਸੁੱਖ ਨ ਕਦੇ ਗੁਲਾਮ ਨੂੰ, ਰਹਿੰਦੀ ਦੁਚਿੱਤਾਈ ।
ਸਾਹ ਸੁੱਕਦਾ ਡਰਦਿਆਂ, ਨਹਿ ਬੋਲ ਸਕਾਈ ।
ਨੀਵੀਂ ਅੱਖ ਗੁਲਾਮ ਦੀ, ਨਹੀਂ ਸੋ ਹੈ ਤਕਾਈ ।
ਭੋਰਾ ਡਿੱਗੇ ਓਸ ਤੋਂ, ਲੈ ਕੇ ਮੂੰਹ ਪਾਈ ।
ਤਾਂ ਭੀ ਥਰ ਥਰ ਕੰਬਦਾ, ਇਹ ਬੜੀ ਬੁਰਾਈ ।
ਅੱਗੇ ਮਾਲਕ ਰੱਖਦਾ, ਜੋ ਕਰੇ ਕਮਾਈ ।
ਨਹੀਂ ਗੁਲਾਮ ਅਕਾਲੀ ਭਾਈ ।। ੧੧ ।।

ਫਸਣਾ ਵਿੱਚ ਨ ਮੋਹ ਦੇ ਲਖ ਝੂਠ ਪਸਾਰਾ ।
ਰਹਿਣਾ ਵਾਂਗ ਮੁਸਾਫਰਾਂ, ਅੰਦਰ ਸੰਸਾਰਾ ।
ਧੀਆਂ ਪੁੱਤ ਇਕ ਖੇਲ ਹੈ, ਜੱਗ ਦਾ ਵਰਤਾਰਾ ।
ਜੈਸੇ ਵਿੱਚ ਸਰਾਂਇ ਦੇ, ਦੋ ਘੜੀ ਗੁਜ਼ਾਰਾ ।
ਪੈਣਾਂ ਵਿੱਚ ਨ ਬੰਧਨਾਂ, ਰੱਖ ਢੰਗ ਨਿਆਰਾ ।
ਖੁਲ੍ਹੇ ਹੋ ਕੇ ਵਿਚਰਨਾ, ਕਰ ਕਾਰ ਵਿਹਾਰਾ ।
ਹੱਕ ਨ ਮਾਰਨ ਦੂਸਰੇ, ਰੱਖ ਆਪ ਸੰਭਾਰਾ ।
ਤਨ ਮਨ ਧਨ ਸਤਿਗੁਰੂ ਦਾ, ਛੱਡਿਆ ਹੰਕਾਰਾ ।
ਚਿੱਤ ਵਿਚਾਰਨ ਨਿੱਤ ਹੀ, ਕਰਨਾ ਉਪਕਾਰਾ ।
ਸਤਿਗੁਰ ਸੱਚੇ ਪਾਤਸ਼ਾਹ, ਇਹ ਹੁਕਮ ਉਚਾਰਾ ।
ਸੋਈ ਅਕਾਲੀ ਕਰਨ ਪਿਆਰਾ ।। ੧੨ ।।

ਏਸ ਗੁਲਾਮੀ ਵਾਸਤੇ, ਤਿੰਨ ਅੱਖਰ ਆਏ ।
ਗੱਗਾ, ਲੱਲਾ, ਮਮਿਓਂ, ਗੁਣ ਦਿਆਂ ਬਤਾਏ ।
ਗੱਗਾ ਗੋਲਾ ਗਧਾ ਹੈ, ਮਾਲਕ ਲਦਵਾਏ ।
ਗੱਗਾ ਗੂੰਗਾ ਹੋਂਵਦਾ, ਨਹਿ ਬੋਲ ਸਕਾਏ ।
ਲੱਲਾ ਲਾਦੂ ਊਠ ਜਿਉਂ, ਨਕੇਲ ਪੁਵਾਏ ।
ਮਮਾ ਮੁਰਦਾ ਹੋਇ ਕੇ, ਨਹਿ ਅੰਗ ਹਿਲਾਏ ।
ਮੰਨੇ ਦੁੱਖ ਨ ਫੇਰ ਬੀ, ਹੋ ਮਸਤ ਰਹਾਏ ।
ਮਾਰੀ ਮੱਤ, ਨ ਸੋਚਦਾ, ਹੈ ਭਲਾ ਕਦਾਏ ।
ਲੇਸ ਨ ਹੁੰਦੀ ਸੁੱਖਾਂ ਦੀ, ਦੁੱਖ ਉਮਰ ਵਿਹਾਏ ।
ਤਾਂ ਤੇ ਏਸ ਗੁਲਾਮੀਓਂ, ਸਤਿਗੁਰੂ ਬਚਾਏ ।
ਨਹੀਂ ਅਕਾਲੀ ਨੇੜ ਲਗਾਏ ।। ੧੩ ।।

ਰਹਿੰਦੇ ਵਿੱਚ ਅਜ਼ਾਦੀਆਂ, ਤਿੰਨ ਅੱਖਰ ਸਾਲੀ ।
ਤਿੰਨੇ ਗੁਣ ਦੀ ਖਾਨ ਨੇ, ਤਿੰਨਾ ਹੀ ਕਾਲੀ ।
ਐੜਾ ਰੂਪ ਅਨੰਦ ਦਾ ਆਹਰ ਦਾ ਵਾਲੀ ।
ਐੜਾ ਅਕਲ ਵਧਾਵੰਦਾ ਕਰ ਸੁੱਧ ਖਿਯਾਲੀ ।
ਐੜਾ ਆਦਤ ਭੈੜੀਆਂ, ਦੇ ਸਾੜ ਕੁਠਾਲੀ ।
ਐੜਾ ਆਪ ਜਨੇਂਵਦਾ, ਕਰਨੀ ਰਖਵਾਲੀ ।
ਜੱਜਾ ਜ਼ਰ ਦੀ ਕਮੀਂ ਨ, ਦੇ ਜ਼ੋਰ ਬਿਸਾਲੀ ।
ਜੱਜਾ ਜ਼ੁਲਮ ਮਿਟਾਵਣਾ ਉਪਕਾਰ ਸੰਭਾਲੀ ।

ਦੱਦਾ ਦਾਨ ਸੁ ਦਯਾ ਦੀ, ਦਸ ਦੇਵੈ ਚਾਲੀ ।
ਬਖਸ਼ੀ ਦਾਤ ਸੁ ਗੁਰੂ ਨੇ, ਕਰ ਨਦਰ ਨਿਹਾਲੀ ।
ਵਿਚ ਅਜ਼ਾਦੀ ਰਹਿਣ ਅਕਾਲੀ ।। ੧੪ ।।

ਸਿੱਖ ਲੀਗ ਵਿੱਚ ਸੋਚਦੇ, ਕਰ ਬਹੁਤ ਵਿਚਾਰਾ ।
ਚਾਹੀਦਾ ਹੈ ਹੋਵਣਾ, ਆਪਣਾ ਅਖ਼ਬਾਰਾ ।
ਝੱਟ ਅਕਾਲੀ ਕੱਢਿਆ, 'ਸੇਵਕ' ਹੁਸ਼ਿਆਰਾ ।
ਕਰਨੀ ਸੇਵਾ ਕੌਮ ਦੀ, ਏਹ ਮੰਤਵ ਭਾਰਾ ।
ਕਰਦਾ ਨਿਡਰ ਹੋਇਕੇ, ਸੱਚਾ ਇਜ਼ਹਾਰਾ ।
ਵੱਜੇ ਨੌਕਰਸ਼ਾਹੀ ਦੀ, ਛਾਤੀ ਵਿਚਕਾਰਾ ।
ਨੌਕਰਸ਼ਾਹੀ ਏਸ ਤੋਂ, ਡਰ ਖਾਏ ਕਰਾਰਾ ।
ਕਰੇ ਸਖ਼ਤੀਆਂ ਬਹੁਤ ਹੀ, ਜੋ ਕੰਮ ਨਿਕਾਰਾ ।
ਡਟਿਆ ਵਿੱਚ ਮੈਦਾਨ ਦੇ, ਰੱਖ ਗੁਰੂ ਸਹਾਰਾ ।
ਮਾਨ ਤਾਨ ਬਹੁ ਪੰਥ ਦਾ, ਹੈ ਇਸ 'ਤੇ ਭਾਰਾ ।
ਰਹੇ ਗੱਜਦਾ ਗੁਰੂ ਪਿਆਰਾ ।। ੧੫ ।।

ਨੌਕਰਸ਼ਾਹੀ ਆਪਣੇ, ਇਕਰਾਰ ਭੁਲਾਏ ।
ਕੰਧ ਗਿਰੀ ਗੁਰਧਾਮ ਦੀ, ਹੁਣ ਨਹੀਂ ਬਣਾਏ ।
ਮਤਲਬ ਆਪਣਾ ਕੱਢ ਕੇ, ਹੁਣ ਠੂਠ ਚੁਮਾਏ ।
ਓਧਰ ਚੀਫ਼ ਦੀਵਾਨ ਬੀ, ਤਿਸ ਹੱਥ ਨ ਚਾਏ ।
ਟਾਲ ਮਟੋਲੇ ਰੱਖਦਾ, ਨਹੀਂ ਸੱਚ ਸੁਣਾਏ ।
ਪਿੱਠ ਪੂਰੇ ਸਰਕਾਰ ਦੀ, ਸਿੱਖਾਂ ਸ਼ਰਮਾਏ ।
ਸਿੱਖਾਂ ਵੇਖ ਕੁਚਾਲ ਨੂੰ, ਹੁਣ ਮਤੇ ਪਕਾਏ ।
ਕੰਧ ਬਣੇ ਗੁਰਧਾਮ ਦੀ, ਕੋ ਜਤਨ ਕਰਾਏ ।
ਸਿੰਘ ਸਰਦੂਲ ਕਵੀਸ਼ਰ, ਵਿਦਵਾਨ ਸਦਾਏ ।
ਸਿੱਖ ਲੀਗ ਦਾ ਸੇਵਕੋ, ਗੁਰ ਸੇਵਾ ਭਾਏ ।
ਇਸ਼ਤਿਹਾਰ ਤਿਸ ਕੇ ਕਢਵਾਏ ।। ੧੬ ।।

ਤਿਸਨੇ ਅੱਗੇ ਪੰਥ ਦੇ, ਏਹ ਅਰਜ਼ ਗੁਜ਼ਾਰੀ ।
ਕੰਧ ਗਿਰੀ ਗੁਰਧਾਮ ਦੀ, ਸੱਭ ਰਹੇ ਨਿਹਾਰੀ ।
ਨੌਕਰਸ਼ਾਹੀ ਦਿਸਦੀ, ਕਰ ਰਹੀ ਖੁਵਾਰੀ ।
ਉਸ ਨੂੰ ਨਹੀਂ ਬਣਾਂਵਦੀ, ਵੱਡੀ ਹੰਕਾਰੀ ।

ਏਸ ਗੱਲ ਨੂੰ ਸਿੱਖ ਨਾ, ਕੋ ਸਕੇ ਸਹਾਰੀ ।
ਉੱਦਮ ਕਰੀਏ ਆਪ ਹੀ, ਕਰ ਹਿੰਮਤ ਭਾਰੀ ।
ਸੋ ਸਿੱਖ ਐਸਾ ਲੋੜੀਏ, ਜੋਧਾ ਉਪਕਾਰੀ ।
ਆਵੈ ਵਿੱਚ ਮੈਦਾਨ ਦੇ, ਡਰ ਮੌਤ ਵਿਸਾਰੀ ।
ਦਿੱਲੀ ਜਾ ਕੇ ਕੰਧ ਦੀ, ਜੋ ਕਰਨ ਉਸਾਰੀ ।
ਮਾਰ ਖਾਨ, ਨਹੀਂ ਮਾਰਨਾ, ਇਸ ਪ੍ਰਣ ਨੂੰ ਧਾਰੀ ।
ਹੋਣ ਅਕਾਲੀ ਜੋ ਬਲਿਕਾਰੀ ।। ੧੭ ।।

ਦੂਰ ਦੂਰ ਜਦ ਪੁੱਜੀਆਂ, ਏਹ ਖਬਰਾਂ ਸਾਰੇ ।
ਸੁਣ ਸਿੰਘ ਖੁਸ਼ੀ ਮਨਾਵੰਦੇ, ਹਰਖਾਵਨ ਭਾਰੇ ।
ਘੱਲਣ ਲੱਗੇ ਅਰਜ਼ੀਆਂ, ਸਨ ਗੁਰੂ ਦੁਲਾਰੇ ।
ਕਰਨੇ ਨੂੰ ਕੁਰਬਾਨੀਆਂ, ਹੋ ਗਏ ਤਿਆਰੇ ।
ਸੱਤ ਸੌ ਅਰਜ਼ੀ ਆ ਗਈ, ਦਫਤਰ ਵਿਚਕਾਰੇ ।
ਬੰਦ ਨ ਹੋਈਆਂ ਅਜੇ ਸੀ, ਤਾਂ ਲਿਆ ਵਿਚਾਰੇ ।
ਧੰਨ ਗੁਰੂ ਦਾ ਪੰਥ ਹੈ, ਨਹੀਂ ਸ਼ੰਕਾ ਧਾਰੇ ।
ਲੈਣਾ ਚਹੇ ਸ਼ਹੀਦੀਆਂ, ਕਰਕੇ ਉਪਕਾਰੇ ।
ਭਾਂਵੇਂ ਢਿੱਲੇ ਹੋਇ ਸੀ, ਕੁਝ ਸਮੇਂ ਨਿਹਾਰੇ ।
ਪਰ ਨਹੀਂ ਜੌਹਰ ਛਡਿਆ, ਜੋ ਠਾਠਾਂ ਮਾਰੇ ।
ਧੰਨ ਅਕਾਲੀ ਮੈਂ ਬਲਿਹਾਰੇ ।। ੧੮ ।।

ਹੀਰਾ ਹੇਠਾਂ ਕੌਡੀਆਂ, ਨਹੀਂ ਛਪੇ ਛਪਾਯਾ ।
ਭਾਂਵੇਂ ਮਿੱਟੀ ਦੱਬੀਏ, ਨਹੀਂ ਕਦਰ ਘਟਾਯਾ ।
ਭਾਂਵੇਂ ਜੱਟ ਚਲਾਵੰਦਾ, ਘੋ ਬਾਣੀ ਪਾਯਾ ।
ਸਾਰ ਨ ਜਾਣੇ ਓਸਦੀ, ਵਿੱਚ ਨਦੀ ਵਗਾਯਾ ।
ਖੋਟਾ ਖਰਾ ਪਛਾਣੀਏ, ਜੌਹਰੀ ਦਰਸਾਯਾ ।
ਪੈਂਦਾ ਮੁੱਲ ਅਪਾਰ ਹੀ, ਪਰਖੇ ਪਰਖਾਯਾ ।
ਰਲਦਾ ਵਿੱਚ ਨ ਪੱਥਰਾਂ, ਲੱਖ ਜਤਨ ਕਰਾਯਾ ।
ਹੇਠ ਰੱਤੀਆਂ ਦੱਬਿਆ, ਉੱਪਰ ਉਠ ਆਯਾ ।
ਵਣਜਨਹਾਰੇ ਬਾਹਰਾ, ਸੀ ਰੁਲੇ ਰਲਾਯਾ ।
ਮਨਮਤ ਸੰਗਤ ਗੋਦੜੀ, ਸੀ ਪੰਥ ਦਬਾਯਾ ।
ਪੰਥ ਅਕਾਲੀ ਗੁਰ ਪ੍ਰਗਟਾਯਾ ।। ੧੯ ।।

ਭੇਡਾਂ ਦੇ ਵਿੱਚ ਸ਼ੇਰ ਦਾ, ਬੱਚਾ ਰਲ ਜਾਯਾ ।
ਓਹੋ ਜੈਸਾ ਹੋ ਗਿਆ, ਨਿੱਜ ਗੁਣ ਬਿਸਰਾਯਾ ।
ਮਿਲੇ ਸ਼ੇਰ ਤਿਸ ਫੂਕਿਆ, ਮੰਤਰ ਸੁਖਦਾਯਾ ।
ਓੜਕ ਨੂੰ ਸੋ ਸ਼ੇਰ ਹੈ, ਜਦ ਰੂਪ ਲਖਾਯਾ ।
ਭਰਮ ਭੁਲਾਵਾ ਸੁੱਟ ਕੇ, ਗੱਜੇ ਭਬਕਾਯਾ ।
ਮਾਰਨ ਨੂੰ ਮਿਰਗਾਵਲੀ, ਬਲਦਾਨ ਦਸਾਯਾ ।
ਲੱਭਾ ਭੇਤ ਸਿਆਣਿਆਂ, ਮੂਰਖ ਭੁਲਾਯਾ ।
ਅੰਤ ਸ਼ੇਰ ਦਾ ਸ਼ੇਰ ਹੀ, ਮੈਦਾਨ ਗਜਾਯਾ ।
ਪੰਥ ਗੁਰੂ ਦਾ ਸ਼ੇਰ ਸੀ, ਮਨਮਤ ਰਲਾਯਾ ।
ਆਪਣਾ ਰੂਪ ਪਛਾਣਿਆ, ਗੁਰ ਆਪ ਜਗਾਯਾ ।
ਨਾਮ ਅਕਾਲੀ ਸਿੰਘ ਸਦਾਯਾ ॥ ੨੦ ॥

ਨੌਕਰਸ਼ਾਹੀ ਨੂੰ ਕਿਹਾ, ਫਿਰ ਵੱਜ ਵਜਾ ਕੇ ।
ਲੇਖ 'ਅਕਾਲੀ' ਕੱਢਿਆ, ਤਾਂ ਸ਼ੇਰ ਗਜਾ ਕੇ ।
ਨੀਯਤ ਸਮਾਂ ਕਰਾਵੰਦੇ, ਸੋ ਕਿਹਾ ਸੁਣਾ ਕੇ ।
ਕੰਧ ਬਣੀ ਗੁਰਧਾਮ ਦੀ, ਹੁੱਜਤ ਹਟਵਾ ਕੇ ।
ਨਹੀਂ ਤਾਂ ਜਾਸੀ ਖ਼ਾਲਸਾ, ਨਹੀਂ ਰੱਖੀ ਲੁਕਾ ਕੇ ।
ਸਾਰੀ ਤਾਕਤ ਆਪਣੀ, ਤਾਂ ਓਥੇ ਲਾ ਕੇ ।
ਰੋਕੇ ਆ ਕੇ ਖਾਲਸਾ, ਬਹੁ ਜ਼ੋਰ ਜਣਾ ਕੇ ।
ਜਾਂ ਤੇ ਬਣਸੀ ਕੰਧ ਏਹ, ਜੋ ਰਹੀ ਰੁਕਾ ਕੇ ।
ਜਾਂ ਸਿੰਘ ਲੈਣ ਸ਼ਹੀਦੀਆਂ, ਸਤਿਗੁਰ ਦਰ ਜਾ ਕੇ ।
ਇਕ ਦੂ ਇਕ ਕਰਾਵਣੀ, ਰੜ ਖੇੜ ਮੁਕਾ ਕੇ ।
ਗੱਜ ਮਿਦਾਨ ਨ ਫੋਕੇ ਝਾਕੇ ॥ ੨੧ ॥

ਅੱਖ ਖੁਲ੍ਹੀ ਸਰਕਾਰ ਦੀ, ਹੁਣ ਚੌਂਕ ਕਰਾਰੀ ।
ਹੇਰਾਫੇਰੀਆਂ ਕਰ ਰਹੀ, ਜੋ ਘੇਸਲ ਮਾਰੀ ।
ਹੁਣ ਤਾਂ ਪਿੱਸੂ ਪੈ ਗਏ, ਆ ਬਣੇ ਲਚਾਰੀ ।
ਪਾਸਾ ਕੋਈ ਨ ਸੁੱਝਦਾ, ਕੀ ਕਰੀਏ ਕਾਰੀ ।
ਲੱਗੀ ਸੋਚਾਂ ਸੋਚਣੇ, ਕਰ ਕੌਂਸਲਚਾਰੀ ।
ਓੜਕ ਹੁੰਦਾ ਫੈਸਲਾ, ਐਸਾ ਨਿਰਧਾਰੀ ।
ਵੈਸੀ ਕੰਧ ਬਨਾਵਣੀ, ਜੋ ਢੱਠੀ ਸਾਰੀ ।

ਏਹ ਸੀ ਮਜ਼੍ਹਬੀ ਮਾਮਲਾ, ਭੁੱਲ ਕੀਤੀ ਭਾਰੀ ।
ਝੋਲੀ ਚੁੱਕਾਂ ਡੋਬਿਆ, ਜਿਨਹਾਂ ਇਉਂ ਕਾਰੀ ।
ਗੱਲ ਨ ਦੱਸੀ ਖੋਲ੍ਹ ਕੇ, ਜੋ ਵੱਡੇ ਮੱਕਾਰੀ ।
ਕੀਤੀ ਉਲਟੀ ਕਾਰਗੁਜ਼ਾਰੀ ॥ ੨੨ ॥

ਝੋਲੀ ਚੁੱਕਾਂ ਬਣ ਗਈ, ਡਾਢੀ ਕਠਨਾਈ ।
ਜਾਂਦੇ ਏਧਰ ਓਧਰੋਂ, ਪਰ ਸ਼ਰਮ ਨ ਆਈ ।
ਨੌਕਰਸ਼ਾਹੀ ਝਿੜਕਦੀ, ਦੁਰਵਾਕ ਅਲਾਈ ।
ਵੇਲੇ ਉੱਤੇ ਤੁਸਾਂ ਨਹੀਂ, ਕਿਉਂ ਗੱਲ ਜਨਾਈ ।
ਤੁਸਾਂ ਨਾਮ ਸਰਕਾਰ ਦੇ, ਹੈ ਲਾਜ ਲਵਾਈ ।
ਮੂੰਹੋਂ ਉਤਾਰੇ ਕੌਮ ਨੇ, ਡੁੱਬੀ ਵਡਿਆਈ ।
ਜਿਨ੍ਹਾਂ ਕੰਧ ਗਿਰਾਈ ਸੀ, ਓਨ੍ਹਾਂ ਬਣਵਾਈ ।
ਝੋਲੀ ਚੁੱਕਾਂ ਵੇਖਿਆ, ਗੱਲ ਰਹੀ ਨ ਕਾਈ ।
ਬੂਹਾ ਫੜਣ ਸਰਕਾਰ ਦਾ, ਕਰ ਢੀਟ ਢਿਠਾਈ ।
ਭੁੱਲਣਹਾਰੇ ਟਹਿਲੀਏ, ਦੇਣਾ ਬਖਸ਼ਾਈ ।
ਫੇਰ ਨ ਕਰੀਏ ਭੁੱਲ ਕਦਾਈ ॥ ੨੩ ॥

ਜੁੰਮੇਂ ਅਸੀਂ ਉਠਾਵੰਦੇ, ਅੱਗੇ ਨੂੰ ਸਾਰੇ ।
ਨੌਕਰਸ਼ਾਹੀ ਅਸਾਂ ਦਾ, ਰੱਖੇ ਸਤਕਾਰੇ ।
ਏਸ ਵੇਲੇ ਹਾਂ ਕੌਮ ਨੇ, ਡਾਢੇ ਫਿਟਕਾਰੇ ।
ਹਿਕਮਤ ਐਸੀ ਕਰਾਂਗੇ, ਲਾ ਦਿਉ ਕਰਾਰੇ ।
ਕੌਮ ਨ ਉਠੱਣ ਦਿਆਂਗੇ, ਕਿਸ ਹੀ ਪਰਕਾਰੇ ।
ਗੋਲੇ ਰਹਿਸਨ ਆਪਦੇ, ਸੱਚ ਵਾਕ ਹਮਾਰੇ ।
ਦਿੱਤਾ ਖਾਈਏ ਤੁਸਾਂ ਦਾ, ਹੋ ਸ਼ੁਕਰ ਗੁਜ਼ਾਰੇ ।
ਦਿਓ ਮੁਰੱਬੇ ਅਸਾਂ ਨੂੰ, ਕੁੱਝ ਮਨਸਬਭਾਰੇ ।
ਕਰੋ ਖਾਂ ਜੱਜ ਕਚੈਹਿਰੀਆਂ, ਕੁੱਝ ਠਾਣੇਦਾਰੇ ।
ਏਹ ਨੇਕੀ ਸਰਕਾਰ ਦੀ, ਨਹੀਂ ਭੁੱਲਣਹਾਰੇ ।
ਕੌਮ ਰੁੱਖ ਨੂੰ ਤਿੱਖੇ ਆਰੇ ॥ ੨੪ ॥

ਸਤਿਗੁਰ ਸੱਚੇ ਪਾਤਸ਼ਾਹ, ਹੁਣ ਕਲਾ ਵਧਾਈਆਂ ।
ਨੌਕਰਸ਼ਾਹੀ ਆਪ ਹੀ, ਕੰਧਾਂ ਬਣਵਾਈਆਂ ।
ਜਗ੍ਹਾ ਜਗ੍ਹਾ 'ਤੇ ਖ਼ਾਲਸੇ, ਗੱਲਾਂ ਸਨ ਪਾਈਆਂ ।

ਕਰਦੇ ਸ਼ੁਕਰ ਅਕਾਲ ਦਾ, ਲੱਖ ਖੁਸ਼ੀ ਮਨਾਈਆਂ ।
ਹੋ ਗਈ ਜਿੱਤ ਅਕਾਲੀਆਂ, ਮਿਲ ਗਈ ਦੁਹਾਈਆਂ ।
ਪਾਈਆਂ ਹੱਥਾਂ ਨਾਲ ਜੋ, ਦੰਦੀਂ ਖੁਲਵਾਈਆਂ ।
ਨੌਕਰਸ਼ਾਹੀ ਅੱਖੀਆਂ, ਨੀਚੇ ਕਰਵਾਈਆਂ ।
ਵਧ ਗਏ ਚਿੱਤ ਅਕਾਲੀਆਂ, ਗੁਰ ਪੱਤਾਂ ਰਖਾਈਆਂ ।
ਸ਼ੇਰ ਹੋਇਕੇ ਗੱਜਣਾਂ, ਜਦ ਭਬਕਾਂ ਲਾਈਆਂ ।
ਗੁਰਧਾਮਾਂ ਦੀ ਰੱਖਿਆ, ਹਿਤ ਕਰਨ ਚੜ੍ਹਾਈਆਂ ।
ਦੰਗ ਹੋਣਗੇ ਜਿਨ੍ਹਾਂ ਤਕਾਈਆਂ ।। ੨੫ ।।

ਸਾਰੇ ਵਿੱਚ ਪੰਜਾਬ ਦੇ, ਪਰਚਾਰ ਕਰਾਏ ।
ਪਿੰਡ ਪਿੰਡ ਜਥੇ ਅਕਾਲੀਆਂ, ਸਨ ਤੁਰਤ ਬਣਾਏ ।
ਗੁਰਬਾਣੀ ਦੇ ਗਾਵੰਦੇ, ਜੋ ਗੀਤ ਸੁਹਾਏ ।
ਮੰਦੇ ਕੰਮੋਂ ਰੋਕਦੇ, ਲੋਕਾਂ ਸਮਝਾਏ ।
ਦਬੜੂ ਘੁਸੜੂ ਪਕੜਕੇ, ਸੱਭ ਸਿੰਘ ਸਜਾਏ ।
ਗੁਰਧਾਮਾਂ ਦੀ ਸੇਵ ਨੂੰ, ਸਾਰੇ ਉਛਲਾਏ ।
ਰਹਿੰਦੇ ਵਿੱਚ ਉਡੀਕ ਦੇ, ਕਦ ਪੰਥ ਬੁਲਾਏ ।
ਸੇਵਾ ਕਰੀਏ ਪੰਥ ਦੀ, ਜੋ ਗੁਰ ਨੂੰ ਭਾਏ ।
ਕੀਤਾ ਬਹੁਤ ਸੁਧਾਰ ਸੀ, ਇਹ ਲਹਿਰ ਚਲਾਏ ।
ਧੰਨ ਧੰਨ ਹੋਇ ਅਕਾਲੀਆਂ, ਵਿੱਚ ਦੇਸ ਵਜਾਏ ।
ਸਿੰਘ ਅਕਾਲੀ ਗੁਰੂ ਗਜਾਏ ।। ੨੬ ।। ੮ ।।

ੴ ਸਤਿਗੁਰ ਪ੍ਰਸਾਦਿ

ਅਧਿਆਇ - ੯

# ਗੁਰਦਵਾਰਾ ਸੁਧਾਰ ਲਹਿਰ

**ਦੋਹਰਾ :** ਚਲੈ ਲਹਿਰ ਸੁਧਾਰ ਦੀ, ਸਤਿਗੁਰੂ ਕਿਰਪਾ ਨਾਲ ।
ਥੋੜ੍ਹਾ ਥੋੜ੍ਹਾ ਕਹਾਂਗਾ, ਸੋ ਸਾਰਾ ਹੀ ਹਾਲ ॥ ੧ ॥

**ਪਉੜੀ :** ਜਥੇ ਸੈਂਕੜੇ ਸਜ ਗਏ, ਸਭ ਦੇਸ ਮਝਾਰੀ ।
ਸਿੰਘ ਅਕਾਲੀ ਸੂਰਮੇਂ, ਜੋਧੇ ਬਲਿਕਾਰੀ ।
ਗੁਰੂਦਵਾਰਾ ਸੁਧਾਰ ਦੇ, ਹਿਤ ਕਰਨ ਵਿਚਾਰੀ ।
ਬੈਠੇ ਜਿਨ੍ਹਾਂ ਮੱਲਕੇ, ਸਨ ਮੂੜ ਪੁਜਾਰੀ ।
ਕਈ ਉਦਾਸੀ ਸਾਧ ਸੀ, ਜੋ ਮੰਦ ਅਚਾਰੀ ।
ਸਭਨਾਂ ਸੋਧਨ ਵਾਸਤੇ, ਹੁਣ ਕਰਨ ਤਿਆਰੀ ।
ਪਹਿਲਾਂ ਮਤੇ ਪਕਾਵੰਦੇ, ਰਲਕੇ ਇਕ ਵਾਰੀ ।
ਗੁਰੂ ਧਾਮ ਹੱਥ ਆਪਣੇ, ਕਰ ਲਵੋ ਸੁਵਾਰੀ ।
ਜਿਤਨੇ ਮਜ਼੍ਹਬੀ ਮਾਮਲੇ, ਗੁਰਮਤ ਅਨੁਸਾਰੀ ।
ਜਦ ਲੌ ਹੱਥ ਨ ਆਪਨੇ, ਨਹਿ ਮਿਟੈ ਖੁਵਾਰੀ ।
ਸੱਭ ਨੇ ਮਨਸਾ ਏਹੋ ਧਾਰੀ ॥ ੨ ॥

ਨੌਕਰਸ਼ਾਹੀ ਵਰਤਦੀ ਹੈ, ਉਲਟੇ ਚਾਲੇ ।
ਸਾਡੇ ਧਾਰਮਕ ਮਾਮਲੇ, ਜਿਨ ਸੱਭ ਦਬਾ ਲੇ ।
ਦਖਲ ਨ ਦੇਣਾਂ ਅਸਾਂ ਨੇ, ਕਿਸ ਮਜ਼੍ਹਬ ਸਵਾਲੇ ।
ਕਈ ਵੇਰ ਹੀ ਏਸ ਨੇ, ਐਲਾਨ ਨਿਕਾਲੇ ।
ਏਵੇਂ ਫੋਕੀ ਲੋਰੀਆਂ, ਏਹ ਨਿਤ ਸੁਣਾਲੇ ।
ਮਜ਼੍ਹਬੀ ਹੱਕ ਅਸਾਡੜੇ, ਨਹੀਂ ਕਰੇ ਹਵਾਲੇ ।
ਨੌਕਰਸ਼ਾਹੀ ਦਿਸਦੇ, ਹੁਣ ਉਲਟ ਖਿਆਲੇ ।
ਕਰਨਾਂ ਉਦਮ ਆਪ ਹੀ, ਚੰਗਾ ਇਸ ਕਾਲੇ ।
ਦਸੋ ਇਸ ਨੂੰ ਖ਼ਾਲਸਾ, ਹੁਣ ਹੱਥ ਸੁਖਾਲੇ ।
ਛੱਡੇ ਗੁਰੂਦੁਵਾਰਿਆਂ, ਜੋ ਰਹੀ ਸੰਭਾਲੇ ।
ਰੁਕਨ ਨਹੀਂ ਸਿੰਘ ਸਤਿਗੁਰ ਬਾਲੇ ॥ ੩ ॥

ਸਰਬਰਾਹ ਦਰਬਾਰ ਦਾ, ਸਿੰਘ ਰੂੜ ਨਿਹਾਰਾ ।
ਵਸੇ ਨੁਸ਼ਿਹਰੇ ਨੰਗਲੀ, ਬਨਿਆਂ ਸਰਦਾਰਾ ।
ਕੰਮ ਜੋਇ ਦਰਬਾਰ ਦਾ, ਹੱਥ ਇਸ ਦੇ ਸਾਰਾ ।
ਖਾਊ ਯਾਰ ਸਦੀਵ ਹੀ, ਡਰ ਗੁਰੂ ਵਿਸਾਰਾ ।
ਰਖੇ ਹੱਥ ਪੁਜਾਰੀਆਂ, ਡਾਢਾ ਹੁਸ਼ਿਆਰਾ ।
ਦਮੜਾ ਬਹੁਤ ਜਗੀਰ ਦਾ, ਧਨ ਚੜ੍ਹਤ ਅਪਾਰਾ ।
ਰਲ ਮਿਲ ਸੱਭੇ ਖਾਵੰਦੇ, ਕਰ ਮੌਜ ਬਹਾਰਾ ।
ਭੁੱਲ ਭੁਲੇਖੇ ਕਰੇ ਨਾ, ਹਰਿ ਮੰਦਰ ਸਾਰਾ ।
ਨਹੀਂ ਕੁਰੀਤਾਂ ਰੋਕਦਾ, ਮੰਦਰ ਵਿਚਕਾਰਾ ।
ਚੋਰ ਉਚੱਕੇ ਚੌਧਰੀ, ਗੁੰਡੇ ਨਰ ਨਾਰਾ ।
ਖੁਲ੍ਹੇ ਫਿਰਨ ਪਏ ਬਦਕਾਰਾ ॥ ੪ ॥

ਕਈ ਸਾਲਾਂ ਤੋਂ ਮੱਚਦੀ, ਵਿੱਚ ਦੇਸ਼ ਦੁਹਾਈ ।
ਗਿਰਦੇ ਸੁਧਾ ਸਰੋਵਰੇ, ਇਹਨਾਂ ਅੰਨ੍ਹੀ ਪਾਈ ।
ਇਸ ਦੇ ਕੱਢਨੇ ਵਾਸਤੇ, ਬਹੁ ਧੂੰਮ ਮਚਾਈ ।
ਕਈ ਦਿਨਾਂ ਤੋਂ ਆਖਦੇ, ਸਿੱਖ ਬਿਨੈ ਸੁਣਾਈ ।
ਹੱਥ ਨ ਇਸਦੇ ਚਾਹੀਦਾ, ਗੁਰਧਾਮ ਕਦਾਈ ।
ਨੌਕਰਸ਼ਾਹੀ ਸੁਣੇ ਨਾ, ਰਹਿ ਚੁਪ ਕਰਾਈ ।
ਕਰਕੇ ਭੈੜਾ ਚੁਗਲੀਆਂ, ਨਿਤ ਦਾਉ ਚਲਾਈ ।
ਨੌਕਰਸ਼ਾਹੀ ਚਾਟੜਾ, ਝੋਲੀ-ਚੁੱਕ ਭਾਈ ।
ਸੋ ਨ ਲੋੜੇ ਕੱਢਣਾ, ਨਿਜ ਦਾਸ ਲਖਾਈ ।
ਕੱਟਾ ਕਿੱਲੇ ਜ਼ੋਰ 'ਤੇ, ਬੈਠਾ ਅਕੜਾਈ ।
ਹੁਣ ਨਹੀਂ ਪੰਥ ਸਹਾਰੇ ਕਾਈ ॥ ੫ ॥

ਜ਼ੋਰ ਪਿਆ ਹੁਣ ਖ਼ਾਲਸੇ, ਇਕ ਵਾਕ ਪੁਕਾਰੇ ।
ਰੂੜ ਸਿੰਘ ਨੂੰ ਕੱਢਣਾਂ, ਨਹੀਂ ਬਣੇ ਅਵਾਰੇ ।
ਸਾਰਾ ਪੰਥ ਵਿਰੋਧ 'ਤੇ, ਹੋ ਗਿਆ ਨਿਹਾਰੇ ।
ਨੌਕਰਸ਼ਾਹੀ ਸੋਚਿਆ, ਹੁਣ ਚੱਲਣ ਨ ਚਾਰੇ ।
ਹੁਣ ਤੇ ਭਾਂਡਾ ਭੱਜਣਾਂ, ਜੋ ਧਰਯਾ ਪੁਚਾਰੇ ।
ਹੁਣ ਕੱਢਨਾ ਹੀ ਬਣੇਗਾ, ਸਿੰਘ ਉਠੇ ਸਾਰੇ ।
ਐਸਾ ਢੰਗ ਵਿਚਾਰੀਏ, ਕਿਸ ਹੀ ਪਰਕਾਰੇ ।

ਠੰਡਾ ਹੋਵੇ ਪੰਥ ਜਿਉਂ, ਮੰਤਰ ਸੰਗਾਰੇ ।
ਨੌਕਰਸ਼ਾਹੀ ਦੋਸ਼ ਤੋਂ, ਬਚ ਰਹੇ ਕਿਨਾਰੇ ।
ਝੂਠਾ ਹੋਣਾ ਪਏ ਨ, ਸਾਰੇ ਸੰਸਾਰੇ ।
ਨੌਕਰਸ਼ਾਹੀ ਢੰਗ ਨਿਕਾਰੇ ॥ ੬ ॥

ਨੌਕਰਸ਼ਾਹੀ ਸੱਦਿਆ, ਸਿੰਘ ਰੂੜ ਬੁਲਾਈ ।
" ਔਖਾ ਹੋਯਾ ਰੱਖਣਾ, ਹੁਣ ਤੈਨੂੰ ਭਾਈ ।
" ਸਿੰਘ ਉਠੇ ਗਰਜਾਇਕੇ, ਕੋ ਰਖੇ ਸਕਾਈ ।
" ਫੈਲੀ ਸਾਰੇ ਪੰਥ ਹੈ, ਤੇਰੀ ਬੁਰਿਆਈ । "
ਹੱਥ ਜੋੜ ਸੋ ਆਖਦਾ, ਬਹੁ ਮਿੰਨਤ ਕਰਾਈ ।
"ਏਸ ਤਰ੍ਹਾਂ ਜੇ ਕਢਿਆ, ਨਹੀਂ ਮੋਹਿ ਭਲਾਈ ।
"ਮਿਲੈ ਨ ਕਿਤੇ ਖਲੋਵਣਾ, ਦੇਸਨ ਦੁਰਕਾਈ ।
"ਮਰੇ ਸੱਪ ਵੀ ਜਿਸ ਤਰ੍ਹਾਂ, ਲਾਠੀ ਬਚ ਜਾਈ ।
"ਐਸਾ ਕਰਨ ਹਜ਼ੂਰ ਵੀ, ਮੈਂ ਹਾਂ ਸਰਨਾਈ ।
"ਜੀਕੁਰ ਪਿਛੇ ਰਖਿਆ, ਹੁਣ ਲਵੋ ਬਚਾਈ ।
"ਨਹੀਂ ਤੇ ਇਜ਼ਤ ਧੂੜ ਮਿਲਾਈ " ॥ ੭ ॥

ਨੌਕਰਸ਼ਾਹੀ ਓਸ ਤੇ, ਹੁਨ ਤਰਸ ਕਮਾਏ ।
ਗੋਲਾ ਸਾਰੀ ਉਮਰ ਦਾ, ਕਿਉਂ ਪਰੇ ਹਟਾਏ ।
ਇਜ਼ਤ ਰੱਖਣ ਵਾਸਤੇ, ਇਕ ਕਰੇ ਉਪਾਏ ।
ਛੁਟੀ ਛੇਆਂ ਮਹੀਨਿਆਂ, ਤਿਸ ਨੂੰ ਭਿਜਵਾਏ ।
ਸਿੰਘ ਸੁੰਦਰ ਸਰਦਾਰ ਜੇ, ਤਿਸ ਜਗ੍ਹਾ ਟਿਕਾਏ ।
ਰਾਮਗੜ੍ਹੀਆ ਤਿਸ ਆਖਦੇ, ਗੁਰਮੁਖ ਦਰਸਾਏ ।
ਏਧਰ ਸਾਰੇ ਪੰਥ ਨੂੰ, ਏਹੋ ਕਿਹਾ ਸੁਨਾਏ ।
" ਛੁੱਟੀ ਤੇ ਸਰਦਾਰ ਹੈ, ਗੱਲ ਬਣੇ ਨ ਕਾਏ ।
" ਤਦ ਹੀ ਤਿਸੇ ਹਟਾਵਣਾਂ, ਜਦ ਮੁੜਕੇ ਆਏ ।
" ਇਸ ਵਿੱਚ ਫਰਕ ਨ ਹੋਇਗਾ, ਸੁਨਯੋ ਸਤ ਭਾਏ " ।
ਹੇਰ ਫੇਰ ਕੈਸੇ ਦਿਖਲਾਏ ॥ ੮ ॥

ਸਿੰਘਾਂ ਸੱਭ ਵਿਚਾਰਿਆ, ਜੋ ਏਹ ਵਰਤਾਰਾ ।
ਲੱਲੂ ਪੰਜੂ ਨਾਲ ਹੀ, ਦਿਤਾ ਹੈ ਲਾਰਾ ।
ਮੁਢੋਂ ਨੌਕਰਸ਼ਾਹੀ ਦਾ, ਹੈ ਏਹੋ ਕਾਰਾ ।

ਹੱਥੋਂ ਛਡਣ ਨਾ ਲੋੜਦੀ, ਹੈ ਗੁਰੂਦੁਵਾਰਾ ।
ਮਨਮੁੱਖ ਹੱਥ ਫਸਾਯਾ, ਇਹ ਕਹਿਰ ਅਪਾਰਾ ।
ਪੰਥ ਜਾਨੇ ਸਰਦਾਰ ਨੂੰ, ਤਨਖਾਹੀ ਭਾਰਾ ।
ਹਿਕਮਤ ਕਰੀਏ ਆਪਨੀ, ਲੈ ਗੁਰੂ ਸਹਾਰਾ ।
ਉਠਿਆ ਨੌਕਰਸ਼ਾਹੀ ਤੋਂ, ਸਾਰਾ ਇਤਬਾਰਾ ।
ਪਰਚਾ ਲਿਖਕੇ ਵੰਡਿਆ, ਕੀਤਾ ਇਜ਼ਹਾਰਾ ।
ਚੌਥੇ ਦਿਨ ਨੂੰ ਅੱਜ ਤੋਂ, ਕੀ ਹੋਇ ਨਜ਼ਾਰਾ ।
ਪਿਆ ਵੇਖਸੀ ਤਾਂ ਜੱਗ ਸਾਰਾ ।। ੯ ।।

ਦਸਣ ਦਿਹਾੜਾ ਖੋਲਕੇ , ਲੋਕਾਂ ਸਮਝਾਈ ।
ਮੁਰਦਾ ਸਿੰਘ ਅਰੂੜ ਦਾ, ਬਨ ਨਿਕਲੈ ਭਾਈ ।
ਪਿੱਟਣ ਨਾਲ ਜ਼ਨਾਨੀਆਂ, ਕਰ ਵੈਣ ਸੁਨਾਈ ।
ਹੈ ਹੈ ਮਨਮੁਖ ਗੁਰੂ ਤੋਂ, ਲੱਦ ਤੁਰਿਆ ਜਾਈ ।
ਵਰਸਣ ਫੂਲ ਸਵਾਂਹਦੇ, ਲਖ ਲਾਨਤ ਪਾਈ ।
ਜਲ੍ਹਿਆਂ ਵਾਲੇ ਬਾਗ਼ ਵਿਚ, ਦੀਵਾਨ ਬਜਾਈ ।
ਓਥੇ ਬੈਠ ਅਕਾਲੀਆਂ, ਏਹ ਗੱਲ ਜਨਾਈ ।
ਰੂੜ ਸਿੰਘ ਵੀ ਸੁਣਦਿਆਂ, ਡਾਢਾ ਤੜਫਾਈ ।
ਮਰਕੇ ਮਿੱਟੀ ਹੋ ਗਿਆ, ਸੱਭ ਹੋਸ਼ ਭੁਲਾਈ ।
ਪੁੱਜਾ ਵਿੱਚ ਦੀਵਾਨ ਦੇ, ਛੇਤੀ ਹੀ ਧਾਈ ।
ਆਕੜ ਸਾਰੀ ਦੂਰ ਨਸਾਈ ।। ੧੦ ।।

ਯਾਰੋ ਬੁਰੀ ਬਲਾਇ ਜੋ, ਕਰਨਾ ਹੰਕਾਰਾ ।
ਹੱਥ ਵਿੱਚ ਲੈ ਕੇ ਹਾਕਮੀ, ਇਨਸਾਫ਼ ਨਿਵਾਰਾ ।
ਸੇਵ ਨ ਕੀਤੀ ਗੁਰੂ ਦੀ, ਭਾਰਾ ਹਤਿਆਰਾ ।
ਚਮੜੇ ਚੰਮ ਚਲਾ ਲਏ, ਦਿਨ ਇਸ ਨੇ ਚਾਰਾ ।
ਹੇਮੂ ਵਾਂਗਰ ਬਾਣੀਏ, ਹੁਨ ਹੋਇਆ ਲਚਾਰਾ ।
ਜਾਮਾਂ ਜਿਉ ਇਬਲੀਸ ਨੂੰ, ਸੋ ਪਹਿਨਣਹਾਰਾ ।
ਸਿਰ ਨੀਵਾਂ ਤਿਸ ਹੋ ਗਿਆ, ਡਿੱਗਾ ਮੂੰਹ ਭਾਰਾ ।
ਪਾਪ ਖਲੋਤੇ ਸਾਹਮਣੇ, ਧਰ ਰੂਪ ਕਰਾਰਾ ।
ਵੇਖੋ ਜੱਗ ਵਿੱਚ ਮਿਲ ਰਿਹਾ, ਹੈ ਬਦਲਾ ਸਾਰਾ ।
ਅਗਲੀ ਸਤਿਗੁਰ ਜਾਣਦਾ, ਜੋ ਜਾਨਣਹਾਰਾ ।
ਏਹ ਦਿਸਦਾ ਪ੍ਰਤਖ ਨਜ਼ਾਰਾ ।। ੧੧ ।।

ਗਲ ਵਿੱਚ ਪੱਲਾ ਘੱਤਿਆ, ਮੁੱਖ ਬਿਨਤੀ ਗਾਵੈ ।
ਛਪ ਛਪ ਹੰਝੂ ਕੇਰਦਾ, ਨਹੀਂ ਨਜ਼ਰ ਉਠਾਵੈ ।
ਕੰਬੇ ਵਾਂਗੁਰ ਬੈਂਤ ਦੇ, ਪੈਰੀਂ ਥਿੜਕਾਵੈ ।
ਹਾਲਤ ਜੋ ਮਨਮੁਖਾਂ ਦੀ, ਸੋਈ ਦਰਸਾਵੈ ।
"ਬਖਸ਼ਨਹਾਰੇ ਖਾਲਸਾ, ਗੁਰ ਤੋਹਿ ਵਧਾਵੈ ।
"ਤੇਰੇ ਦਰ 'ਤੇ ਆਇ ਜੋ, ਨਹੀਂ ਖਾਲੀ ਜਾਵੈ ।
"ਭੁਲਣਹਾਰੇ ਦਾਸ ਨੂੰ, ਤੇਰਾ ਦਰ ਭਾਵੈ ।
"ਹੁਣ ਮੈਂ ਕਿਤੇ ਨ ਜਾਵਣਾ, ਨਹੀਂ ਹੋਰ ਦਿਸਾਵੈ ।
"ਮੁਰਦਾ ਮੇਰਾ ਕੱਢਣਾ, ਨਹੀਂ ਤੋਹਿ ਸੁਹਾਵੈ ।
"ਜੋ ਕੁੱਝ ਆਖੋ ਦਾਸ ਏਹ, ਤਤਕਾਲ ਕਰਾਵੈ ।
"ਹੇਰ ਫੇਰ ਸੱਭ ਦੂਰ ਨਸਾਵੈ " ॥ ੧੨ ॥

ਪੰਥ ਗੁਰੂ ਦਾ ਲਾਡਲਾ, ਸੱਭ ਦਾ ਸੁਖਦਾਈ ।
ਵੈਰੀ ਆਵੈ ਸਰਨ ਜੇ, ਲੈ ਕੰਠ ਲਗਾਈ ।
ਰੂੜ ਸਿੰਘ ਦੀ ਦੀਨਤਾ, ਜਦ ਨਦਰੀਂ ਆਈ ।
ਤਤਕਾਲ ਹੀ ਖ਼ਾਲਸੇ, ਇਹ ਕਿਹਾ ਸੁਣਾਈ ।
"ਦੇ ਅਸਤੀਫ਼ਾ ਅੱਜ ਹੀ, ਤੁਰ ਜਾਵੋ ਭਾਈ ।
"ਤਾਂ ਤੇ ਸਾਨੂੰ ਬਖਸ਼ਿਆ, ਭੁੱਲਾਂ ਬਿਸਰਾਈ ।"
ਰੂੜ ਸਿੰਘ ਸੁਣ ਮੰਨਿਆਂ, ਬਹੁ ਸ਼ੁਕਰ ਮਨਾਈ ।
ਦੇ ਅਸਤੀਫ਼ਾ ਤੁਰਤ ਹੀ, ਕੰਨੀ ਕਤਰਾਈ ।
ਝੱਲ ਨਮੋਸ਼ੀ ਘੜੀ ਦੀ, ਇੱਜ਼ਤ ਰਖਵਾਈ ।
ਖਾਧਾ ਪੀਤਾ ਲਾਹੇ ਦਾ, ਤੁਰਤ ਗਿਆ ਲਖਾਈ ।
ਏਹ ਬੀ ਫਤ੍ਹੇ ਖ਼ਾਲਸੇ ਪਾਈ ॥ ੧੩ ॥

ਜੋ ਹੈ ਕਾਲਜ ਖ਼ਾਲਸਾ, ਅੰਮ੍ਰਿਤਸਰ ਮਾਹੀ ।
ਨੌਕਰਸ਼ਾਹੀ ਸਾਂਭਿਆ, ਕਰ ਧੱਕੇਸ਼ਾਹੀ ।
ਸਿੱਖਾਂ ਸੀ ਏਹ ਥਾਪਿਆ, ਵੱਡੇ ਉਤਸ਼ਾਹੀ ।
ਕੌਮੀ ਵਿਦਿਆ ਲੈਣਗੇ, ਬੱਚੇ ਵਿੱਚ ਜਾਹੀ ।
ਨੌਕਰਸ਼ਾਹੀ ਏਸ ਨੂੰ, ਕਿਉਂ ਤੱਕ ਸਕਾਹੀ ।
ਸੋ ਸੀ ਏਥੋਂ ਲੋੜਦੀ, ਫਲ ਐਸਾ ਨਾਹੀਂ ।
ਝੋਲੀ-ਚੁੱਕ ਬਨਾਵਣੇ, ਸੋ ਸਦਾ ਤਕਾਹੀ ।
ਜੱਫਾ ਇਸ ਕਰ ਮਾਰਿਆ, ਹੋਰ ਗੱਲ ਨ ਕਾਈ ।

ਸਿੱਖਾਂ ਸੋ ਨਹੀਂ ਭਾਵੰਦੀ, ਹੈ ਚਾਲ ਕਦਾਈ ।
ਇਸ ਕਰ ਜ਼ੋਰ ਲਗਾਵੰਦੇ, ਨਹੀਂ ਕਦੇ ਰੁਕਾਹੀ ।
ਸੁਣੇ ਕੰਨ ਜੋ ਨੌਕਰਸ਼ਾਹੀ ॥ ੧੪ ॥

ਸਾਰੇ ਹਿੰਦਸਤਾਨ ਦੇ, ਵਿੱਚ ਲਹਿਰ ਚਲਾਈ ।
ਗੌਰਮਿੰਟ ਦੇ ਕਾਲਜਾਂ, ਸੱਭ ਦਿਓ ਛੁਡਾਈ ।
ਦੇਣ ਗੁਲਾਮੀ ਵਿਦਿਆ, ਗਾਂਧੀ ਸਮਝਾਈ ।
ਜਗ੍ਹਾ ਜਗ੍ਹਾ 'ਤੇ ਗੱਲ ਏਹ, ਦਿਸਦੀ ਵਰਤਾਈ ।
ਕਾਲਜ ਤੇ ਅਸਕੂਲ ਜੇ, ਕੌਮੀ ਬਣ ਜਾਈ ।
ਵੱਖ ਹੋਣ ਸਰਕਾਰ ਤੋਂ, ਕੌਮੀ ਸਦਵਾਈ ।
ਚੰਗਾ ਪੜ੍ਹਨਾ ਉਨ੍ਹਾਂ ਦਾ, ਹੋਸੀ ਸੁਖਦਾਈ ।
ਮਿਲੇ ਅਜ਼ਾਦੀ ਵਿਦਿਆ, ਬੰਧਨ ਛੁਟਕਾਈ ।
ਹਿੰਦੂ ਮੁਸਲਮਾਨ ਨੇ, ਇਹ ਚਿੱਤ ਵਸਾਈ ।
ਖ਼ਾਲੀ ਕਾਲਜ ਹੋ ਰਹੇ, ਬਹੁ ਜੋਸ਼ ਉਠਾਈ ।
ਕੌਮੀ ਲਹਿਰ ਉਠੀ ਚਮਕਾਈ ॥ ੧੫ ॥

ਚੱਲੀ ਵਿੱਚ ਪੰਜਾਬ ਵੀ, ਇਹ ਲਹਿਰ ਨਿਰਾਲੀ ।
ਵਿਚ ਲਾਹੌਰੇ ਹੋ ਗਏ, ਬਹੁ ਕਾਲਜ ਖ਼ਾਲੀ ।
ਏਹੋ ਕਾਲਜ ਖ਼ਾਲਸਾ, ਜਦ ਖਬਰ ਸੁਣਾਲੀ ।
ਲੜਕੇ ਟੇਢੇ ਹੋ ਗਏ, ਕਰ ਰਹੇ ਸੂਵਾਲੀ ।
ਕੌਮੀ ਕਾਲਜ ਬਣੇ ਜੇ, ਪੜੀਏ ਸੁੱਖ ਨਾਲੀ ।
ਨਹੀਂ 'ਤੇ ਏਥੇ ਅਸਾਂ ਨੂੰ, ਹੁਣ ਪੜ੍ਹਨ ਮੁਹਾਲੀ ।
ਹਟੇ ਹੱਥ ਸਰਕਾਰ ਦਾ, ਏਹ ਗੱਲ ਉਠਾਲੀ ।
ਕੌਂਸਲ ਹੈਸੀ ਬਣੀ ਜੋ, ਇਸ ਕਾਲਜ ਵਾਲੀ ।
ਵਿਚ ਉਸਦੇ ਛਿੜ ਪਿਆ, ਮਸਲਾ ਦਰ ਹਾਲੀ ।
ਥਾਂ ਥਾਂ ਜਲਸੇ ਹੋ ਰਹੇ, ਜੋ ਕਰਨ ਅਕਾਲੀ ।
ਆਨ ਬਨੀ ਹੁਣ ਔਖੀ ਚਾਲੀ ॥ ੧੬ ॥

ਜੀ ਹਜ਼ੂਰੀਏ ਭਰੇ ਸੀ, ਵਿੱਚ ਕੌਂਸਲ ਸਾਰੇ ।
ਸੋਚਾਂ ਪਈਆਂ ਲੰਮੀਆਂ, ਹੋ ਗਏ ਲਚਾਰੇ ।
ਗੱਲ ਨ ਕੋਈ ਔੜਦੀ, ਕੀ ਕਰਨ ਵਿਚਾਰੇ ।
ਨੌਕਰਸ਼ਾਹੀ ਹੱਥ 'ਤੇ, ਸਨ ਨੱਚਨਹਾਰੇ ।

ਕਰਦੇ ਸਾਰੇ ਕੰਮ ਸੀ, ਤਿਸ ਨਾਲ ਇਸ਼ਾਰੇ ।
ਏਹ ਕੀਕੁਰ ਸਨ ਲੋੜਦੇ, ਹੁਨ ਕਰਨ ਵਿਗਾਰੇ ।
ਨੌਕਰਸ਼ਾਹੀ ਲੋਚਦੀ, ਐਸੇ ਵਰਤਾਰੇ ।
ਮੰਨ ਜਾਨ ਜਿਉਂ ਸਿੱਖ ਵੀ, ਕਿਸ ਹੀ ਪਰਕਾਰੇ ।
ਬਣੀ ਰਹੇ ਗੱਲ ਅਸਾਂ ਦੀ, ਸੋ ਕਰੀਏ ਕਾਰੇ ।
ਨੌਕਰਸ਼ਾਹੀ ਦਬ ਦਬਾ, ਰਹਿ ਓਸੇ ਤਾਰੇ ।
ਅੱਗਾ ਪਿੱਛਾ ਰਹੇ ਪੁਕਾਰੇ ॥ ੧੭ ॥

ਸਿੰਘ ਸਰਦੂਲ ਵਿਚਾਰਦਾ, ਹੋਰ ਨਿਤ ਉਪਰਾਲੇ ।
ਅਮਰ ਸਿੰਘ, ਜਸਵੰਤ ਸਿੰਘ, ਜੋ ਰਹੇ ਝਬਾਲੇ ।
ਸਿੰਘ ਕਰਤਾਰ ਸੁ ਝੱਬਰੀ, ਸਤਿਗੁਰ ਦੇ ਬਾਲੇ ।
ਆਏ ਵਿੱਚ ਲਾਹੌਰ ਦੇ, ਸੱਭ ਏਸ ਖਿਆਲੇ ।
ਹੋਰ ਬੀ ਬਹੁਤੇ ਸੱਜਣਾਂ, ਕੌਮੀ ਹਿਤ ਵਾਲੇ ।
ਹਿੰਦੂ, ਮੁਸਲਮਾਨ ਵੀ, ਸਨ ਰਲੇ ਬਿਸਾਲੇ ।
ਜਲਸਾ ਭਾਰਾ ਜੁੜ ਗਿਆ, ਵਿੱਚ ਟਾਵਨਹਾਲੇ ।
ਸਦਰ ਬਨਾਯਾ ਦਾਸ ਨੂੰ, ਕਰ ਦਯਾ ਕਮਾਲੇ ।
ਲੈਕਚਰ ਹੋਇ ਜ਼ੋਰ ਦੇ, ਦੇ ਖ਼ੂਬ ਹਵਾਲੇ ।
ਖੋਲੇ ਕੰਨ ਸਰਕਾਰ ਦੇ, ਲਾ ਠੀਕ ਮਸਾਲੇ ।
ਨੌਕਰਸ਼ਾਹੀ ਸਭੇ ਸੁਵਾਲੇ ॥ ੧੮ ॥

ਨੌਕਰਸ਼ਾਹੀ ਸੋਚਿਆ, ਹੁਣ ਕੰਮ ਕੁਦਾਯਾ ।
ਤੀਜੇ ਦਿਨ ਨੂੰ ਓਸ ਨੇ, ਐਲਾਨ ਕਢਾਯਾ ।
ਕਾਲਜ ਤੋਂ ਸਰਕਾਰ ਨੇ, ਹੁਣ ਹੱਥ ਹਟਾਯਾ ।
ਆਪ ਲਾਹੌਰੋਂ ਚੱਲਕੇ, ਕਮਿਸ਼ਨਰ ਆਯਾ ।
ਚਾਰਜ ਸਿੱਖਾਂ ਦੇ ਕੇ, ਹੈ ਸਾਫ਼ ਸੁਣਾਯਾ ।
ਕਾਲਜ ਵਿੱਚ ਸਰਕਾਰ ਦਾ, ਸੀ ਹੱਥ ਟਿਕਾਯਾ ।
ਸੋ ਹੁਣ ਸਿੱਖਾਂ ਸੌਂਪਦੀ, ਨਹੀਂ ਦਖ਼ਲ ਰਖਾਯਾ ।
ਕੌਂਸਲ ਸਿੱਖਾਂ ਆਪਣੀ, ਕਰ ਕੰਮ ਸਬਾਯਾ ।
ਜਿਤਨੇ ਚਾਹੇ ਆਦਮੀ, ਸੋ ਲਏ ਰਲਾਯਾ ।
ਸੁਣਕੇ ਸਿੱਖਾਂ ਸਾਰਿਆਂ, ਗੁਰ ਧੰਨ ਅਲਾਯਾ ।
ਏਹ ਮਨੋਰਥ ਸਿੱਧ ਕਰਾਯਾ ॥ ੧੯ ॥

ਭਾਵੇਂ ਚੰਗਾ ਕੰਮ ਨਾ, ਏਹ ਹੋਯਾ ਸਾਰਾ ।
ਇਕ ਦੋ ਕੌਮੀ ਸੇਵਕਾਂ, ਕੌਂਸਲ ਵਿਚਕਾਰਾ ।
ਜੀ ਹਜ਼ੂਰੀਏ ਬਹੁਤ ਹੀ, ਕੋ ਫਰਕ ਨ ਭਾਰਾ ।
ਪਰ ਤਦ ਵੀ ਸਰਕਾਰ ਨੇ, ਫੜ ਲਿਆ ਕਿਨਾਰਾ ।
ਲੜਕੇ, ਸਾਰੇ ਮਾਸਟਰ, ਸੁੱਖ ਪਾਇ ਅਪਾਰਾ ।
ਲੱਗੇ ਪੜ੍ਹਨ ਪੜ੍ਹਾਵਣੇ, ਕੈਦੇ ਅਨੁਸਾਰਾ ।
ਏਹ ਬੀ ਜਿਤਯਾ ਮੋਰਚਾ, ਸਿੰਘਾਂ ਬਲਿ ਧਾਰਾ ।
ਭਾਵੇਂ ਅਜੇ ਸਹਾਇਤਾ, ਮਿਲਦੀ ਸਰਕਾਰਾ ।
ਪਰ ਏਹ ਛੇਤੀ ਹਟੇਗੀ, ਕਰ ਸੋਚ ਵਿਚਾਰਾ ।
ਹੁਣ ਨਹੀਂ ਰੁਕਦਾ ਖ਼ਾਲਸਾ, ਕਰ ਲਿਆ ਤਿਆਰਾ ।
ਸਤਿਗੁਰ ਕਾਜ ਸੁਵਾਰਨਹਾਰਾ ॥ ੨੦ ॥

ਮਜ਼੍ਹਬੀ ਤੇ ਰਮਦਾਸੀਏ, ਸਿੱਖ ਰਹਿਤੀ ਜੇਤੇ ।
ਆਪਨ ਨਾਲੋਂ ਵੱਖਰੇ, ਕਰ ਰੱਖੇ ਤੇਤੇ ।
ਹਿੰਦੂ ਪਰੇ ਹਟਾਵੰਦੇ, ਸਿੱਖ ਨੀਚ ਬੁਲੇਤੇ ।
ਸਤਿਗੁਰ ਦੀ ਜੋ ਆਗਯਾ, ਨਹੀਂ ਚਿਤ ਧਰੇਤੇ ।
ਨੀਚੋਂ ਊਚ ਕਰਾਵਣੇ, ਗੁਰ ਸਿੱਖਿਆ ਦੇਤੇ ।
ਸਿੰਘ ਅਕਾਲੀ ਗੁਰੂ ਦਾ, ਸਿਰ ਹੁਕਮ ਮਨੇਤੇ ।
ਵਰਤਨ ਨਾਲ ਅਭੇਦ ਹੀ, ਨਹੀਂ ਭੇਦ ਰਖੇਤੇ ।
ਇਸ ਕਰ ਵਾਧਾ ਪੰਥ ਦਾ, ਹਨ ਨਿੱਤ ਲਖੇਤੇ ।
ਕਾਨ ਨ ਰੱਖਣ ਕਿਸੇ ਦੀ, ਉਪਕਾਰ ਕਰੇਤੇ ।
ਸਕੇ ਭਾਈ ਜੋ ਸੁਧਾ ਛਕੇਤੇ ॥ ੨੧ ॥

ਇੱਕ ਦਿਨ ਆਨ ਅਕਾਲੀਆਂ, ਬਹੁ ਸਿੰਘ ਸਜਾਏ ।
ਜਥੇਦਾਰ ਇਕ ਭੁੱਚਰੋਂ, ਤੇਜਾ ਸਿੰਘ ਆਏ ।
ਝੱਬਰ ਤੋਂ ਕਰਤਾਰ ਸਿੰਘ, ਸੱਭ ਸਿੰਘ ਲਿਆਏ ।
ਅੰਮ੍ਰਿਤਸਰ ਲੈ ਆਵੰਦੇ, ਪ੍ਰਸਾਦਿ ਚੁਕਾਏ ।
ਹਰਿ ਮੰਦਰਿ ਦੀ ਯਾਤਰਾ, ਜਾਂਦੇ ਸੁਖ ਪਾਏ ।
ਲੰਘ ਦਰਸ਼ਨੀ ਡੇਉਢੀਓਂ, ਹਜ਼ੂਰ ਪੁਜਾਏ ।
ਅੱਗੋਂ ਪੁਜਾਰੀ ਵਿਟਰੇ, ਸਨ ਉਲਟ ਦਿਸਾਏ ।
ਨਹੀਂ ਅਰਦਾਸਾ ਸੋਧ ਦੇ, ਹੋ ਚੁਪ ਬਿਠਾਏ ।
ਜਥੇਦਾਰ ਤਦ ਆਪ ਹੀ, ਅਰਦਾਸ ਕਰਾਏ ।

ਹੱਥੀਂ ਅਪਨੀ ਉਠਕੇ, ਗੱਫੇ ਵਰਤਾਏ ।
ਹੁਣ ਪੁਜਾਰੀਆਂ ਹੱਥ ਮਲਾਏ ॥ ੨੨ ॥

ਆਈ ਸੋਚ ਪੁਜਾਰੀਆਂ, ਇਹ ਕੰਮ ਕੁਦਾਈ ।
ਸਾਡੇ ਬੈਠੇ ਇਹਨਾਂ ਨੇ, ਅਰਦਾਸ ਕਰਾਈ ।
ਸਾਡੀ ਹੋਈ ਨਿਰਾਦਰੀ, ਵਿੱਚ ਜਗਤ ਸਬਾਈ ।
ਹੱਕ ਨ ਰਹਸੀ ਅਸਾਂ ਦਾ, ਏਹ ਚਾਲ ਚਲਾਈ ।
ਨੀਚਾਂ ਹੱਥੋਂ ਖਾਵਨਾ, ਸਾਨੂੰ ਨਹਿ ਭਾਈ ।
ਵਾਕ ਲਈਏ ਹੁਣ ਗੁਰੂ ਦਾ, ਜੋ ਹੁਕਮਿ ਮਨਾਈ ।
ਅਮਲ ਕਰਾਂਗੇ ਓਸ'ਤੇ, ਸਭ ਸ਼ੰਕ ਮਟਾਈ ।
ਲਿਆ ਵਾਕ ਸਤਿਗੁਰੂ ਦਾ, ਐਸੇ ਫਰਮਾਈ ।
ਨੀਚੋਂ ਊਚ ਕਰਾਵਨੇ, ਸੱਭ ਕੰਠ ਲਗਾਈ ।
ਚੁੱਪ ਹੋ ਗਏ ਸੁਣਦਿਆਂ, ਨਹਿ ਧੌਨ ਉਠਾਈ ।
ਮਨ ਅਪਣੇ ਬਹੁਤ ਸ਼ਰਮਾਈ ॥ ੨੩ ॥

ਕਿਹਾ ਫੇਰ ਪੁਜਾਰੀਆਂ, ਤਤਕਾਲ ਸੁਨਾਏ ।
"ਲੈ ਆਵੋ ਪ੍ਰਸਾਦਿ ਹੁਣ, ਦੇਵੋ ਵਰਤਾਏ ।"
ਜਥੇਦਾਰ ਦੀ ਆਗਿਯਾ, ਲੈ ਸਿੰਘ ਸਿਧਾਏ ।
ਗਏ ਪਾਸ ਹਲਵਾਈ ਦੇ, ਪ੍ਰਸਾਦਿ ਬਣਾਏ ।
ਲੈ ਆਏ ਦ੍ਰਬਾਰ ਵਿਚ, ਦੋ ਥਾਲ ਭਰਾਏ ।
ਕਰ ਅਰਦਾਸ ਪੁਜਾਰੀਆਂ, ਗੁਰਾਂ ਭੇਟ ਚੜ੍ਹਾਏ ।
ਵਿਚ ਸੰਗਤ ਵਰਤਾਵੰਦੇ, ਸਭ ਹੂੰ ਨੇ ਖਾਏ ।
ਸਾਰਾ ਭਰਮ ਨਿਵਾਰ ਕੇ, ਗੁਰ ਸਿੱਖ ਸਦਾਏ ।
ਨੀਚ ਊਚ ਦੇ ਭੇਤ ਨੂੰ, ਗੁਰ ਦੂਰ ਕਰਾਏ ।
ਇਕੇ ਪੰਗਤ ਸੰਗਤੇ, ਗੁਰ ਸਿੱਖ ਬਠਾਏ ।
ਜੈਕਾਰੇ ਖੁਸ਼ ਹੋਇ ਗਜਾਏ ॥ ੨੪ ॥

ਏਥੋਂ ਦਰਸ਼ਨ ਪਾਇਕੈ, ਸਿੰਘ ਬਾਹਰ ਆਏ ।
ਬੁੰਗੇ ਵੱਲ ਅਕਾਲ ਦੇ, ਸਨ ਧਿਯਾਨ ਲਗਾਏ ।
ਥਾਲ ਨਾਲ ਪ੍ਰਸਾਦਿ ਦੇ, ਹੈਸਨ ਚੁਕਵਾਏ ।
ਕਰਕੇ ਚਿੱਤੋਂ ਭਾਵਨਾਂ, ਦਰਸਨ ਦੇ ਚਾਏ ।
ਸ਼ਬਦ ਕੀਰਤਨ ਗਾਵੰਦੇ, ਬਹੁਤੇ ਹਰਖਾਏ ।

ਸਿੱਖਾਂ ਹਿਰਦੇ ਸਾਫ ਸੀ, ਨਹਿ ਮੈਲ ਰਖਾਏ ।
ਸਤਿਗੁਰ ਦੇ ਅਸਥਾਨ ਦਾ, ਬਹੁ ਅਦਬ ਕਰਾਏ ।
ਹਥ ਜੋੜ ਗਲ ਪੱਲਿਆਂ, ਸਨ ਸੀਸ ਝੁਕਾਏ ।
ਨੇੜੇ ਪੁੱਜੇ ਆਨ ਕੇ, ਜਾਂ ਦਰਸ਼ਨ ਪਾਏ ।
ਖਾਲੀ ਮੰਦਰ ਵੇਖਿਆ, ਬਹੁਤੇ ਬਿਸਮਾਏ ।
ਗਤੀ ਗੁਰੂ ਦੀ ਲਖ ਨਾ ਜਾਏ ॥ ੨੫ ॥

ਦੂਰੋਂ ਸਿੰਘਾਂ ਵੇਖ ਕੇ, ਜੋ ਸਨ ਪੁਜਾਰੀ ।
ਡਾਢੇ ਆ ਕੇ ਘਾਬਰੇ, ਮਤ ਜਾਂਦੀ ਮਾਰੀ ।
ਭਾਣਾ ਗੁਰ ਵਰਤਾਵੰਦੇ, ਕੀ ਖੇਲ ਵਿਕਾਰੀ ।
ਨੱਸੇ ਸਿੰਘਾਂ ਵੇਖ ਕੇ, ਭੈੜੇ ਹੰਕਾਰੀ ।
ਖਾਲੀ ਗੁਰੂ ਗ੍ਰੰਥ ਵੀ, ਛੱਡ ਗਏ ਗੁਵਾਰੀ ।
ਰਿਹਾ ਨ ਕੋਈ ਤਾਬਿਆ, ਚੌਰੀ ਬਰਦਾਰੀ ।
ਸਿੰਘਾਂ ਦਾ ਕੀ ਸਕਦੇ, ਸਨ ਤੇਜ ਸਹਾਰੀ ।
ਏਸੇ ਕਰਕੇ ਨੱਸਦੇ, ਛੱਡ ਗੁਰੂ ਦਵਾਰੀ ।
ਆਪਣ ਹੱਥੀਂ ਆਪਣੇ, ਸਿਰ ਪੱਥਰ ਮਾਰੀ ।
ਪਿੱਛੋਂ ਬੈਠੇ ਰੋਣਗੇ, ਜਦ ਬਣੀ ਲਚਾਰੀ ।
ਗੱਲ ਨ ਮੂਰਖ ਕਿਸੇ ਵਿਚਾਰੀ ॥ ੨੬ ॥

ਲੋਕੀਂ ਹੋਣ ਹੈਰਾਨ ਸੱਭ, ਇਹ ਹਾਲ ਪੜ੍ਹਾਕੇ ।
ਛੱਡ ਗਏ ਗੁਰ ਤਖ਼ਤ ਨੂੰ, ਸਿੰਘਾਂ ਦਰਸਾਕੇ ।
ਇਕ ਪੁਜਾਰੀ ਦੱਸਿਆ, ਸੋ ਕਹਾਂ ਸੁਨਾਕੇ ।
"ਆ ਗਏ ਸਿੰਘ ਸ਼ਹੀਦ ਸੀ, ਡੰਡੇ ਦਿਖਲਾ ਕੇ ।
" ਨਿਕਲ ਜਾਓ ਪੁਜਾਰੀਓ, ਕਿਉਂ ਰਹੇ ਬਠਾਕੇ ।
"ਨਹੀਂ ਤੇ ਸਿੰਘਾਂ ਕੱਢਣਾਂ, ਹੈ ਧੌਣ ਭਨਾ ਕੇ ।
"ਪਾਪ ਕੰਬਦੇ ਪਾਪੀਆਂ, ਨ ਸਕੇ ਠਹਿਰਾਕੇ ।
"ਪੀਰੀ ਮੀਰੀ ਤਖਤ ਸੀ, ਨੱਸ ਗਏ ਛੁਡਾ ਕੇ ।"
ਹਾਜ਼ਰ ਸਿੰਘ ਖਲੋ ਗਏ, ਗਲ ਪੱਲੇ ਪਾ ਕੇ ।
ਜਥੇਦਾਰ ਅਰਦਾਸ ਸੁਧਾ ਕੇ ॥ ੨੭ ॥

ਜਥੇਦਾਰ ਗੁਰੂ ਗ੍ਰੰਥ ਦੀ, ਤਾਬੇ ਬਹਿ ਜਾਵੈ ।
ਤੁਰਤ ਰੁਮਾਲ ਉਠਾਇਕੇ, ਗੁਰ ਵਾਕ ਸੁਨਾਵੈ ।

"ਅਪਨੇ ਸੇਵਕ ਕੀ ਆਪੇ ਰਾਖੇ, ਆਪੇ ਨਾਮ ਜਪਾਵੈ ।
"ਜਹਾਂ ਜਹਾਂ ਕਾਜ ਕ੍ਰਿਤ ਸੇਵਕ ਕੀ, ਤਹਾਂ ਤਹਾਂ ਉਠ ਧਾਵੈ ।"
ਸੁਣਦੇ ਸਾਰ ਅਨੰਦ ਹੋਇ, ਸਤਿਗੁਰ ਗੁਣ ਗਾਵੈ ।
ਮਿਹਰ ਕਰੀ ਸਤਿਗੁਰੂ ਨੇ, ਇਹ ਤਖ਼ਤ ਦਵਾਵੈ ।
ਸਗਨ ਨੇਕ ਇਹ ਜਾਨਿਆਂ, ਜੋ ਗੁਰ ਨੂੰ ਭਾਵੇ ।
ਹੱਥ ਨ ਰੁਕਸੀ ਖ਼ਾਲਸੇ, ਹਰਿ ਕੋਈ ਲਖਾਵੈ ।
ਕਲਾ ਚੜ੍ਹੇ ਗੁਰ ਪੰਥ ਦੀ, ਸੱਭ ਲੋਕ ਤਕਾਵੈ ।
ਪੰਥ ਗੁਰੂ ਦਾ ਸੂਰਮਾ, ਗੁਰ ਆਪ ਰਖਾਵੈ ।
ਦਿਨ ਦਿਨ ਇਸਦੀ ਕਲਾ ਵਧਾਵੈ ॥ ੨੮ ॥

ਤਦ ਸਿੰਘਾਂ ਨੇ ਆਪ ਹੀ, ਅਰਦਾਸ ਸੁਧਾਈ ।
ਸੇਵਾ ਤਖ਼ਤ ਅਕਾਲ ਦੀ, ਸਿਰ ਅਪਨੇ ਚਾਈ ।
ਨੀਯਤ ਕੀਤੇ ਸੇਵਕਾਂ, ਸੱਭ ਵਿਉਂਤ ਬਨਾਈ ।
ਜਥੇ ਕਾਇਮ ਹੋ ਗਏ, ਗੁਰ ਤਖ਼ਤ ਸਦਾਈ ।
ਗਏ ਪੁਜਾਰੀ ਨੱਸ ਜੋ, ਨਾ ਲੜੇ ਮੁੜਾਈ ।
ਕਰਦੇ ਕਈ ਸ਼ਰਾਰਤਾਂ, ਰਹਿ ਬਾਹਰ ਭਾਈ ।
ਓੜਕੇ ਜਾਂਦੀ ਪੇਸ਼ ਨਾ, ਬੈਠੇ ਸ਼ਰਮਾਈ ।
ਸਿੰਘਾਂ ਪਾਟਕ ਪਾਨ ਨੂੰ, ਬਹੁ ਜਤਨ ਕਰਾਈ ।
ਚੁੱਕੇ ਜਾਇ ਨਿਹੰਗ ਸੀ, ਭੰਗੜ ਭਖ ਲਾਈ ।
ਭੂਹੇ ਹੋਇ ਕੈ ਆਵੰਦੇ, ਜੋ ਧੋਖਾ ਖਾਈ ।
ਸੋ ਬੀ ਨੱਠੇ ਮੂੰਹ ਛਪਾਈ ॥ ੨੯ ॥

ਰਲ ਕੇ ਫੇਰ ਪੁਜਾਰੀਏ, ਪੁੱਜੇ ਸਰਕਾਰੇ ।
ਹਾਲ ਹਾਲ ਹੀ ਕੂਕਦੇ, ਸਨ ਜਾਇ ਪੁਕਾਰੇ ।
ਸਾਨੂੰ ਸਿੰਘਾਂ ਕੱਢਿਆ, ਗੁਰ ਥਾਨ ਸੰਭਾਰੇ ।
ਬਦੋ ਬਦੀ ਹੀ ਖੋਹ ਲਏ, ਹੱਕ ਸਾਡੇ ਸਾਰੇ ।
ਗੌਰਮਿੰਟ ਦੇ ਹੁੰਦਿਆਂ, ਹਾਂ ਜਾਂਦੇ ਮਾਰੇ ।
ਸਾਡੀ ਕਰੋ ਸਹਾਇਤਾ, ਕਿਰਪਾ ਨੂੰ ਧਾਰੇ ।
ਬਿਨਾਂ ਆਪ ਤੋਂ ਅਸਾਂ ਨਹਿ, ਕੋ ਹੋਰ ਸਹਾਰੇ ।
ਸਰਨ ਪਏ ਹਾਂ ਆਨਕੇ, ਬਹੁਤ ਦੁਖਿਆਰੇ ।
ਸਿੱਖਾਂ ਸਾਨੂੰ ਲੁਟਿਆ, ਕਰ ਹੱਥ ਕਰਾਰੇ ।

ਮੁੱਢੋਂ ਕਬਜ਼ੇ ਅਸਾਂ ਦੇ, ਸਨ ਗੁਰੂ ਦੁਵਾਰੇ ।
ਕਬਜ਼ੇ ਮੁੜਕੇ ਹੋਣ ਸੁਵਾਰੇ ॥ ੩੦ ॥

ਅਰਜ਼ੀ ਲੈ ਸਰਕਾਰ ਨੇ, ਸਨ ਸਿੰਘ ਬੁਲਾਇ ।
ਜਥੇਦਾਰ ਅਦਾਲਤੇ, ਜਾ ਕੇ ਗਰਜਾਇ ।
ਗੱਲਾਂ ਸੱਭੇ ਸੱਚੀਆਂ, ਨਿਰਝੱਕ ਸੁਣਾਇ ।
ਏਹ ਸਨ ਗੁਰ ਦੇ ਟਹਿਲੀਏ, ਹਿਤ ਸੇਵਾ ਲਾਏ ।
ਪਰ ਏਨ੍ਹਾਂ ਨੇ ਗੁਰੂ ਦੇ, ਸਨ ਹੁਕਮ ਭੁਲਾਏ ।
ਪੰਥ ਗੁਰੂ ਦਾ ਰੂਪ ਹੈ, ਤਿਸ ਬਾਹਰ ਕਢਾਏ ।
ਜੋ ਹਨ ਕਬਜ਼ੇ ਦੱਸਦੇ, ਸੋ ਝੂਠ ਬਕਾਏ ।
ਕਬਜ਼ਾ ਗੁਰ ਅਸਥਾਨ ਦਾ, ਕੋ ਸਕੈ ਕਰਾਏ ।
ਏਹ ਕਰਦੇ ਬਦਕਾਰੀਆਂ, ਨਹੀਂ ਪੰਥ ਸਹਾਏ ।
ਏਸੇ ਕਰ ਹੁਣ ਪੰਥ ਨੇ, ਗੁਰ ਧਾਮ ਛੁਡਾਏ ।
ਸਚੋ ਸੱਚ ਇਜ਼ਹਾਰ ਬਤਾਏ ॥ ੩੧ ॥

ਮਿਲਯਾ ਠੋਕ ਜਵਾਬ ਜਾਂ, ਡਾਢੇ ਸ਼ਰਮਾਏ ।
ਬੈਠੇ ਘਰ ਵਿੱਚ ਆਨਕੇ, ਮੂਰਖ ਮੁਰਝਾਏ ।
ਕਰੀ ਬਿਅਦਬੀ ਗੁਰੂ ਦੀ, ਉਸਦੇ ਫਲ ਪਾਏ ।
ਖ਼ਾਲੀ ਛੱਡ ਗੁਰਧਾਮ ਨੂੰ, ਸਨ ਮੂੜ ਨਸਾਏ ।
ਪੈਂਦੇ ਸਰਨ ਜੇ ਪੰਥ ਦੀ, ਜਾਂਦੇ ਬਖਸ਼ਾਏ ।
ਸੋਚੀ ਫੇਰ ਨ ਮੂਰਖਾਂ, ਸਰਕਾਰੇ ਧਾਏ ।
ਅੜ ਕੇ ਅੱਗੇ ਪੰਥ ਨੇ, ਦਿਤੇ ਦੁਰਕਾਏ ।
ਬੈਠੇ ਮਾਰਨ ਮੱਖੀਆਂ, ਘਰ ਅੰਦਰ ਜਾਏ ।
ਮਨਮੁਖ ਹੋਏ ਗੁਰੂ ਤੋਂ, ਹੁਣ ਕੌਣ ਬਚਾਏ ।
ਲੈ ਜਵਾਬ ਨੇ ਸੁੱਕੇ ਆਏ ॥ ੩੨ ॥ ੯ ॥

## ੧ਓ ਸਤਿਗੁਰ ਪ੍ਰਸਾਦਿ

### ਅਧਿਆਇ - ੧੦

# ਅਕਾਲੀਆਂ ਦਾ ਪਰਬੰਧ

**ਦੋਹਰਾ :** ਸੁਧਾ ਸਰੋਵਰ ਬੈਠਕੇ, ਕਰਨ ਅਕਾਲੀ ਕਾਰ ।
ਵਿਚ ਪ੍ਰਬੰਧ ਸੁ ਆਪਨੇ, ਸੋ ਸੱਭ ਕਹਾਂ ਵਿਚਾਰ ।। ੧ ।।

**ਪਉੜੀ :** ਬੁੰਗੇ ਤਖ਼ਤ ਅਕਾਲ ਜਾਂ, ਸੇਵਕ ਬੈਠਲਾਂਦੇ ।
ਵੱਡੇ ਨਾਲ ਪ੍ਰੇਮ ਦੇ, ਸਨ ਸੇਵ ਕਮਾਂਦੇ ।
ਦੋਨੋਂ ਵੇਲੇ ਨਿੱਤ ਹੀ, ਦੀਵਾਨ ਸਜਾਂਦੇ ।
ਗੁਣੀ ਗਿਆਨੀ ਆਣਕੇ, ਉਪਦੇਸ਼ ਸੁਨਾਂਦੇ ।
ਮਾਈ ਭਾਈ ਸਾਰਿਆਂ, ਸੁਣ ਸੁਣ ਹਰਖਾਂਦੇ ।
ਸਾਰੇ ਪਾਸੇ ਸੋਚਕੇ, ਇਕ ਨਜ਼ਰ ਦੁੜਾਂਦੇ ।
ਨਿੱਤ ਵਿਚਾਰਾਂ ਹੁੰਦੀਆਂ, ਸੱਭ ਭੇਤ ਲਖਾਂਦੇ ।
ਪਹਿਲਾਂ ਲੰਗਰ ਗੁਰੂ ਦੇ, ਹੱਥ ਅਪਨੇ ਆਂਦੇ ।
ਸੇਵਾ ਹੇਤ ਅਕਾਲੀਆਂ, ਤਿਸ ਥਾਂਇ ਲਗਾਂਦੇ ।
ਜੋ ਮਰਯਾਦਾ ਗੁਰ ਦੀ, ਲੰਗਰ ਵਰਤਾਂਦੇ ।
ਲੋੜਵੰਦ ਸੱਭ ਆਇ ਛਕਾਂਦੇ ।। ੨ ।।

ਬੁੰਗੇ ਤਖਤ ਅਕਾਲ ਦੇ, ਢਿਗ ਬਣ ਕੇ ਟੋਲੇ ।
ਨਾਰਾਂ ਬੈਠਣ ਗੁੰਡੀਆਂ, ਕਰ ਬੋਲ ਕੁਬੋਲੇ ।
ਏਨ੍ਹਾਂ ਪਾਸ ਖਲੋਵਦੇਂ, ਆ ਗੁੰਡੇ ਗੋਲੇ ।
ਮੰਡੀ ਗੰਦੀ ਰਹੇ ਨਾ, ਬੁੰਗੇ ਦੇ ਕੋਲੇ ।
ਕਰਤਬ ਜੋ ਸੀ ਹੋ ਰਹੇ, ਧਰ ਤਕੜੀ ਤੋਲੇ ।
ਪਹਿਲਾਂ ਨਾਰਾਂ ਰੋਕੀਆਂ, ਕਰ ਬਚਨ ਅਮੋਲੇ ।
ਨੁੱਕਰ ਬਹਿਕੇ ਵੇਚਦਾ, ਜੋ ਹੈਸੀ ਛੋਲੇ ।
ਕਈਆਂ ਪਾਸ ਅਕਾਲੀਆਂ, ਤਿਸ ਪੜਦੇ ਫੋਲੇ ।
ਹੱਟ ਉਠਾਈ ਛੋਲਿਆਂ, ਖੋਲੇ ਤਿਸ ਪੋਲੇ ।
ਕਈ ਵਿਰੋਧੀ ਹੋ ਗਏ, ਸੋ ਡਾਢੇ ਰੋਲੇ ।
ਗੁਰ ਸਿੱਖਾਂ ਦੇ ਚਿੱਤ ਨ ਡੋਲੇ ।। ੩ ।।

ਗਿਰਦੇ ਸੁਧਾ ਸਰੋਵਰੇ, ਸੱਭ ਕੰਮ ਲਖਾਏ ।
ਕਈ ਹੱਟੀਆਂ ਲੱਗੀਆਂ, ਬਾਜ਼ਾਰ ਦਿਸਾਏ ।
ਕਈ ਕਿਤਾਬਾਂ ਵੇਚਦੇ, ਕੋ ਛਾਬੇ ਲਾਏ ।
ਕੰਘੇ, ਕੜੇ, ਕ੍ਰਿਪਾਨ ਲੌ, ਪਊਏ ਰਖਵਾਏ ।
ਸੰਖ, ਮੂਰਤਾਂ, ਬਹੁਤ ਹੀ, ਮਾਲਾ ਲਟਕਾਏ ।
ਕਈ ਚੌਰੀਆਂ ਰੱਖਦੇ, ਸੁਰਮੇਂ ਰਗੜਾਏ ।
ਕਈ ਖਡੌਣੇ, ਬਾਜ਼ੀਆਂ, ਛੱਲੇ ਛਣਕਾਏ ।
ਵਿਕਣ ਪਕੌੜੇ, ਕੁਲਫੀਆਂ, ਸਿੰਘ ਵੇਖ ਦੁਖਾਏ ।
ਕਥਾ ਕਈ ਮਨਮਤ ਦੀ, ਪੰਡਤ ਬਤਲਾਏ ।
ਇਕ ਦਿਨ ਸਭੈ ਟੋਕੀਆਂ, ਗੱਲਾਂ ਬਲ ਲਾਏ ।
ਹੱਟਾਂ ਵਾਲੇ ਸਭੈ ਉਠਾਏ ॥ ੪ ॥

ਪਿਛੇ ਬੈਠੇ ਰਹਿ ਗਏ, ਇਕ ਸਾਨ ਫੁਲੇਰੇ ।
ਏਨ੍ਹਾਂ ਨੂੰ ਬੀ ਆਖਿਆ, ਹੈ ਸੀ ਇਕ ਵੇਰੇ ।
ਕਲ੍ਹ ਉਠਾ ਲੌ ਟੋਕਰੇ, ਨ ਬਹੋ ਸਵੇਰੇ ।
ਸੋ ਬੀ ਸੁਣ ਕੇ ਉਠੱ ਗਏ, ਕਰਦੇ ਨਹਿ ਦੇਰੇ ।
ਪੁੱਜੇ ਅਪੋ ਆਪਣੇ, ਜਦ ਹੈਸਨ ਡੇਰੇ ।
ਸ਼ਹਿਰੀ ਕਈ ਸ਼ਰਾਰਤੀ, ਮਿਲ ਤਿਨ੍ਹਾਂ ਬਥੇਰੇ ।
ਲੱਗੇ ਆ ਭੜਕਾਵਣੇ, ਦਸ ਦਾਉ ਘਨੇਰੇ ।
"ਕੌਣ ਉਠਾਲੇ ਤੁਸਾਂ ਨੂੰ, ਕਰ ਹੇਰੇ ਫੇਰੇ ।
"ਅਸੀਂ ਹਾਂ ਸਾਥੀ ਤੁਸਾਂ ਦੇ, ਬਚ ਸੱਚੇ ਟੇਰੇ ।
"ਬੈਠੋ ਜਾ ਕੇ ਕੱਲ੍ਹ ਨੂੰ, ਹੋ ਖ਼ੂਬ ਦਲੇਰੇ " ॥
ਮੰਤਰ ਫੂਕੇ ਏਹ ਚੰਗੇਰੇ ॥ ੫ ॥

ਦਿਨ ਅਗਲੇ ਨੂੰ ਆਣਕੇ, ਬਹਿ ਜਾਂਦੇ ਸੋਈ ।
ਛਾਬੇ ਆਪੋ ਆਪਣੇ, ਧਰ ਅੱਗੇ ਓਈ ।
ਜਥੇਦਾਰ ਨੇ ਜਾਇ ਕੈ, ਕੀਤੀ ਅਰਜੋਈ ।
" ਕੱਲ੍ਹ ਸੁਨਾਯਾ ਤੁਸਾਂ ਨੂੰ, ਕੀ ਦਸੋਂ ਮੋਈ ।
" ਬੈਠੇ ਫਿਰ ਕਿਉਂ ਆਇ ਕੇ, ਕੀ ਕਾਰ ਨ ਹੋਈ " ?
ਆਕੜ ਅੱਗੋਂ ਬੋਲਦੇ, ਸ਼ੰਕਾ ਨਹਿ ਕੋਈ ।
" ਕੌਣ ਉਠਾਲੇ ਅਸਾਂ ਨੂੰ, ਏਹ ਸੱਚੀ ਗੋਈ " ।

ਜਥੇਦਾਰ ਨੇ ਆਖਿਆ, ਹੋ ਗੁੱਸੇ ਤੋਈ ।
"ਹੁਕਮ ਨ ਮੰਨੋਂ ਤਖ਼ਤ ਦਾ, ਹੰਕਾਰ ਕਰੋਈ ।
"ਬਦਲਾ ਪੈਸੀ ਭੁਗਤਣਾ, ਕੋ ਨਹੀਂ ਰਖੋਈ ।
"ਖੇਲ ਸਤਿਗੁਰੂ ਕੀ ਵਰਤੋਈ ॥" ੬ ॥

ਸੁਣਦੇ ਸਾਰ ਫੁਲੇਰਿਆਂ, ਕੀ ਕੰਮ ਕਰਾਏ ।
ਜਥੇਦਾਰ 'ਤੇ ਉਛਲੇ, ਹੱਥ ਉਸ ਨੂੰ ਪਾਏ ।
ਭਾਂਡਾ ਉਸ ਦੇ ਸੀਸ ਤੇ, ਇਕ ਚੁੱਕ ਵਗਾਏ ।
ਨਾਲੇ ਦੂਜਾ ਟੋਕਰਾ, ਵਿੱਚ ਮਗਰ ਲਗਾਏ ।
ਸਾਰੇ ਫੁੱਲ ਖਿਲਾਰ ਕੇ, ਉੱਠ ਬਾਹਰ ਧਾਏ ।
ਵਿਚ ਅਦਾਲਤ ਜਾਇਕੇ, ਫਿਰ ਅਰਜ਼ੀ ਪਾਏ ।
ਜਥੇਦਾਰ ਨੂੰ ਸਦਿਆ, ਤਾਰੀਖ ਰਖਾਏ ।
ਲੈ ਕੇ ਕਈ ਸ਼ਹਾਦਤਾਂ, ਇਨਸਾਫ ਕਰਾਏ ।
ਸਾਰਾ ਝੂਠ ਮੁਕੱਦਮਾਂ, ਹਾਕਮ ਦਰਸਾਏ ।
ਝੂਠੇ ਹੋ ਕੇ ਨਿਕਲੇ, ਬਹੁਤ ਸ਼ਰਮਾਏ ।
ਹੁੰਦੀ ਸੋਇ ਗੁਰੂ ਜੋ ਭਾਏ ॥ ੭ ॥

ਕਟੜੇ ਸੀ ਵਿੱਚ ਸ਼ਹਿਰ ਦੇ, ਇਕ ਗੁਰੂਦਵਾਰਾ ।
ਸੀ ਪੁਜਾਰੀ ਓਸਦਾ, ਸਾਧੂ ਹਤਿਆਰਾ ।
ਚਰਸੀ, ਭੰਗੀ, ਪੋਸਤੀ, ਸ਼ਰਾਬੀ ਭਾਰਾ ।
ਮੁਸਲਮਾਨ ਇਕ ਓਸਦਾ, ਸੀ ਭਾੜੇਦਾਰਾ ।
ਗੁਰਦੁਵਾਰਾ ਦੇ ਓਸ ਨੂੰ, ਸੀ ਬਾਹਰ ਸਿਧਾਰਾ ।
ਡੰਗਰ ਅੰਦਰ ਬੰਨ੍ਹਦਾ, ਖੋਟਾ ਵਰਤਾਰਾ ।
ਸਿੱਖਾਂ ਪਾਸੋਂ ਵੇਖ ਕੇ, ਨਾ ਹੋਇ ਸਹਾਰਾ ।
ਇਕ ਦਿਨ ਕਟੜੇ ਵਾਲਿਆਂ, ਆ ਕਰੀ ਪੁਕਾਰਾ ।
" ਧਰਮਸਾਲ ਗੁਰ-ਥਾਨ ਜੋ, ਅੱਜ ਵਿਗੜੇ ਸਾਰਾ ।
" ਬੀਰ ਬਹਾਦਰ ਖ਼ਾਲਸਾ, ਰੱਖੋ ਇਕ ਵਾਰਾ ।
" ਪੰਥ ਗੁਰੂ ਦਾ ਹੈ ਬਲਿਕਾਰਾ " ॥ ੮ ॥

ਸੰਗਤ ਹੋਈ ਆਨ ਕੇ, ਜਦ ਹੀ ਫਰਿਆਦੀ ।
ਪਹਿਲਵਾਨ ਨ ਨਿਕਲੇ, ਜੋ ਬੜਾ ਫਸਾਦੀ ।
ਥੋੜ੍ਹੀ ਕਟੜੇ ਵਿੱਚ ਹੈ, ਗੁਰ-ਸਿੱਖ ਆਬਾਦੀ ।

ਬਿਨਾਂ ਖ਼ਾਲਸਾ ਆਪਦੇ, ਕੋ ਦੇਵੈ ਦਾਦੀ ।
ਓਸੇ ਵੇਲੇ ਖ਼ਾਲਸੇ, ਏਹ ਕਰੀ ਮੁਨਾਦੀ ।
ਪਹਿਲਵਾਨ ਨੂੰ ਸੱਦਕੇ, ਸੀ ਗੱਲ ਸੁਨਾਦੀ ।
" ਖਾਲੀ ਕਰ ਅਸਥਾਨ ਨੂੰ, ਸੁਣ ਮਸਲਾ ਆਦੀ ।
" ਵੇਖ ਨ ਸਕੇ ਖ਼ਾਲਸਾ, ਹੁੰਦੀ ਬਰਬਾਦੀ ।
" ਕਲ੍ਹ ਨੂੰ ਸਿੰਘਾਂ ਆਵਣਾ, ਰੱਖ ਸੇਵਾ ਵਾਦੀ ।
" ਧਰਨਾਂ ਪਾਠ-ਅਖੰਡ ਹੈ, ਕਰ ਮੰਗਲ ਸ਼ਾਦੀ ।
" ਵਾਕ ਸਿੰਘਾਂ ਦਾ ਲੀਕ ਫੌਲਾਦੀ " ॥ ੯ ॥

ਓਸੇ ਦਿਨ ਭਲਵਾਨ ਨੇ, ਛੱਡਿਆ ਧਰਮਸਾਲੇ ।
ਲੇਪੰਨ ਪੋਚਾ ਦੇਇ ਕੇ, ਸਿੰਘਾਂ ਤਤਕਾਲੇ ।
ਪਾਠ ਅਖੰਡ ਰਖਾਵੰਦੇ, ਦਿਨ ਅਗਲੇ ਭਾਲੇ ।
ਕਰਨ ਪ੍ਰੇਮੀ ਆਣਕੇ, ਸੇਵਾ ਸੁੱਖ ਨਾਲੇ ।
ਭੋਗ ਪਿਆ ਸੱਦ ਸੰਗਤਾਂ, ਕਰ ਬਚਨ ਬਿਸਾਲੇ ।
ਵੇਖ ਹਾਲ ਗੁਰ-ਥਾਨ ਦਾ, ਹੋ ਗਏ ਦੁਖਾਲੇ ।
ਸਤਿਗੁਰ ਸੋਈ ਦੁੱਖੜੇ, ਹੁਣ ਦੂਰ ਨਿਕਾਲੇ ।
ਬਣੇ ਕਮੇਟੀ ਕਟੜਿਓਂ, ਅਸਥਾਨ ਸੰਭਾਲੇ ।
ਕੀਤੀ ਚੋਣ ਸੀ ਮੈਂਬਰਾਂ, ਓਸੇ ਹੀ ਕਾਲੇ ।
ਸਾਰਾ ਕੰਮ ਸਥਾਨ ਦਾ, ਤਿਸ ਕੀਆ ਹਵਾਲੇ ।
ਬਣੇ ਥਾਨ ਦੇ ਸੋ ਰਖਵਾਲੇ ॥ ੧੦ ॥

ਇਕ ਗ੍ਰੰਥੀ ਰਖਿਆ, ਜੋ ਸੇਵ ਕਰਾਵੈ ।
ਗੁਰਮਤ ਅਨੁਸਾਰ ਹੋ, ਸੋ ਟਹਿਲ ਕਮਾਵੈ ।
ਵੇਖਣ ਵਾਲੇ ਖੁਸ਼ੀ ਹੋ, ਗੁਰ ਧੰਨ ਅਲਾਵੈ ।
ਥੋੜ੍ਹੇ ਦਿਨ ਹੀ ਬੀਤਦੇ, ਸੋ ਸਾਧੂ ਆਵੈ ।
ਪੀਤੀ ਹੋਈ ਸ਼ਰਾਬ ਸੀ, ਦੁਰਵਾਕ ਸੁਨਾਵੈ ।
ਅੰਦਰ ਜਾ ਅਸਥਾਨ ਦੇ, ਲੋਕਾਂ ਧਮਕਾਵੈ ।
ਇੱਟਾਂ ਵੱਟੇ ਮਾਰਦਾ, ਕੋ ਨੇੜ ਨ ਜਾਵੈ ।
ਪਕੜ ਗ੍ਰੰਥੀ ਕੱਢਿਆ, ਫੜ ਛੁਰਾ ਡਰਾਵੈ ।
ਆਪੇ ਅਪਨੀ ਬਾਂਹ 'ਤੇ, ਇਕ ਜ਼ਖਮ ਲਗਾਵੈ ।
ਵਿਚ ਕੁਤਵਾਲੀ ਜਾਇਕੈ, ਫਿਰ ਸ਼ੋਰ ਮਚਾਵੈ ।
ਪਰ ਨ ਅਗੇ ਕੋਇ ਬੁਲਾਵੈ ॥ ੧੧ ॥

ਜਿਸ ਦਿਨ ਸਾਧੂ ਰੱਖਿਆ, ਸੀ ਸ਼ੋਰ ਮਚਾਈ ।
ਕਟੜੇ ਵਾਲੇ ਡਰਦਿਆਂ, ਰੀਪੋਟ ਪੁਜਾਈ ।
ਖ਼ਬਰ ਸੀ ਟੈਲੀਫ਼ੂਨ ਦੀ, ਕੋਤਵਾਲ ਸੁਣਾਈ ।
ਅੱਗੋਂ ਉਸ ਨੇ ਆਖਿਆ, "ਆ ਦੱਸੋ ਭਾਈ " ।
ਗਏ ਜਦੋਂ ਤਿੰਨ ਆਦਮੀ, ਫਿਰ ਏਹ ਕਹਾਈ ।
" ਬੁੰਗੇ ਤਖ਼ਤ ਅਕਾਲ ਦੇ, ਜਾ ਦਿਓ ਦੁਹਾਈ ।
" ਆਖੋ ਤੇਜਾ ਸਿੰਘ ਨੂੰ, ਜੋ ਕਰੈ ਸਹਾਈ ।
" ਮੈਂ ਨਹੀਂ ਸੁਣਦਾ ਤੁਸਾਂ ਦੀ, ਹਾਂ ਗੱਲ ਕਦਾਈ " ।
ਸੋ ਮੁੜਕੇ ਆ ਜਾਵੰਦੇ, ਸੱਭ ਕਹਯੋ ਬਤਾਈ ।
ਜਥੇਦਾਰ ਨੇ ਸੁਣਦਿਆਂ, ਇਕ ਸੋਚ ਦੁੜਾਈ ।
ਸਾਰੀ ਓਨ੍ਹਾਂ ਨੂੰ ਸਮਝਾਈ ॥ ੧੨ ॥

" ਕਟੜੇ ਵਿੱਚ ਤੁਸਾਡੜੇ, ਅਸਥਾਨ ਰਹੰਦਾ ।
" ਸਾਂਭਨ ਉਸਦਾ ਸੱਜਣੋਂ, ਹੱਥ ਤੁਸਾਂ ਸੁਹੰਦਾ ।
" ਬਾਹਰੋਂ ਕੋਈ ਜਾਇਕੈ, ਨਹੀਂ ਰੱਖ ਸਕੰਦਾ ।
" ਥਾਪ ਕਮੇਟੀ ਤੁਸਾਂ ਦੀ, ਕੱਟ ਦਿੱਤਾ ਧੰਦਾ ।
" ਫਿਰ ਨ ਤੁਸਾਂ ਸੰਭਾਲਿਆ, ਏਹ ਕਾਰਨ ਮੰਦਾ ।
" ਕਿੱਥੇ ਕਿੱਥੇ ਅਸਾਂ ਨੂੰ, ਰੱਖ ਮਾਰੋ ਜੰਦਾ " ।
ਏਹ ਸੀ ਗੱਲਾਂ ਹੁੰਦੀਆਂ, ਇਕ ਆਵੈ ਬੰਦਾ ।
ਛਮ ਛਮ ਕੇਰੇ ਅਥਰੂ, ਪੁਕਾਰ ਕਰੰਦਾ ।
" ਛੇਤੀ ਚੱਲੋ ਖ਼ਾਲਸਾ, ਹੈ ਵਕਤ ਵਿਹੰਦਾ ।
" ਕੰਮ ਬੁਰਾ ਜੋ ਕਰ ਗਿਆ, ਓਹ ਸਾਧੂ ਗੰਦਾ " ।
ਜਥੇਦਾਰ ਸੁਣ ਤੁਰਤ ਉਠੰਦਾ ॥ ੧੩ ॥

ਕੀ ਓਹ ਸਾਧੂ ਕਰ ਗਿਆ, ਸੀ ਕੰਮ ਕੁਦਾਈ ।
ਗੁਰੂ ਗ੍ਰੰਥ ਸੀ ਤਿੰਨ ਜੋ, ਇਕ ਥਾਉਂ ਟਿਕਾਈ ।
ਹੇਠਾਂ ਉਪਰ ਰੱਖਕੇ, ਇਕ ਅੰਦਰ ਭਾਈ ।
ਨੀਚੇ ਬਹੁਤੇ ਸੱਕ ਸੀ, ਤਿਸ ਰੱਖੇ ਆਈ ।
ਵਿਚ ਓਨਾਂ ਦੇ ਓਸਨੇ, ਫਿਰ ਅੱਗ ਲਗਾਈ ।
ਬਾਹਰੋਂ ਮਾਰੇ ਜੰਦਰੇ, ਦਰ ਬੰਦ ਕਰਾਈ ।
ਬੂਹਾ ਇਕ ਨ ਛੱਡਿਆ, ਦੇ ਤਾਲੇ ਲਾਈ ।

ਧੂੰਆਂ ਨਿਕਲੇ ਬਹੁਤ ਹੀ, ਦਰ ਖੁੱਲੇ ਨ ਕਾਈ ।
ਓੜਕ ਸੱਦ ਲੁਹਾਰ ਨੂੰ, ਤਾਲੇ ਤੁੜਵਾਈ ।
ਜਥੇਦਾਰ ਨੇ ਜਾਇਕੈ, ਸੋ ਅੱਗ ਬੁਝਾਈ ।
ਕੀਤੀ ਕੈਸੀ ਹੈ ਚਤਰਾਈ ॥ ੧੪ ॥

ਫੌਜ ਅਕਾਲੀ ਆਣ ਕੇ, ਸ਼ਾਂਤੀ ਵਰਤਾਈ ।
ਪਲੋ ਪਲੀ ਵਿੱਚ ਸੰਗਤਾਂ, ਜੁੜੀਆਂ ਸੀ ਆਈ ।
ਤਿੰਨੇ ਗੁਰੂ ਗ੍ਰੰਥ ਜੀ, ਸਿੱਖਾਂ ਸੁਖਦਾਈ ।
ਅਮਨ ਅਮਾਨ ਸੁ ਨਿਕਲੇ, ਨਹੀਂ ਆਂਚ ਲਗਾਈ ।
ਕੇਵਲ ਗਤੇ ਇਕ ਦੇ, ਦੇ ਅੱਗ ਜਲਾਈ ।
ਅੱਖਰ ਇਕ ਨ ਹਿਲਯਾ, ਗੁਰ ਦੀ ਵਡਿਆਈ ।
ਨੱਸਾ ਜਾਨ ਬਚਾਇ ਕੈ, ਸਾਧੂ ਸ਼ਰਮਾਈ ।
ਸਿੰਘਾਂ ਦੀ ਵਿੱਚ ਸ਼ਹਿਰ ਦੇ, ਕੀਰਤ ਅਧਿਕਾਈ ।
ਝੱਲਣ ਕਈ ਮੁਸੀਬਤਾਂ, ਉਪਕਾਰ ਕਮਾਈ ।
ਗੁਰ ਦੇ ਭਾਣੇ ਵਿੱਚ ਨੇ, ਆਨੰਦ ਸਦਾਈ ।
ਦੁੱਖ ਸੁੱਖ ਤੋਂ ਨਿਰਲੇਪ ਰਹਾਈ ॥ ੧੫ ॥

ਕਿਹਾ ਫਿਰ ਸਰਕਾਰ ਨੂੰ, ਏਹ ਵੱਜ ਵਜਾਕੇ ।
" ਵਿਚ ਹੱਦ ਦਰਬਾਰ ਦੀ, ਏਹ ਖ਼ਾਸ ਜਣਾ ਕੇ ।
" ਵੜੇ ਨ ਕੋਈ ਪੁਲਸੀਆ, ਹੁਣ ਵਰਦੀ ਪਾ ਕੇ ।
" ਸਿੰਘ ਕਰਨ ਪ੍ਰਬੰਧ ਨੂੰ, ਸੱਭ ਪਹਿਰੇ ਲਾ ਕੇ ।
" ਰੋਕਣ ਸੱਭ ਕੁਰੀਤੀਆਂ, ਲੋਕਾਂ ਸਮਝਾ ਕੇ ।
" ਰਹੇ ਨ ਡੰਡ ਕਾਨੂੰਨ ਦਾ, ਕਹਿੰਦੇ ਸੀ ਗਾ ਕੇ " ।
ਮੰਨ ਲਿਆ ਸਰਕਾਰ ਨੇ, ਤਾਂ ਪੁਲਸ ਹਟਾ ਕੇ ।
ਕਦੇ ਨ ਅੰਦਰ ਜਾਂਵਦੇ, ਜੋ ਭੁੱਲ ਭੁਲਾ ਕੇ ।
ਸਰੋਵਰ ਗਿਰਦ ਖਲੋਵੰਦੇ, ਅਕਾਲੀ ਆ ਕੇ ।
ਕੀਤਾ ਸੋਹਣਾ ਇੰਤਜ਼ਾਮ, ਖੁਸ਼ ਲੋਕ ਤਕਾ ਕੇ ।
ਧੰਨ ਗੁਰਮੁਖ ਕਹੇ ਸੁਣਾ ਕੇ ॥ ੧੬ ॥

ਦੀਪਮਾਲ ਦਾ ਆ ਗਿਆ, ਮੇਲਾ ਹੁਣ ਭਾਰੀ ।
ਜਿਸ ਤੇ ਸੰਗਤ ਆਂਵਦੀ, ਹੈ ਬੇਸ਼ੁਮਾਰੀ ।
ਮਨੀ ਸਿੰਘ ਜਿਸ ਵਾਸਤੇ, ਸਿਦਕੀ ਉਪਕਾਰੀ ।

ਕਰ ਕੁਰਬਾਨੀ ਦੱਸਦੇ, ਏਹ ਨਾਲ ਵਿਚਾਰੀ ।
ਦੂਰ ਦੂਰ ਤੋਂ ਸੰਗਤਾਂ, ਆਵਨ ਹਿਤ ਧਾਰੀ ।
ਕੌਮ ਹੇਤ ਗੁਰਮਤੇ ਆਇ, ਕਰ ਸੋਧਨ ਭਾਰੀ ।
ਮੇਲ ਮੁਹੱਬਤ ਵੱਧਣ ਨੂੰ, ਮੇਲਾ ਦਰਕਾਰੀ ।
ਹਿੱਲੀ ਵਿੱਚ ਦੀਵਾਨ ਦੇ, ਏਹ ਗੱਲ ਸੁਵਾਰੀ ।
ਹੁਕਮ ਹੋਇਆ ਇਸ ਦਾਸ ਨੂੰ, ਦੱਸਾਂ ਵਿਸਤਾਰੀ ।
ਦੱਸਿਆ ਮੇਲੇ ਵਾਸਤੇ, ਕਰ ਲਵੋ ਤਿਆਰੀ ।
ਸਾਰੀ ਚੀਜ਼ ਸਮੇਂ ਅਨੁਸਾਰੀ ॥ ੧੭ ॥

ਬਿਜਲੀ ਠੀਕ ਨ ਕਰੈ ਜੋ, ਹੈਸੀ ਰੁਸ਼ਨਾਈ ।
ਰਾਤ ਹਨੇਰੀ ਹੋਣ ਤੇ, ਦਿੱਸੇ ਦੁਖਦਾਈ ।
ਲੁੱਚੇ ਲੁੱਟਣ ਯਾਤਰੂ, ਤਾਂ ਲੁੱਟ ਮਚਾਈ ।
ਇਸ ਕਰ ਚਹੀਏ ਹੋਵਣਾ, ਕੁੱਝ ਠੀਕ ਉਪਾਈ ।
ਲੰਪ ਗੈਸ ਦੇ ਬਹੁਤ ਹੀ, ਲਈਏ ਮੰਗਵਾਈ ।
ਜਗ੍ਹਾ ਜਗ੍ਹਾ 'ਤੇ ਰੱਖੀਏ, ਪਰਕਰਮ ਸੁਹਾਈ ।
ਸੱਭ ਨੇ ਇਸ ਨੂੰ ਮੰਨਿਆਂ, ਜਦ ਗੱਲ ਜਣਾਈ ।
ਕਮੀਂ ਨ ਕੋਈ ਰਹਿ ਗਈ, ਗੱਫੇ ਅਧਿਕਾਈ ।
ਪੰਝੀ ਲੰਪ ਮੰਗਾ ਲਏ, ਦਿੱਤੇ ਰਖਵਾਈ ।
ਪਹਿਰਾ ਦੇਣ ਅਕਾਲੀ ਭਾਈ ॥ ੧੮ ॥

ਨਾਲੇ ਲੰਗਰ ਵਾਸਤੇ, ਅਪ੍ਰੀਲ ਕਰਾਨੀ ।
ਖੁਸ਼ੀ ਆਪਣੀ ਨਾਲ ਜੋ, ਦੇ ਦੇਵੈ ਦਾਨੀ ।
ਲੰਗਰ ਦੇ ਵਿੱਚ ਪਾਵਨਾ, ਲੱਖ ਲੱਖ ਸਮਾਨੀ ।
ਖਾਵਨ ਕਈ ਹਜ਼ਾਰ ਹੀ, ਮੇਲੇ ਤੇ ਜਾਣੀ ।
ਗੱਫੇ ਬਖਸ਼ੇ ਸੰਗਤਾਂ, ਉਪਕਾਰ ਪਛਾਣੀ ।
ਚਾਰ ਪਦਾਰਥ ਸੰਗਤੋਂ, ਗੁਰ ਗਿਰਾ ਬਖਾਨੀ ।
ਵਿਚ ਸੁਖਮਨੀ ਦੱਸਿਆ, ਏ ਸੱਚ ਕਹਾਣੀ ।
ਸੰਗਤ ਵਿਚੋਂ ਆਂਵਦੀ, ਸੱਭ ਵਸਤ ਮਹਾਨੀ ।
ਆਟਾ, ਮਿੱਠਾ, ਦੁੱਧ, ਘੀ, ਆ ਲਹਿਰ ਲਗਾਨੀ ।
ਵਿਚ ਮਸਾਲਾ, ਲੂਣ, ਵੀ, ਕੀ ਗੱਲ ਵਧਾਨੀ ।
ਸਤਸੰਗਤ ਦੀ ਏਹ ਨਿਸ਼ਾਨੀ ॥ ੧੯ ॥

ਜੁੜਿਆ ਮੇਲਾ ਆਣਕੇ, ਸੰਗਤ ਉਛਲਾਵੇ ।
ਚਾਰੇ ਕੂੰਟਾਂ ਆਈਆਂ, ਗੁਰਦਰਸ਼ਨ ਭਾਵੇ ।
ਨਰ ਤੇ ਨਾਰਾਂ ਟੋਲੀਆਂ, ਬਣ ਬਣ ਕੇ ਆਂਵੇ ।
ਪਹਿਲਾਂ ਕਰ ਇਸ਼ਨਾਨ ਨੂੰ, ਗੁਰਦਰਸ਼ਨ ਪਾਂਵੇ ।
ਜਥਾ ਸ਼ਕਤ ਧਨ ਅਰਪਦੇ, ਪਰਸ਼ਾਦ ਚੜ੍ਹਾਵੇ ।
ਜਨਮ ਜਨਮ ਦੀ ਕਾਲਖਾਂ, ਸੱਭ ਦੂਰ ਨਸਾਵੇ ।
ਮਨੋਂ ਕਾਮਨਾਂ ਸਿੱਧ ਹੋਇ, ਗੁਰਬਖਸ਼ ਕਰਾਵੇ ।
ਗੁਰਬਾਣੀ ਨੂੰ ਗਾਂਵਦੇ, ਸੰਗ ਸਾਜ ਵਜਾਵੇ ।
ਕੋਈ ਨ ਕਿਸੇ ਦੁਖਾਵੰਦਾ, ਰਲ ਮਿਲ ਪਰਚਾਵੇ ।
ਪਹਿਰੇਦਾਰ ਅਕਾਲੀਏ, ਸੱਭ ਸੇਵ ਕਮਾਵੇ ।
ਮਿਹਰ ਗੁਰੂ ਦੀ ਇਕ ਤਕਾਵੇ ॥ ੨੦ ॥

ਹੁੰਦੀ ਕਈ ਖਰਾਬੀਆਂ, ਸੀ ਏਸ ਦਿਹਾੜੇ ।
ਲੁੱਟੇ ਜਾਂਦੇ ਕਈ ਸੀ, ਲਿੱਸੇ ਤੇ ਮਾੜੇ ।
ਗੰਢਾਂ ਕੋਈ ਵੱਢਦੇ, ਕੇਈ ਵੱਜਣ ਧਾੜੇ ।
ਇੱਜ਼ਤ ਮਾਈਆਂ ਬੀਬੀਆਂ, ਕੇਈ ਕਰਨ ਵਿਗਾੜੇ ।
ਕੋਈ ਸ਼ਰਾਬਾਂ ਪੀਵੰਦੇ, ਮਨਮੁਖ ਅਨਾੜੇ ।
ਕਈ ਤਰ੍ਹਾਂ ਦੇ ਹੋਰ ਬੀ, ਹੋ ਜਾਣ ਪੁਵਾੜੇ ।
ਡੰਡੇ ਪੁਲਿਸ ਚਲਾਂਵੰਦੀ, ਬਣ ਰਹਿਣ ਅਖਾੜੇ ।
ਇਸ ਵੇਰੀ ਅਕਾਲੀਆਂ, ਸੱਭ ਦੂਸ਼ਨ ਝਾੜੇ ।
ਡੰਡੇ ਨਾਲ ਪ੍ਰੇਮ ਦੇ, ਸੱਭ ਰੱਖੇ ਤਾੜੇ ।
ਸੌਦੇ ਮੂਰਖਤਾਈ ਦੇ, ਫੜ ਜੜੋਂ ਉਖਾੜੇ ।
ਕਾਰਜ ਸਿਰੇ ਗੁਰੂ ਨੇ ਚਾਹੜੇ ॥ ੨੧ ॥

ਪੁਰਬ ਦਿਹਾੜੇ ਹੋਵੰਦੀ, ਨ੍ਹਾਵਣ ਕਠਨਾਈ ।
ਮਾੜੇ ਲਿੱਸੇ ਕੱਪੜੇ, ਸੱਭ ਬਹਿਣ ਗੁਵਾਈ ।
ਕਦੇ ਯਾਤਰੂ ਡੁੱਬਦੇ, ਵਿੱਚ ਭੀੜ ਦਖਾਈ ।
ਨ੍ਹਾਵਣ ਮਾਈਆਂ ਬੀਬੀਆਂ, ਨਹੀਂ ਹੁੰਦਾ ਸਾਈ ।
ਜਗ੍ਹਾ ਨ ਮਿਲੇ ਖਲੋਨ ਨੂੰ, ਵੱਡੀ ਔਖਿਆਈ ।
ਇਸ ਵੇਰੀ ਅਕਾਲੀਆਂ, ਏਹ ਗੱਲ ਉਠਾਈ ।
ਚਾਰ ਬਜੇ ਤੋਂ ਆਣਕੇ, ਕਰਦੇ ਤਕੜਾਈ ।

ਕੰਢੇ ਖੜੇ ਸਰੋਵਰੇ, ਏਹ ਸੇਵਾ ਚਾਈ ।
ਆਪ 'ਸ਼ਨਾਨ ਕਰਾਂ ਵੰਦੇ, ਫੜ ਕਪੜੇ ਭਾਈ ।
ਬੁੱਢੇ ਠੇਰੇ ਆਦਮੀ, ਟੁਭਾ ਲਗਵਾਈ ।
ਗੁਰ ਸਿੱਖਾਂ ਦੀ ਧੰਨ ਕਮਾਈ ॥ ੨੨ ॥

ਇਕ ਦੋ ਲੰਡੇ ਲੁੱਚਿਆਂ, ਕੀਤੇ ਕੀ ਕਾਰੇ ।
ਛੇੜਣ ਮਾਈਆਂ ਬੀਬੀਆਂ, ਭੈੜੇ ਬਦਕਾਰੇ ।
ਪਕੜੇ ਤੁਰਤ ਅਕਾਲੀਆਂ, ਬਹੁ ਕਰੇ ਖੁਵਾਰੇ ।
ਮੁਸ਼ਕਾਂ ਪਿੱਛੇ ਬੰਨਕੇ, ਮੂੰਹ ਕੀਤੇ ਕਾਰੇ ।
ਅੱਗੇ ਤਖ਼ਤ ਲਿਆਇ ਕੈ, ਵਿੱਚ ਗੁਰ ਦਰਬਾਰੇ ।
ਸਾਰੀ ਸੰਗਤ ਵੇਖਕੇ, ਦੁਸ਼ਟਾਂ ਫਿਟਕਾਰੇ ।
ਵਿਚ ਪਰਕਰਮਾਂ ਫੇਰਕੇ, ਪਾਪੀ ਹਤਿਆਰੇ ।
ਗੁਰੂ ਥਾਨ ਵਿੱਚ ਆਇਕੈ, ਜਿਨ ਪਾਪ ਬਿਥਾਰੇ ।
ਦੋ ਦਿਨ ਐਸੇ ਰਖਦੇ, ਤਿਨ੍ਹਾਂ ਵਰਤਾਰੇ ।
ਬਾਹਰ ਕੱਢਿਆ ਸੰਗਤੋਂ, ਦੇ ਧੱਕੇ ਚਾਰੇ ।
ਅਸਰ ਏਸ ਦੇ ਹੋਏ ਭਾਰੇ ॥ ੨੩ ॥

ਮੇਲੇ ਵਾਲੇ ਰੋਜ਼ ਦੀ, ਇਕ ਹੋਰ ਬੁਰਾਈ ।
ਮਣਾਂ ਮੂੰਹੀ ਪ੍ਰਸਾਦਿ ਸੀ, ਹੋ ਜਾਂਦਾ ਆਈ ।
ਨਹੀਂ ਪੁਜਾਰੀ ਸਕਦੇ, ਉਸ ਨੂੰ ਵਰਤਾਈ ।
ਪੰਡਾਂ ਬੰਨ੍ਹ ਲੈ ਜਾਂਵਦੇ, ਨਿਜ ਘਰੀਂ ਉਠਾਈ ।
ਘਰੀਂ ਕੰਜਰਾਂ ਜਾਂਵਦਾ, ਕੈਸੀ ਅਨਿਆਈ ।
ਜਾ ਤੇ ਧੋਬੀ ਮੋਚੀਆਂ, ਘਰ ਪੁਜੇ ਜਾਈ ।
ਸਿੱਖਾਂ ਦੀ ਏਹ ਚੀਜ਼ ਸੀ, ਜਾ ਪਏ ਕੁਥਾਂਈ ।
ਭੰਡੀ ਮੱਚੀ ਹੋਈ ਸੀ, ਵਿੱਚ ਦੇਸ ਸਬਾਈ ।
ਨਹੀਂ ਪੁਜਾਰੀ ਸਮਝਦੇ, ਸਿੱਖ ਦੇਣ ਦੁਹਾਈ ।
ਸੜਦੇ ਹਿਰਦੇ ਸੇਵਕਾਂ, ਮਨ ਮੱਤ ਤਕਾਈ ।
ਕਦੋਂ ਗੁਰੂ ਏਹ ਕੰਮ ਹਟਾਈ ॥ ੨੪ ॥

ਸਿੰਘਾਂ ਬਹਿ ਕੇ ਸੋਚਿਆ, ਕੀ ਕਰਨ ਉਪਾਏ ।
ਬੂਹੇ ਅਗੇ ਦਰਬਾਰ ਦੇ, ਸਨ ਪਹਿਰੇ ਲਾਏ ।
ਸੱਭਨਾਂ ਖਾਸ ਪੁਜਾਰੀਆਂ, ਏਹ ਵਾਕ ਸੁਣਾਏ ।

ਲੈ ਕੋਈ ਪਰਸ਼ਾਦ ਨੂੰ, ਨਹੀਂ ਬਾਹਰ ਜਾਏ ।
ਹਿੱਸੇ ਤਿੰਨ ਕਰਾਵਣੇ, ਏਸੇ ਹੀ ਥਾਏ ।
ਹਿੱਸਾ ਇਕ ਪੁਜਾਰੀਆਂ, ਦੇਣਾਂ ਹਰਖਾਏ ।
ਦੂਜਾ ਲੈਣ ਨਿਹੰਗ ਜੋ, ਖਾਵਣ ਸੁੱਖ ਪਾਏ ।
ਸਭੈ ਧਿਰਾਂ ਪ੍ਰਸੰਨ ਹੋ, ਨਹੀਂ ਬੁਰਾ ਮਨਾਏ ।
ਏਹ ਸਿਆਣਪ ਖ਼ਾਲਸੇ, ਵਰਤੀ ਸੁਖਦਾਏ ।
ਚਾਰੇ ਪਾਸੇ ਅਮਨ ਰਹਾਏ ॥ ੨੫ ॥

ਇਕ ਖ਼ਰਾਬੀ ਹੋਰ ਬੀ, ਕਰਦੇ ਹਲਵਾਈ ।
ਆਵਣ ਬਾਹਰੋਂ ਯਾਤਰੂ, ਸੋ ਮਿਲਦੇ ਜਾਈ ।
ਲੈ ਜਾਵਣ ਨਿੱਜ ਥਾਨ ਤੇ, ਬਹੁ ਪ੍ਰੇਮ ਜਣਾਈ ।
ਜਗ੍ਹਾ ਵੀ ਦੇਂਦੇ ਰਹਿਣ ਨੂੰ, ਕੁੱਝ ਢੰਗ ਚਲਾਈ ।
ਕੇਵਲ ਇਕੋ ਰੱਖਦੇ, ਹਨ ਗਰਜ਼ ਬਣਾਈ ।
ਪ੍ਰਸ਼ਾਦਿ ਅਸਾਡੀ ਹੱਟ, ਤੋਂ ਲੈ ਜਾਣਾ ਭਾਈ ।
ਉਸਦੇ ਵਿਚੋਂ ਕੱਢਦੇ, ਹਨ ਠੀਕ ਕਮਾਈ ।
ਰੀਤ ਜੋਇ ਪਰਸ਼ਾਦ ਦੀ, ਸੋ ਕਰਨ ਨ ਕਾਈ ।
ਧੋਖਾ ਦੇਂਦੇ ਸੰਗਤਾਂ, ਅਨਭੋਲ ਤਕਾਈ ।
ਸੁਧ ਬਣੇ ਪ੍ਰਸ਼ਾਦਿ ਨ, ਕੈਸੀ ਬੁਰਿਆਈ ।
ਸੋ ਬੀ ਰੋਕਣ ਜੋਰ ਲਗਾਈ ॥ ੨੬ ॥

ਜੋ ਹਲਵਾਈ ਸਿੱਖ ਸੀ, ਕਰ ਰਹੇ ਦੁਕਾਨਾਂ ।
ਜਥੇਦਾਰ ਸੱਭ ਸੱਦ ਕੇ, ਏਹ ਬਚਨ ਬਖਾਨਾ ।
ਬੁੰਗੇ ਤਖਤ ਅਕਾਲ ਤੋਂ, ਏਹ ਹੁਕਮ ਚੜ੍ਹਾਨਾ ।
" ਜੋ ਪ੍ਰਸ਼ਾਦਿ ਬਣਾਏਗਾ, ਤਿਸ ਪਏ ਕਮਾਨਾਂ ।
ਮੈਦਾ, ਖੰਡ ਤੇ ਘਿਉ ਬੀ, ਹੋ ਇਕ ਸਮਾਨਾ ।
ਕਰੇ ਪਾਠ ਨਿਤ ਨੇਮ ਦਾ, ਪ੍ਰਸ਼ਾਦਿ ਬਣਾਨਾ ।
ਜੋ ਏਹ ਕੰਮ ਨ ਕਰੇਗਾ, ਹੋਸੀ ਜੁਰਮਾਨਾ ।
ਬਾਈਕਾਟ ਤਿਸ ਹੱਟ ਦਾ, ਏਹੋ ਹਰਜਾਨਾ " ।
ਜਿਨ੍ਹਾਂ ਇਸ ਨੂੰ ਮੰਨਿਆਂ, ਸੋਈ ਪਰਵਾਨਾ ।
ਏਹ ਕੁਰੀਤ ਮੇਟੀ ਸੁੱਖ ਮਾਨਾਂ ॥ ੨੭ ॥

ਤਿੰਨੇ ਰੋਜ਼ ਬਿਤਾਂਵਦੇ, ਏਸੇ ਹੀ ਰੀਤੀ ।
ਚੰਗੀ ਖੂਬ ਅਕਾਲੀਆਂ, ਹੈ ਸੇਵਾ ਕੀਤੀ ।

ਨੁਕਸ ਨ ਪੈਂਦਾ ਕੋਈ ਬੀ, ਹੈ ਪੂਰੀ ਬੀਤੀ ।
ਓਧਰ ਲੰਗਰ ਚੱਲਦਾ, ਦਿਨ ਰਾਤ ਸੁਰੀਤੀ ।
ਸੌ ਸੌ ਬੋਰੀ ਪੱਕਦੀ, ਇਕ ਸਾਰ ਸੁਨੀਤੀ ।
ਛਕਣ ਹਜ਼ਾਰਾਂ ਸੰਗਤਾਂ, ਕਰ ਭੋਜਨ ਪਰੀਤੀ ।
ਤੋਟ ਨਾ ਆਵੈ ਅੰਨ ਦੀ, ਗੁਰ ਅਜ਼ਮਤ ਦੀਤੀ ।
ਘੱਤਣ ਹੇਤ ਵਿਗਾੜ ਨੂੰ, ਕਈ ਕਰਨ ਅਨੀਤੀ ।
ਪਰ ਓਹ ਕੁੱਝ ਨ ਕਰ ਸਕੇ, ਹੁੰਦੇ ਭੈ-ਭੀਤੀ ।
ਜੋ ਜੋ ਆਈਆਂ ਸੰਗਤਾਂ, ਗਈਆਂ ਖੁਸ਼ ਚੀਤੀ ।
ਅੱਖੀਂ ਵੇਖ ਦਾਸ ਵਰਨੀਤੀ ॥ ੨੮ ॥

ਪੁੱਜਦੀ ਸੋਇ ਅਕਾਲੀਆਂ, ਸੁਣ ਦੇਸ ਸਬਾਯਾ ।
ਜਿੱਥੋਂ ਜਿੱਥੋਂ ਸੰਗਤਾਂ, ਆ ਦਰਸ਼ਨ ਪਾਯਾ ।
ਵੇਖੋ ਕਿਆ ਅਕਾਲੀਆਂ, ਸਤਜੁਗ ਵਰਤਾਯਾ ।
ਕਰਦੇ ਸ਼ੁਕਰ ਅਕਾਲ ਦਾ ਗੁਰ ਰੰਗ ਵਖਾਯਾ ।
ਏਹ ਹਰਮੰਦਰ ਆਪਣਾ, ਸਤਿਗੁਰ ਬਚਾਯਾ ।
ਕੇਵਲ ਭਜਨ ਸਥਾਨ ਸੀ, ਗੁਰ ਆਪ ਬਨਾਯਾ ।
ਸੀ ਪੁਜਾਰੀਆਂ ਓਸਨੂੰ, ਬਹੁਤ ਪਲਟਾਯਾ ।
ਪਰ ਹੁਣ ਫੇਰ ਸੁ ਖ਼ਾਲਸੇ, ਚਿੱਤ ਏਧਰ ਲਾਯਾ ।
ਖ਼ਾਸ ਨਮੂਨਾ ਸੁਰਗ ਦਾ, ਵੈਕੁੰਠ ਸੁਹਾਯਾ ।
ਆਪੇ ਸ਼ੇਰ ਜਗਾਇ ਕੈ, ਗੁਰ ਕੰਮ ਕਰਾਯਾ ।
ਜੋ ਗੁਰ ਜੀ ਦੇ ਮਨ ਨੂੰ ਭਾਯਾ ॥ ੨੯ ॥

ਦੇਸ ਪ੍ਰਦੇਸੈ ਪੁੱਜਦੀ, ਏਹ ਸੋਇ ਨਿਰਾਲੀ ।
ਕੌਮ ਖ਼ਾਲਸਾ ਗੁਰੂ ਨੇ, ਹੈ ਆਪ ਉਠਾਲੀ ।
ਰੀਤ ਪੁਰਾਣੀ ਆਪਣੀ, ਮੁੜ ਫੇਰ ਸੰਭਾਲੀ ।
ਜੋ ਹੈਸਨ ਕਮਜ਼ੋਰੀਆਂ, ਸੱਭ ਦੂਰ ਨਿਕਾਲੀ ।
ਗੁਰਧਾਮ ਦੀ ਕਰਨਗੇ; ਚੰਗੀ ਰਖਵਾਲੀ ।
ਦਿਸਦਾ ਫੜਸੀ ਖ਼ਾਲਸਾ, ਹੁਣ ਸਿੱਧੀ ਚਾਲੀ ।
ਗੁਰਮਤ ਦੀ ਗੁਲਜ਼ਾਰ ਜੋ, ਹੁਣ ਖਿੜੇ ਕਮਾਲੀ ।
ਸੋਮਾ ਵਰਾਸੀ ਨਾਮ ਦਾ, ਨ੍ਹਾਵਨ ਸਿੱਖ ਸਾਲੀਂ ।
ਕਲ ਵਿੱਚ ਸਤਿਜੁਗ ਵਰਤਣਾਂ, ਹੋਇ ਖੁਲ੍ਹ ਸੁਖਾਲੀ ।

ਚੰਗਾ ਕਰਨ ਸੁਧਾਰ ਇਹ, ਮਨਮੱਤਾਂ ਗਾਲੀ ।
ਜੁੱਗ ਜੁੱਗ ਜੀਵਨ ਬੀਰ ਅਕਾਲੀ ॥ ੩੦ ॥ ੧੦ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੧

# ਨਾ-ਮਿਲਵਰਤਨ ਲਹਿਰ

ਦੋਹਰਾ : ਨਾ-ਮਿਲਵਰਤਨ ਧਾਰਿਆ, ਸਿੱਖਾਂ ਜਿਸ ਪਰਕਾਰ ।
ਸਾਰੀ ਗੱਲ ਸੁਣਾ ਦਿਆਂ, ਅਪਣੀ ਬੁੱਧ ਅਨੁਸਾਰ ॥ ੧ ॥

ਪਉੜੀ : ਪਰਾਧੀਨਤਾ ਦੱਬਿਆ, ਸੱਭ ਹਿੰਦਸਤਾਨੇ ।
ਸਮਾਂ ਬੀਤਿਆ ਬਹੁਤ ਹੀ, ਕਈ ਰੰਗ ਬਹਾਨੇ ।
ਕਈ ਲੁਟੇਰੇ ਆਂਵਦੇ, ਕਰ ਜਾਣ ਵਿਰਾਨੇ ।
ਸੱਭ ਨੇ ਆਪੋ ਆਪਣੇ, ਸਨ ਹੱਥ ਵਖਾਨੇ ।
ਘੱਟ ਵੱਧ ਨ ਕੋਈ ਵੀ, ਸੱਭ ਇਕ ਸਮਾਨੇ ।
ਭੇਡਾਂ ਸੱਭ ਮੂੰਹ ਕਾਲੀਆਂ, ਜੱਗ ਲੋਕ ਬਖਾਨੇ ।
ਸੱਭੇ ਅਨ੍ਹੇਂ ਇਕ ਸੇ, ਵੱਡੇ ਛੋਟਾਨੇ ।
ਏਸੇ ਰੀਤੀ ਆਨ ਕੇ, ਸੱਭ ਕਰਨ ਤੁਫਾਨੇ ।
ਧਰਮ ਧਾਨ ਤਾਂ ਹਿੰਦ ਦਾ, ਸਭ ਹੋਇਆ ਹਾਨੇ ।
ਸਦੀਆਂ ਸਾਲ ਬਿਹਾਲ ਬਿਹਾਨੇ ॥ ੨ ॥

ਪਿੱਛੋਂ ਸੱਭ ਦੇ ਆਂਵਦੀ, ਸ਼ਾਹੀ ਬਰਤਾਨੀ ।
ਪਹਿਲਾਂ ਪਹਿਲਾਂ ਏਸ ਨੇ, ਏਹ ਗੱਲ ਪ੍ਰਗਟਾਨੀ ।
ਆਏ ਅਮਨ ਕਰਾਨ ਨੇ, ਹੈ ਸਾਚ ਕਹਾਣੀ ।
ਧੋਖਾ ਦੇ ਕੇ ਠੱਗਿਆ, ਲੋਕਾਂ ਨੂੰ ਆਨੀ ।
ਸੱਭੇ ਲੋਕ ਫਸਾ ਲਏ, ਕਰ ਕਪਟੀ ਬਾਣੀ ।
ਖੱਸੀ ਕੀਤਾ ਦੇਸ਼ ਨੂੰ, ਸ਼ਾਹ-ਰਗਾਂ ਦਬਾਨੀ ।
ਉਠੱਣ-ਜੋਗ ਨ ਛੱਡਿਆ, ਕਰ ਤਾਕਤ ਹਾਨੀ ।
ਵਿਚ ਗੁਲਾਮੀ ਬੰਨ੍ਹ ਕੇ, ਕਰਦੇ ਮਨ ਮਾਨੀ ।
ਫੈਲੀ ਅੰਦਰ ਦੇਸ ਦੇ, ਬਹੁ ਬੇਈਮਾਨੀ ।
ਆਪੋ ਵਿਚੀਂ ਲੜਦੀਆਂ, ਕੌਮਾਂ ਮਸਤਾਨੀ ।
ਵੇਖ ਸਿਆਣੇ ਹੋਣ ਹਿਰਾਨੀ ॥ ੩ ॥

ਟੁਕੜਾ ਥੋੜ੍ਹਾ ਘੱਤ ਕੇ, ਕਰ ਕਾਬੂ ਕੋਈ ।
ਕੇਵਲ ਨਾਮ ਖਤਾਬ ਸੁਣ, ਫੁੱਲ ਬੈਠੇ ਤੋਈ ।
ਦੇਸ ਕੌਮ ਦਾ ਘਾਤ ਕਰ, ਹਰਖਾਵਨ ਸੋਈ ।
ਖ਼ੁਦਗਰਜ਼ੀ ਦੀ ਚਾਟ ਤੇ, ਸੌ ਘਾਇਲ ਹੋਈ ।
ਜਿਸ ਨੂੰ ਇੱਜ਼ਤ ਜਾਣਦੇ, ਨਹੀਂ ਇਜ਼ਤ ਓਈ ।
ਦੇਸ ਦ੍ਰੋਹੀ ਕ੍ਰਿਤਘਨਾਂ, ਬੈਠੇ ਪਤ ਖੋਈ ।
ਨੀਵੀਂ ਅੱਖ ਰਖਾਂਵਦੇ, ਨਹੀਂ ਤਕਸ ਕੋਈ ।
ਬਰਕਤ ਏਨ੍ਹਾਂ ਦੂਲਿਆਂ, ਹਿੰਦ ਭੁੱਖ ਮਰੋਈ ।
ਜ਼ਰਾ ਨ ਏਹ ਹਨ ਸੋਚਦੇ, ਰਹਿ ਸੁਖ ਮਨੋਈ ।
ਦੇਸ ਰਹੇ ਜਾਂ ਉਜੱੜੇ, ਇਹ ਮਸਲੇ ਗੋਈ ।
ਹਾਂ ਹਜ਼ੂਰ ਸੱਭ ਠੀਕ ਕਹੋਈ ॥ ੪ ॥

ਦੇਸ ਨਿਤਾਣਾ ਹੋ ਗਿਆ, ਪਰਵੱਸ ਵਿਚਾਰਾ ।
ਮੂਲੋਂ ਹੱਥਲ ਹੋਇ ਕੇ, ਬਣ ਗਿਆ ਨਿਕਾਰਾ ।
ਨੰਗ ਭੁਖ ਨੇ ਦੱਬਿਆ, ਕਿਉਂ ਚੱਲੇ ਗੁਜ਼ਾਰਾ ।
ਬੂਹਾ ਪਰਾਇਆ ਤੱਕਣਾਂ, ਏਹੋ ਵਰਤਾਰਾ ।
ਕਦੋਂ ਵਲੈਤੋਂ ਕੱਪੜਾ, ਆਵੇ ਇਕ ਵਾਰਾ ।
ਸੋਈ ਲੈ ਕੇ ਪਾਵਨਾਂ, ਏਹ ਔਗੁਣ ਭਾਰਾ ।
ਲੰਕਾਸ਼ਾਇਰ ਵਾਲਿਆਂ, ਲਿਆ ਲੁੱਟ ਕਰਾਰਾ ।
ਮਾਨਚਸਟ੍ਰੀ ਧਾੜਵੀ, ਕਰ ਅਤਿਆਚਾਰਾ ।
ਡਾਢੀ ਲੁੱਟ ਮਚਾ ਰਹੇ, ਵੱਡੇ ਹੁਸ਼ਿਆਰਾ ।
ਸੋਚ ਨ ਆਵੈ ਹਿੰਦੀਆਂ, ਕੀ ਵਰਤੇ ਕਾਰਾ ।
ਧੰਨ ਅੰਗਰੇਜ਼ ਸੋ ਕਹੇ ਪੁਕਾਰਾ ॥ ੫ ॥

ਵੇਖੋ ਕੈਸੀ ਆਣ ਕੇ, ਕਰ ਦਈ ਅਬਾਦੀ ।
ਨਹਿਰਾਂ ਜਾਰੀ ਕੀਤੀਆਂ, ਨੇਕੀ ਦੇ ਆਦੀ ।
ਡਾਕ ਤਾਰ ਸੌ ਕੋਹਾਂ ਦੀ, ਪਲ ਗੱਲ ਸੁਣਾਦੀ ।
ਰਚਕੇ ਕੋਟ ਕਚਹਿਰੀਆਂ, ਲੈ ਬੰਨ੍ਹ ਫਸਾਦੀ ।
ਕੈਸੀ ਨਾਲ ਨਿਆਇ ਦੇ, ਤੋਰੀ ਮਰਿਆਦੀ ।
ਕੇਵਲ ਪਰ ਉਪਕਾਰ ਦੀ, ਅੰਗਰੇਜ਼ਾਂ ਵਾਦੀ ।
ਆਪਣੇ ਆਪਣੇ ਘਰਾਂ ਦੇ, ਵਿੱਚ ਸੱਭੇ ਸੁਵਾਦੀ ।

ਕੋਇ ਨ ਕਿਸੇ ਨੂੰ ਮਾਰਦਾ, ਰਾਉ ਰੰਕ ਇਕਾਦੀ ।
ਵੇਖੋ ਨਿੱਕੇ ਵੱਡਿਆਂ, ਇਕ ਸਾਰ ਆਜ਼ਾਦੀ ।
ਏਸੇ ਉਤੇ ਮਸਤ ਹੋ, ਸੱਭ ਸੁਰਤ ਭੁਲਾਦੀ ।
ਮੰਨਣ ਸੁੱਖ, ਹੋਇ ਬਰਬਾਦੀ ॥ ੬ ॥

ਗਾਂਧੀ ਸੰਤ ਮਹਾਤਮਾ, ਭਾਰਾ ਉਪਕਾਰੀ ।
ਦੇਸ ਭਲਾਈ ਸੋਚਦਾ, ਸੱਭ ਦਾ ਹਿਤਕਾਰੀ ।
ਹਿੰਦੂ, ਮੁਸਲਮਾਨ ਲੌ, ਹੋਰ ਸਿੱਖ ਅਪਾਰੀ ।
ਸਭਨਾਂ ਰਲਮਿਲ ਸੋਚਿਆ, ਗਾਂਧੀ ਅਨੁਸਾਰੀ ।
ਦੇਸ ਗੁਲਾਮੀ ਨਿਕਲੇ, ਕਰੀਏ ਉਪਚਾਰੀ ।
ਰਹੇ ਫਰੰਗੀ ਮੱਲ ਕੇ, ਏਹ ਭਾਰਤ ਸਾਰੀ ।
ਡਾਢੇ ਪੈਰ ਜਮਾ ਲਏ, ਕਰਕੇ ਹੁਸ਼ਿਆਰੀ ।
ਮੁਰਦਾ ਹੋਇ ਦੇਸ ਨੂੰ, ਕਰਨੀ ਬੇਦਾਰੀ ।
ਗਾਂਧੀ ਅੱਗੇ ਲੱਗਿਆ, ਸੱਭ ਤੁਰੇ ਪਿਛਾਰੀ ।
ਕਰਨ ਲੱਗੇ ਹੁਣ ਕੈਸੀ ਕਾਰੀ ॥ ੭ ॥

ਲੰਮੀ ਸੋਚ ਵਿਚਾਰ ਕੇ, ਗਾਂਧੀ ਨੇ ਗਾਈ ।
"ਚਰਖਾ ਦੇਸ ਚਲਾਵਨਾਂ, ਸੱਭ ਜ਼ੋਰ ਲਗਾਈ ।
"ਛੱਡੋ ਬਦੇਸੀ ਕੱਪੜਾ, ਜਾਣੋਂ ਦੁੱਖਦਾਈ ।
"ਕਈ ਕਰੋੜਾਂ ਸਾਲ ਦਾ, ਦਮੜਾ ਲੈ ਜਾਈ ।
"ਰੋਗ ਲੱਗਾ ਹੈ ਹਿੰਦ ਨੂੰ, ਜੋ ਰਿਹਾ ਸਤਾਈ ।
"ਚਰਖੇ ਨਾਲ ਦਵਾਈ ਦੇ, ਸਾਰਾ ਮਿਟ ਜਾਈ ।
"ਜੋ ਪ੍ਰਦੇਸੀ ਕੱਪੜੇ, ਸੱਭ ਦਿਓ ਜਲਾਈ ।
"ਪਟਾ ਗੁਲਾਮੀ ਖਾਸ ਜੇ," ਏਹ ਕਿਹਾ ਜਤਾਈ ।
ਚਰਖਾ ਤੋਪ ਸੌ ਭੰਗੀਆਂ, ਦੇ ਧੂੜ ਧੁਮਾਈ ।
ਮਾਨਚਸਟ੍ਰੀ ਖੱਡੀਆਂ, ਦੇ ਕਿਲੇ ਉਡਾਈ ।
ਗੋਲਾ ਖੱਦੜ ਜਦੋਂ ਚਲਾਈ ॥ ੮ ॥

ਦੂਜਾ ਵਿੱਚ ਕਚਹਿਰੀਆਂ, ਜਾ ਲੁੱਟੇ ਜਾਂਦੇ ।
ਵਿਚ ਝਗੜਿਆਂ ਆਪਣੇ, ਘਰ ਬਾਰ ਲੁਟਾਂਦੇ ।
ਜੋ ਹਨ ਲਿਖਦੇ ਅਰਜ਼ੀਆਂ, ਓਹ ਢੰਗ ਚਲਾਂਦੇ ।
ਪੁੱਛ ਗਵਾਹ ਅਦਾਲਤੀ, ਝਗੜੇ ਨਿਪਟਾਂਦੇ ।
ਝੂਠੇ ਸੱਚੇ ਰੋਂਵਦੇ, ਸਾਰੇ ਸ਼ਰਮਾਂਦੇ ।

ਹੇਠ ਜਿਨ੍ਹਾਂ ਜਾ ਬੈਠਦੇ, ਸੋ ਰੁੱਖ ਮੰਗਾਂਦੇ ।
ਫੇਰ ਵਕੀਲਾਂ ਹੱਥ ਨੇ, ਸੱਭ ਲੋਕ ਫਸਾਂਦੇ ।
ਹੋਇ ਖ਼ੂਨ ਇਨਸਾਫ਼ ਦਾ, ਜੋ ਫਿਰਨ ਲੱਭਾਂਦੇ ।
ਪਰ ਨ ਭੋਲੇ ਸਮਝਦੇ, ਕੀ ਕਰਮ ਕਮਾਂਦੇ ।
ਵਧਦੇ ਵੈਰ ਵਿਰੋਧ ਨੇ, ਇਸ ਰੀਤ ਦਿਸਾਂਦੇ ।
ਵੇਖੋ ਵੀਰਾਂ ਵੀਰ ਮੁਕਾਂਦੇ ॥ ੯ ॥

" ਛੱਡੋ ਜਾਣ ਅਦਾਲਤਾਂ ", ਗਾਂਧੀ ਸਮਝਾਇਆ ।
" ਝਗੜੇ ਬਹੁਤੇ ਨ ਕਰੋ", ਇਹ ਸਾਫ਼ ਜਤਾਇਆ ।
" ਹੋ ਪੰਚਾਇਤ ਆਪਣੀ, ਦੇ ਝਗੜ ਚੁਕਾਇਆ ।
" ਨਾ ਮਿਲਵਰਤਨ ਧਾਰ ਲੌ, ਵਿੱਚ ਕੰਮ ਸਬਾਇਆ ।
" ਸਖਤੀ ਪਏ ਸਹਾਰਨੀ, ਲੌ ਸੀਸ ਟਿਕਾਇਆ ।
" ਹੱਥ ਨ ਅਗੋਂ ਚੁੱਕਿਓ, " ਮੰਤਵ ਸਿਖਲਾਇਆ ।
ਹਿੰਦੂ ਮੁਸਲਮਾਨ ਏਹ, ਰਲ ਦੁਹਾਂ ਮਨਾਇਆ ।
ਨਾ ਮਿਲਵਰਤਨ ਚੱਲਿਆ, ਸੱਭ ਦੇਸ ਸੁਣਾਇਆ ।
ਲਾਂਭੇ ਬੈਠੇ ਸਿੱਖ ਸੀ, ਗਾਂਧੀ ਲਖ ਪਾਇਆ ।
ਪਿਯਾ ਸੋਚਦਾ ਨਿੱਤ ਉਪਾਇਆ ॥ ੧੦ ॥

ਸਿੱਖ ਲੀਗ ਦਾ ਦੂਸਰਾ, ਜਲਸਾ ਸੁੱਖ ਸਾਨਾ ।
ਵਿਚ ਲਾਹੌਰੇ ਹੋਵਣਾ, ਏਹ ਪੱਕ ਪਕਾਨਾ ।
ਗਾਂਧੀ ਵੀ ਚੱਲ ਆਂਵਦਾ, ਤਿਸ ਵਿੱਚ ਮਹਿਮਾਨਾ ।
ਸਿੱਖਾਂ ਵਿੱਚ ਪਰਚਾਰ ਦਾ, ਸ਼ੁਭ ਔਸਰ ਜਾਨਾ ।
ਸਿੱਖਾਂ ਨਾਮਿਲਵਰਤਨਾਂ, ਸੀ ਕੰਮ ਸਿਖਾਨਾ ।
ਗਾਂਧੀ ਨੂੰ ਆ ਲੀਡਰਾਂ, ਏਹ ਬਚਨ ਬਖਾਨਾ ।
ਸਿੱਖ ਜੋਸ਼ੀਲੇ ਬਹੁਤ ਨੇ, ਨਾਲੇ ਬਲਵਾਨਾ ।
ਨਾ ਮਿਲਵਰਤਨ ਲਹਿਰ ਨੂੰ, ਨਹੀਂ ਕਰਨ ਕਮਾਨਾ ।
ਨਹੀਂ ਸਹਾਰਾ ਕਰਨਗੇ, ਜਦ ਵੜਨ ਮੈਦਾਨਾ ।
ਖੰਡਾ ਤੁਰਤ ਚਲਾਣਗੇ, ਮੱਚੇ ਘਮਸਾਨਾ ।
ਹੋਇ ਦੇਸ ਦਾ ਬਹੁ ਨੁਕਸਾਨਾ ॥ ੧੧ ॥

ਸਿੱਖ ਲੀਗ ਦਾ ਜੁੜ ਗਿਆ, ਜਦ ਜੋੜ ਮਹਾਨਾ ।
ਮੁਖੀ ਪੰਥ ਦੇ ਆ ਗਏ, ਕੌਮੀ ਹਿਤਵਾਨਾ ।

ਸ਼ੇਰ ਖੜਕ ਸਿੰਘ ਥਾਪਿਆ, ਤਿਸ ਦਾ ਪਰਧਾਨਾ ।
ਸਿੰਘ ਸਰਦੂਲ ਸਕੱਤਰ, ਚੰਗਾ ਗੁਣਵਾਨਾ ।
ਝੱਬਰ ਸਿੰਘ ਕਰਤਾਰ ਵੀ, ਗੁਰਸੇਵਕ ਜਾਨਾ ।
ਸਾਰੀ ਗੱਲ ਸੁਣਾਏ ਕੇ, ਹੈ ਸਵਾਲ ਉਠਾਨਾ ।
"ਨਾਮਿਲਵਰਤਨ ਧਾਰ ਲੌ, ਗੁਰ ਸਿੱਖ ਸੁਜਾਨਾ ।
"ਹਿੰਦੂ ਮੁਸਲਮਾਨ ਦੇ, ਮਿਲ ਨਾਲ ਜਹਾਨਾ ।
"ਜੁਦਾ ਦੇਸ ਤੋਂ ਹੋਇਕੇ, ਨਹੀਂ ਕੋਇ ਟਿਕਾਨਾ ।
"ਨਾਲ ਭਰਾਵਾਂ ਚੱਲਣਾ, ਏਹੋ ਸੁੱਖ ਜਾਨਾ ।"
ਸੱਭ ਇਕ ਜ਼ਬਾਨ ਬਖਾਨਾ ॥ ੧੨ ॥

ਲੈਕਚਰ ਦਿੱਤੇ ਸਾਰਿਆਂ, ਚੰਗੇ ਸਮਝਾਈ ।
ਨੌਕਰਸ਼ਾਹੀ ਚਾਲ ਦੀ, ਸੱਭ ਰੀਤ ਬਤਾਈ ।
ਕੀ ਕੁੱਝ ਵਰਤੇ ਦੇਸ 'ਤੇ, ਭਾਰੀ ਅਨਿਆਈ ।
ਪਰਾਧੀਨ ਤੋਂ ਮਰਨ ਦੀ, ਦੱਸੀ ਵਡਿਆਈ ।
ਪਰਾਧੀਨਤਾ ਜੀਵਣਾ, ਭਾਰਾ ਦੁੱਖਦਾਈ ।
ਕਦੇ ਨ ਸੋਝੀ ਆਵੰਦੀ, ਦਿਨ ਦੁੱਖਾਂ ਜਾਈ ।
ਨਾਲ ਏਸ ਸਰਕਾਰ ਦੇ, ਹੁਣ ਪੇਸ਼ ਨ ਕਾਈ ।
ਨਾਮਿਲਵਰਤਨ ਢੰਗ ਹੀ, ਸੱਭ ਕੰਮ ਕਰਾਈ ।
ਤਾਂ ਤੇ ਦੱਸੋ ਖ਼ਾਲਸਾ, ਚਿੱਤ ਸੋਚ ਦੁੜਾਈ ।
ਪੇਸ਼ ਹੋਇ ਗੁਰਮਤਾ ਏਹ, ਬਹੁ ਜ਼ੋਰ ਲਗਾਈ ।
ਦੁੱਖਾਂ ਗੱਠੜੀ ਫੋਲ ਧਰਾਈ ॥ ੧੩ ॥

ਕਈ ਵਿਰੋਧੀ ਬੋਲਦੇ, ਦੇ ਉਲਟੀ ਰਾਵਾਂ ।
ਭਾਂਤੋਂ ਭਾਂਤ ਸੁਨਾਵੰਦੇ, ਜਿਉਂ ਰੌਲਾ ਕਾਵਾਂ ।
ਨਾਮਿਲਵਰਤਨ ਧਾਰਕੇ, ਸਿੱਖਾਂ ਨਹੀਂ ਥਾਵਾਂ ।
ਝੋਲੀ-ਚੁੱਕ ਇਕ ਆਖਦਾ, ਮੈਂ ਸੱਚ ਸੁਨਾਵਾਂ ।
" ਜੋ ਸੁਰਾਜ ਹੋ ਮੰਗਦੇ, ਮਿਲ ਜਾਏ ਭਾਵਾਂ ।
" ਹਿੰਦੂ ਮੋਮਨ ਦੇਣਗੇ, ਕਦ ਹਿੱਸਾ ਸਾਵਾਂ ।
" ਦੁੱਖ ਉਠਾਵੇ ਬਹੁਤ ਹੀ, ਹੋ ਪੰਥ ਨਿਥਾਵਾਂ ।
" ਜਿਸ ਅੰਗਰੇਜ਼ ਨੇ ਮੰਨਦੇ, ਕਰ ਸੱਜੀ ਬਾਹਵਾਂ ।
" ਤਾਂ ਤੇ ਛੱਡੋ ਏਸ ਨੂੰ, ਏਹ ਕੰਮ ਕੁਦਾਵਾਂ ।

" ਕਿਉਂ ਮਰਵਾਵੋ ਭੋਲਿਆਂ, ਜੋ ਪਿੰਡ ਗਰਾਵਾਂ ।
" ਏਵੇਂ ਭਾੜੇ ਭੰਗ ਭਰਾਵਾਂ " ।। ੧੪ ।।

ਝੋਲੀ-ਚੁੱਕਾਂ ਰੋਵਣਾਂ, ਨਹੀਂ ਸੁਣਦਾ ਕਾਈ ।
ਕਾਵਾਂ-ਰੌਲੀ ਜਿਨ੍ਹਾਂ ਨੇ, ਸੀ ਭਾਵੇਂ ਪਾਈ ।
ਓੜਕ ਨਿਕਲੇ ਬਾਹਰ ਨੇ, ਸੋ ਮੂੰਹ ਛਪਾਈ ।
ਦੇਸ-ਧ੍ਰੋਹੀ ਜਾਣਦੇ, ਸੱਭ ਉਨ੍ਹਾਂ ਭਾਈ ।
ਪਿੱਛੇ ਇਕ ਜ਼ਬਾਨ ਹੋ, ਕਹਿੰਦੇ ਸੁੱਖ ਪਾਈ ।
ਜਿਤਨੇ ਸੀ ਵਿੱਚ ਲੀਗ ਦੇ, ਬੈਠੇ ਸਮਦਾਈ ।
ਨਾਮਿਲਵਰਤਨ ਧਾਰਨਾ, ਪਰਵਾਨ ਕਰਾਈ ।
ਏਸੇ ਵਿੱਚ ਨਿਜਾਤ ਹੈ, ਦਿਸੇ ਸਮੁਦਾਈ ।
ਹੋਇ ਗਈ ਪਰਵਾਨਗੀ, ਜੈਕਾਰੇ ਵਾਈ ।
ਨਾਮਿਲਵਰਤਨ ਲਹਿਰ ਹੁਣ, ਸਿੱਖਾਂ ਵਿੱਚ ਆਈ ।
ਸਾਰੇ ਦੇਸ ਗੱਲ ਪ੍ਰਗਟਾਈ ।। ੧੫ ।।

ਭਾਂਵੇ ਸਿੱਖਾਂ ਕਰ ਲਿਆ, ਏਹ ਕਾਰਜ ਸਾਰਾ ।
ਹਿੰਦੂ ਮੁਸਲਮਾਨ ਨੂੰ, ਨਾਹੀਂ ਇਤਬਾਰਾ ।
ਸੱਭੇ ਸੋਚਾਂ ਸੋਚਦੇ, ਕਰ ਫ਼ਿਕਰ ਅਪਾਰਾ ।
ਆਖਣ " ਸਿੱਖ ਬਲਵਾਨ ਨੇ, ਨਹੀਂ ਕਰਨ ਸਹਾਰਾ ।
" ਕਰ ਬਦਨਾਮੀ ਲਹਿਰ ਦੀ, ਪਾ ਦੇਣ ਵਿਗਾਰਾ ।
" ਧੱਕਾ ਲੱਗੇ ਬਹੁਤ ਹੀ, ਸਾਡੇ ਪਰਚਾਰਾ " ।
ਪਤਾ ਕੀ ਏਨ੍ਹਾਂ ਭੋਲਿਆਂ, ਸਿੱਖਾਂ ਦੀ ਸਾਰਾ ।
ਸਿੱਖਾਂ ਅੰਦਰ ਵੱਸਦਾ, ਸਤਿਗੁਰ ਰਖਵਾਰਾ ।
ਸੋਈ ਤੋੜ ਚੜ੍ਹਾਵਸੀ, ਸਿੰਘਾਂ ਵਰਤਾਰਾ ।
ਲਾਜ ਆਪਣੇ ਨਾਮ ਦੀ, ਰੱਖਦਾ ਸੰਸਾਰਾ ।
ਸਤਿਗੁਰ ਸੱਚਾ ਬਖਸ਼ਨਹਾਰਾ ।। ੧੬ ।।

ਸਿੱਖਾਂ ਨਾ-ਮਿਲਵਰਤਣਾ, ਜਦ ਲਿਆ ਧਾਰੇ ।
ਧੀਰਜ ਦਿੱਤੀ ਗੁਰੂ ਨੇ, ਐਸੀ ਪਰਕਾਰੇ ।
ਰਾਜਨੀਤ ਦੇ ਵਾਕ ਜੋ, ਲਏ ਮੰਨ ਸੁਵਾਰੇ ।
ਧੀਰਜ ਗਹਿਣਾਂ ਸੂਰਮੇ, ਚੰਗਾ ਸੰਸਾਰੇ ।
ਅੰਦਰ ਸਿੱਖਾਂ ਆ ਗਿਆ, ਇਕੋ ਹੀ ਵਾਰੇ ।

ਸ਼ਾਂਤ ਸਬਰ ਤੇ ਸਾਬਤੀ, ਸੰਤੋਖੀ ਭਾਰੇ ।
ਦੱਸ ਗਏ ਜੋ ਪੱਟੀਆਂ, ਵੱਡੇ ਹਨ ਸਾਰੇ ।
ਓਨ੍ਹਾਂ ਉਤੇ ਤੁਰਨਗੇ, ਹੋ ਸਦਕੇ ਵਾਰੇ ।
ਫਰਕ ਨ ਮਾਸਾ ਪਏਗਾ, ਸੱਭ ਹੈਣ ਤਿਆਰੇ ।
ਨਿੱਕੇ ਵੱਡੇ ਸਿੰਘ ਜੋ, ਸਤਿਗੁਰੂ ਦੁਲਾਰੇ ।
ਸਤਿਗੁਰ ਸਭਨਾਂ ਪਾਰ ਉਤਾਰੇ ॥ ੧੭ ॥

ਗੁਰੂ ਨਾਨਕ ਜੀ ਆਦਿ ਤੋਂ, ਏਹੋ ਸਿਖਲਾਇਆ ।
ਭਾਗੋ ਭਾਗ ਬਿਹੀਨ ਦਾ, ਹੰਕਾਰ ਗੁਵਾਇਆ ।
ਵੱਡੇ ਵੱਡੇ ਜ਼ਾਲਮਾਂ, ਸੀ ਪਕੜ ਨਿਵਾਇਆ ।
ਕੇਵਲ ਖੰਡਾ ਸਬਰ ਦਾ, ਹੱਥ ਵਿੱਚ ਰਖਾਇਆ ।
ਪਿਛੋਂ ਸਤਿਗੁਰ ਪੰਜਵੇਂ, ਏਹ ਸਬਕ ਪੜ੍ਹਾਇਆ ।
ਸਿਰ 'ਤੇ ਝੱਲ ਮੁਸੀਬਤਾਂ, ਨਹੀਂ ਹੱਥ ਉਠਾਇਆ ।
ਹੱਸ ਹੱਸ ਕੇ ਝੱਲਿਆ, ਜੋ ਸਿਰ 'ਤੇ ਆਇਆ ।
ਏਹੋ ਨਾਵੇਂ ਸਤਿਗੁਰੂ, ਛੱਟਾ ਵਰਤਾਇਆ ।
ਤਾਕਤ ਵਰਤੀ ਮੂਲ ਨਾ, ਔਰੰਗ ਸਤਾਇਆ ।
ਮਿੱਠਾ ਕਰਕੇ ਮੰਨਿਆ, ਹਰਿ ਭਾਣਾ ਭਾਇਆ ।
ਸੋ ਸਿੱਖਾਂ ਨੇ ਚਿੱਤ ਵਸਾਇਆ ॥ ੧੮ ॥

ਮਗਰੋਂ ਸਿੱਖ ਅਨੇਕ ਬੀ, ਇਸ ਰਸਤੇ ਆਏ ।
ਮਨੀ ਸਿੰਘ ਜੀ ਸੂਰਮੇ, ਪ੍ਰਗਟ ਦਰਸਾਏ ।
ਜਦ ਜੁਰਮਾਨੇ ਹਕਮਾਂ, ਸਨ ਓਨ੍ਹਾਂ ਲਾਏ ।
ਦਿੱਤਾ ਪੈਸਾ ਇਕ ਨਾ, ਨਿਜ ਅੰਗ ਕਟਾਏ ।
ਨਾਮਿਲਵਰਤਨ ਧਾਰਿਆ, ਸੀ ਵੱਜ--ਵਜਾਏ ।
ਦੂਜੇ ਤਾਰੂ ਸਿੰਘ ਜੀ, ਇਸ ਰਾਹ ਤੁਰਾਏ ।
ਐਸਾ ਸਬਰ ਵਿਖਾਲਿਆ, ਵੈਰੀ ਬਿਸਮਾਏ ।
ਅੱਗੇ ਲਾ ਕੇ ਖਾਨ ਨੂੰ, ਪਰਲੋਕ ਸਿਧਾਏ ।
ਇਕ ਸਬਰ ਦੀ ਤੇਗ ਨੇ, ਜੌਹਰ ਦਿਖਲਾਏ ।
ਵੈਰੀ ਮੂੰਹ ਦਿਖਾਵੰਦੇ, ਹੇਠਾਂ ਸੁੱਟ ਪਾਏ ।
ਹੁਣ ਸਿੱਖਾਂ ਦੇ ਚਿਤ ਵਧਾਏ ॥ ੧੯ ॥

ਸਿੱਖਾਂ ਦੇ ਵਿੱਚ ਲਹਿਰ ਏਹ, ਜਦ ਹੀ ਪ੍ਰਗਟਾਈ ।
ਸਾਰੇ ਹਿੰਦੁਸਤਾਨ ਨੇ, ਸੁਣ ਖੁਸ਼ੀ ਮਨਾਈ ।
ਸਾਥੀ ਹਿੰਦੂ, ਮੋਮਨਾਂ, ਸਿੱਖ ਹੋਇ ਲਖਾਈ ।
ਏਧਰ ਨੌਕਰਸ਼ਾਹੀ ਨੂੰ, ਹੁਣ ਚਿੰਤਾ ਖਾਈ ।
ਜਿਸ ਦੇ ਬਦਲੇ ਕਹਿਰ ਦੀ, ਹਨੇਰੀ ਛਾਈ ।
ਹਿੰਦੂ, ਮੋਮਨ, ਸਿੱਖ ਦਾ, ਨਹਿ ਮਿਲਨ ਸੁਖਾਈ ।
ਹੋਸਨ ਕਈ ਚਲਾਕੀਆਂ, ਸੱਭ ਲੋਕ ਤਕਾਈ ।
ਫੁੱਟ ਪੌਣ ਦੇ ਵਾਸਤੇ, ਬਹੁ ਦਾਉ ਚਲਾਈ ।
ਝੋਲੀ-ਚੁੱਕ ਕਈ ਹੋਣਗੇ, ਇਸ ਵਿੱਚ ਸਹਾਈ ।
ਮਾਲਕ ਸੱਚਾ ਸਿਰੇ ਸੋ, ਇਤਫਾਕ ਚੜ੍ਹਾਈ ।
ਭਾਰਤ ਜਿਵੇਂ ਅਜ਼ਾਦੀ ਪਾਈ ॥ ੨੦ ॥ ੧੧ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੨

# ਦਰਬਾਰ ਤਰਨਤਾਰਨ ਤੇ ਕਬਜ਼ਾ

ਦੋਹਿਰਾ : ਤਰਨਤਾਰਨ ਦਰਬਾਰ ਤੇ, ਕਬਜ਼ਾ ਜਿਵੇਂ ਕਰਾਇ ।
ਕਰਨ ਪੁਜਾਰੀ ਗਾੜ ਬਹੁ, ਸੋ ਬੀ ਦਿਆਂ ਬਤਾਇ ॥ ੧ ॥

ਪਉੜੀ : ਜਗ੍ਹਾ ਪੰਜਵੀਂ ਸੋਭਦੇ, ਗੁਰ ਅਰਜਨ ਪੂਰੇ ।
ਦਾਤੇ ਚਾਰ ਪਦਾਰਥਾਂ, ਕੋ ਗੱਲ ਨ ਊਰੇ ।
ਧੀਰਜ ਧਰਮ ਨਿਭਾਂਵਦੇ, ਜੱਗ ਵਿੱਚ ਮਸ਼ਹੂਰੇ ।
ਰਿਧ ਸਿਧ ਨਿੱਤ ਸੇਵਕਾਂ, ਸਤਿਗੁਰੂ ਹਜ਼ੂਰੇ ।
ਪੂਰੇ ਕੀਤੇ ਆਪਣੇ, ਜੋ ਕੰਮ ਅਧੂਰੇ ।
ਜੋ ਕੁਝ ਭਾਵੇ ਰੱਬ ਨੂੰ, ਸੋਈ ਮਨਜ਼ੂਰੇ ।
ਏਹੋ ਸਬਕ ਸਿਖਾਲਦੇ, ਨਿਜ ਦਾਸ ਜ਼ਰੂਰੇ ।
ਈਨ ਨ ਮੰਨੀ ਪਾਪੀਆਂ,ਜੋ ਕਰਨ ਗਰੂਰੇ ।
ਹਾਜ਼ਰ ਨਾਜ਼ਰ ਵਸਦੇ, ਨਹੀਂ ਸਿੱਖਾਂ ਦੂਰੇ ।
ਸਤਿਗੁਰੂ ਸੱਚੇ ਪਾਤਸ਼ਾਹ, ਕਰਨੀ ਦੇ ਸੂਰੇ ।
ਸਰਨ ਪਏ ਨੂੰ ਤੋਰਨ ਤੂਰੇ ॥ ੨ ॥

ਬਾਣੀ ਦਾ ਸਮਦਾਇ ਜੋ, ਗੁਰ ਗਰੰਥ ਬਣਾਇਆ ।
ਭਵਸਾਗਰ ਦੇ ਤਰਨ ਦਾ, ਜਹਾਜ਼ ਬਤਾਇਆ ।
ਸਿੱਖਾਂ ਸੱਚਾ ਆਸਰਾ, ਇਕ ਆਪ ਫੜਾਇਆ ।
ਮਨ ਬਾਂਛਤ ਫਲ ਪਾਵਨੇ, ਜਿਨ ਚਿੱਤ ਵਸਾਇਆ ।
ਵਾਲੀ ਦੋਇ ਜਹਾਨ ਦੇ, ਸਿੱਖਾਂ ਸਮਝਾਇਆ ।
ਧਰਮ ਕਰਮ ਸੱਭ ਖ਼ਾਲਸੇ, ਇਸ ਵਿੱਚ ਰਖਾਇਆ ।
ਹੋਰ ਨ ਇਸ ਦੇ ਬਿਨਾ ਹੋ, ਏਹ ਸੱਚ ਲਖਾਇਆ ।
ਇਕ ਆਸਰਾ ਏਸ ਦਾ, ਜਾਣੋ ਸੁਖਦਾਇਆ ।
ਸਤਿਗੁਰ ਕਸ਼ਟ ਸਹਾਰ ਕੇ, ਤਿਸ ਸਿਰੇ ਚੜ੍ਹਾਇਆ ।
ਦੋਖੀ ਦੁਸ਼ਟ ਸਤਾ ਰਹੇ, ਨਹੀਂ ਚਿੱਤ ਡੁਲਾਇਆ ।
ਗੁਰ ਸਿੱਖਾਂ ਦਾ ਮਾਨ ਵਧਾਇਆ ॥ ੩ ॥

ਸਤਿਗੁਰ ਅਰਜਨ ਪੰਜਵੇਂ, ਸਿਖਾਂ ਹਿਤਕਾਰੀ ।
ਤੀਰਥ ਰਾਜ ਬਣਾਂਵਦੇ, ਕਰ ਸੋਚ ਵਿਚਾਰੀ ।
ਤਰਨਤਾਰਨ ਸੁਹਾਵਨਾ, ਮਾਝੇ ਵਿਚਕਾਰੀ ।
ਆਵਨ ਕਰਕੇ ਭਾਵਨਾ, ਜੋ ਕੋਈ ਨਰ ਨਾਰੀ ।
ਹੋਣ ਮੁਰਾਦਾਂ ਪੂਰੀਆਂ, ਗੁਰ ਗਿਰਾ ਉਚਾਰੀ ।
ਲੱਗਦਾ ਮੇਲਾ ਮੱਸਿਆ, ਬਹੁ ਬੇ-ਸ਼ੁਮਾਰੀ ।
ਢੁਕਦਾ ਮਾਝਾ, ਮਾਲਵਾ, ਕਈ ਦੇਸ ਅਪਾਰੀ ।
ਕੁਸ਼ਟੀ ਚੰਗੇ ਹੋਵੰਦੇ, ਗੁਰ ਦੇ ਅਧਿਕਾਰੀ ।
ਏਹ ਸ਼ੁਭ ਕਰਨੀ ਗੁਰੂ ਦੀ, ਪਰਤੱਖ ਨਿਹਾਰੀ ।
ਸ਼ੰਕਾ ਇਸ ਦੇ ਵਿੱਚ ਨਾ, ਕੋ ਕਹੈ ਗੁਵਾਰੀ ।
ਜ਼ਾਹਿਰ ਕਲਾ ਨ ਟਰਦੀ ਟਾਰੀ ॥ ੪ ॥

ਸੱਚ ਨਮੂਨਾ ਸੁਰਗ ਦਾ, ਏਹ ਗੁਰੂ ਦੁਵਾਰਾ ।
ਨਾਲ ਸਰੋਵਰ ਮੋਹਿਨਾ, ਹੈਗਾ ਇਕ ਭਾਰਾ ।
ਸਿੱਖ ਮਹੰਤ ਸੱਭ ਪੂਜਦੇ, ਧਰ ਭਾਵ ਅਪਾਰਾ ।
ਜੋਇ ਪੁਜਾਰੀ ਏਸਦੇ, ਸੱਭ ਮੂਢ ਗਵਾਰਾ ।
ਹੈਸਨ ਸਿੱਖ ਸਦਾਵੰਦੇ, ਪਰ ਮੰਦ ਆਚਾਰਾ ।
ਕਦੇ ਨ ਨੇਕੀ ਇਹਨਾਂ ਤੋਂ, ਬਦੀਆਂ ਬੁਰਿਆਰਾ ।
ਖੌਫ ਨ ਮਾਸਾ ਪੰਥ ਦਾ, ਡਰ ਗੁਰੂ ਵਿਸਾਰਾ ।
ਆਪ ਹੁਦਰੀਆਂ ਕਰ ਰਹੇ, ਨਹਿੰ ਸੋਚ ਵਿਚਾਰਾ ।
ਦੇਸ ਵਿੱਚ ਹੀ ਮੱਚ ਰਿਹਾ, ਬਹੁ ਸ਼ੋਰ ਕੁਕਾਰਾ ।
ਹੈ ਪੁਜਾਰੀਆਂ ਮੰਦ ਵਿਹਾਰਾ ॥ ੫ ॥

ਕਿਥੇ ਢੋਈ ਇਹਨਾਂ ਨੂੰ, ਜੋ ਪਾਪ ਕਮਾਂਦੇ ।
ਰਹਿੰਦੇ ਗੁਰ ਅਸਥਾਨ ਨੇ, ਨਹੀਂ ਅਦਬ ਰਖਾਂਦੇ ।
ਗੁਰਮਤੋਂ ਮੂੰਹ ਮੋੜਕੇ, ਰਾਹ ਉਲਟੇ ਜਾਂਦੇ ।
ਦੁਰਚਾਰੀਆਂ ਕਰਨ ਤੋਂ, ਨਾਹੀ ਸ਼ਰਮਾਂਦੇ ।
ਦਰਸ਼ਨ ਆਈਆਂ ਸੰਗਤਾਂ, ਹਨ ਬਹੁਤ ਸਤਾਂਦੇ ।
ਕਈਆਂ ਮਾਈ ਬੀਬੀਆਂ, ਦੁਰਵਾਕ ਸੁਣਾਂਦੇ ।
ਫਰਜ਼ ਆਪਣਾ ਭੁੱਲਕੇ, ਹਨ ਔਝੜ ਪਾਂਦੇ ।
ਇੱਜ਼ਤ ਉਸ ਉਤਾਰਦੇ, ਜੋ ਜਾ ਸਮਝਾਂਦੇ ।

ਐਸ਼ ਇਸ਼ਰਤਾਂ ਵਿੱਚ ਨੇ, ਦਿਨ ਰਾਤ ਬਿਤਾਂਦੇ ।
ਗੁਰਬਾਣੀ ਸੁਖਦਾਨੀਆਂ, ਨਹੀਂ ਭੁਲ ਸੋ ਗਾਂਦੇ ।
ਛੱਡ ਸਵਰਗ ਨਰਕ ਸਿਧਾਂਦੇ ॥ ੬ ॥

ਕਈ ਸ਼ਕੈਤਾਂ ਪੁੱਜੀਆਂ, ਅੰਮ੍ਰਿਤਸਰ ਆਈ ।
ਬੁੰਗੇ ਤਖ਼ਤ ਅਕਾਲ ਦੇ, ਵਿੱਚ ਸੰਗਤ ਗਾਈ ।
ਦੁਖੀ ਹੋਇ ਕੇ ਬਹੁਤਿਆਂ, ਸੱਭ ਗੱਲ ਸੁਣਾਈ ।
ਸੁਣਦੇ ਸਾਰ ਅਕਾਲੀਆਂ, ਬਹੁ ਬੁਰੀ ਮਣਾਈ ।
ਵੇਖੋ ਗੁਰ ਅਸਥਾਨ 'ਤੇ, ਕੀ ਖੇਡ ਬਣਾਈ ।
ਜੋ ਸੀ ਜਗ੍ਹਾ ਧਰਮ ਦੀ, ਅਧਰਮ ਦਿਸਾਈ ।
ਕਰਨ ਪੁਜਾਰੀ ਭੈੜੀਆਂ, ਗੱਲਾਂ ਸਮੁਦਾਈ ।
ਨੀਤਾਂ ਖੋਟੀ ਨਿੱਤ ਹੀ, ਰਹਿ ਖੋਟ ਕਮਾਈ ।
ਬਦਨਾਮੀ ਗੁਰਧਾਮ ਦੀ, ਰਹਿ ਲੋਕ ਕਰਾਈ ।
ਮੰਦਾ ਕੁੱਤਾ ਖਸਮ ਜਿਉਂ, ਦੇਵੈ ਬੁਰਿਆਈ ।
ਏਥੇ ਏਹੋ ਗੱਲ ਰਹਾਈ ॥ ੭ ॥

ਸੋਧਨ ਤਿਨਾਂ ਪੁਜਾਰੀਆਂ, ਹੁਣ ਜਾਇ ਅਕਾਲੀ ।
ਏਹੀ ਸੋਚ ਵਿਚਾਰਕੇ, ਇਹ ਬਿਉਂਤ ਨਿਕਾਲੀ ।
ਤਾਰਨਤਰਨ ਸੰਭਾਲੀਏ, ਚੱਲ ਕੈਸੀ ਚਾਲੀ ।
ਜਥੇਦਾਰ ਦੇ ਚਿੱਤ ਸੀ, ਆ ਫੁਰੇ ਖਿਆਲੀ ।
ਚਾਹੀਏ ਗੁਰ 'ਸਥਾਨ ਦੀ, ਕਰਨੀ ਰਖਵਾਲੀ ।
ਮੱਦਦ ਸਾਡੀ ਕਰਨਗੇ, ਗੁਰ ਆਪ ਸੰਭਾਲੀ ।
ਪੱਕੀ ਹੋਈ ਗੱਲ ਏਹ, ਹੈ ਚੱਲਣਾ ਕਾਲੀ ।
ਚੱਲੋ ਨਾਲ ਪੁਜਾਰੀਆਂ, ਮਿਲੀਏ ਹਿਤ ਨਾਲੀ ।
ਕਰਨ ਫੈਸਲਾ ਜਿਸ ਤਰ੍ਹਾਂ, ਕਰ ਚਾਲ ਸਖਾਲੀ ।
ਗੁਰਦੁਵਾਰਾ ਸੁਧਾਰ ਦੀ, ਜੋ ਉਤਮ ਢਾਲੀ ।
ਸੋਈ ਰੀਤ ਕਰੇ ਦੁਰਹਾਲੀ ॥ ੮ ॥

ਨਾਮਿਲਵਰਤਨ ਲਹਿਰ ਸੀ, ਸਿੱਖਾਂ ਵਿੱਚ ਆਈ ।
ਕੀਤਾ ਜਥਾ ਤਿਆਰ ਜੋ, ਹਿਤ ਜਾਵਨ ਭਾਈ ।
ਜਥੇਦਾਰ ਨੇ ਸਾਰਿਆਂ, ਏਹ ਕਿਹਾ ਸੁਣਾਈ ।
"ਜਾ ਕੇ ਓਥੇ ਖ਼ਾਲਸਾ, ਰੱਖੋ ਤਕੜਾਈ ।

"ਆਵੈ ਸਖ਼ਤੀ ਸੀਸ ਤੇ, ਡਰ ਰੱਖੋ ਨ ਰਾਈ ।
"ਹੱਥ ਨ ਕਿਸੇ ਉਠਾਵਣਾ, ਏਹੋ ਵਡਿਆਈ ।
"ਅਗੋਂ ਜੋ ਕੁੱਝ ਕਰਨਗੇ, ਝੱਲੋ ਹਰਖਾਈ ।
"ਧੀਰਜ ਆਪਣਾ ਖ਼ਾਲਸਾ, ਰੱਖੋ ਜਸ ਪਾਈ ।
"ਏਸੇ ਵਿੱਚ ਹੈ ਤੁਸਾਂ ਦੀ, ਸੁੱਖ ਨਾਲ ਭਲਾਈ ।"
ਸੁਣ ਕੇ ਸਿੱਖਾਂ ਸਾਰਿਆਂ, ਸੀ ਚਿੱਤ ਵਸਾਈ ।
ਓਧਰ ਦੀ ਹੁਣ ਦਿਆਂ ਬਤਾਈ ॥ ੯ ॥

ਸੁਣ ਲਈ ਗੱਲ ਪੁਜਾਰੀਆਂ, ਚਿੰਤਾਤੁਰ ਭਾਰੀ ।
ਲੱਗੇ ਸੋਚਣ ਬੈਠਕੇ, ਆ ਬਣੀ ਲਾਚਾਰੀ ।
ਉਲਟੇ ਖੋਟ ਨਿਤਾਰਦੇ, ਮੂਰਖ ਹੰਕਾਰੀ ।
ਸ਼ਰਨ ਨ ਪੈਂਦੇ ਪੰਥ ਦੀ, ਭੈੜੇ ਬਿਭਚਾਰੀ ।
ਵੇਖੋ ਹੇਤ ਮੁਕਾਬਲੇ, ਕਰ ਰਹੇ ਤਿਆਰੀ ।
ਕਈ ਬਾਨਣੂੰ ਬੰਨ੍ਹਦੇ, ਕੈਸੀ ਮਤ ਮਾਰੀ ।
ਛ੍ਹਵੀ, ਗੰਡਾਸੇ ਰੱਖਦੇ, ਮੰਦਰ ਵਿਚਕਾਰੀ ।
ਲੁਕਵੀਂ ਥਾਉਂ ਲੁਕਾਇ ਕੇ, ਵੱਡੀ ਹੁਸ਼ਿਆਰੀ ।
ਅੱਗੋਂ ਕਰੀਏ ਟਾਕਰਾ, ਹੋ ਕੇ ਬਲਿਹਾਰੀ ।
ਏਹੋ ਪੱਕ ਪਕਾ ਲਿਆ, ਸੱਭਨਾਂ ਹਿੱਤ ਧਾਰੀ ।
ਵੇਖੋ ਭਾਵੀ ਕਰੇ ਖਵਾਰੀ ॥ ੧੦ ॥

ਗਿਰਦੇ ਸੀ ਦਰਬਾਰ ਦੇ, ਘਰ ਜਿਨ੍ਹਾਂ ਠੱਟੇ ।
ਵਿਚ ਘਰਾਂ ਦੇ ਰੱਖਦੇ, ਇਟਾਂ ਤੇ ਵੱਟੇ ।
ਕਿਆ ਮੋਰਚੇ ਬੰਨ੍ਹਦੇ, ਲੜਣ ਨੂੰ ਡੱਟੇ ।
ਵਾਕ ਭਾਈ ਗੁਰਦਾਸ ਦੇ, ਹਨ ਪੂਰੇ ਘੱਟੇ ।
" ਕੁਤਾ ਰਾਜ ਬਹਾਲੀਏ, ਬਹਿ ਚਕੀ ਚਟੇ " ।
" ਪੱਥਰ ਪਾਣੀ ਪਾਈਏ, ਹਠ ਮੂਲ ਨਾ ਘੱਟੇ " ।
ਏਹੋ ਹਾਲ ਪੁਜਾਰੀਆਂ, ਜੋ ਮੂਰਖ ਢੱਟੇ ।
ਗੁਰੂ ਥਾਨ ਵਿੱਚ ਰਹਿੰਦਿਆਂ, ਨਹੀਂ ਹਾਲ ਪਲੱਟੇ ।
ਓਟ ਨਾ ਲੈਂਦੇ ਪੰਥ ਦੀ, ਜੋ ਬਿਪਤਾ ਕੱਟੇ ।
ਆਪਣ ਹੱਥੀਂ ਆਪਣੀ, ਰਹੇ ਜੜ੍ਹ ਨੂੰ ਪੱਟੇ ।
ਓੜਕ ਸੀਸ ਪਵਾਵਨ ਘੱਟੇ ॥ ੧੧ ॥

ਹੋਰ ਵੀ ਇਕ ਪੁਜਾਰੀਆਂ, ਕੀ ਕਰਮ ਕੁਦਾਏ ।
ਪਿੰਡਾਂ ਵਿਚੋਂ ਬਹੁਤ ਹੀ, ਲੁੱਚੇ ਬੁਲਵਾਏ ।
ਦੇਣ ਸ਼ਰਾਬਾਂ ਕੀਤੀਆਂ, ਦਮੜੇ ਸੱਭ ਭਾਏ ।
ਦੋਇ ਰੁਪਏ ਰੋਜ਼ ਦੇ, ਹਰ ਇਕ ਸੁਣਾਏ ।
ਕਰਦੇ ਨੀਤ ਕਸਾਈਆਂ, ਗ੍ਰੰਥੀ ਸਦਵਾਏ ।
ਘਰੀਂ ਆਪਣੀ ਇਕ ਦੋ, ਗੋਲੇ ਲੈ ਆਏ ।
ਹੋ ਤਿਆਰ ਸੱਭ ਡਟ ਰਹੇ, ਨਹੀਂ ਦੇਰ ਲਗਾਏ ।
ਵੇਖੋ ਅੰਨ੍ਹੇ ਅਕਲ ਦੇ, ਕੀ ਰਹੇ ਕਮਾਏ ।
ਬਾਂਸ ਸੁਗੰਧੀ ਨ ਲਹੇ, ਢਿਗ ਚੰਦਨ ਜਾਏ ।
ਮਨਮੁਖ ਸੰਗਤ ਵਸਕੇ, ਨਹਿੰ ਧੀਰਜ ਪਾਏ ।
ਕਊਆ ਕਦੇ ਕਪੂਰ ਨਾ ਖਾਏ ॥ ੧੨ ॥

ਲੇਪਣ ਚੰਦਨ ਅਗਰ ਦਾ, ਗੱਦੋਂ ਨੂੰ ਲਾਏ ।
ਰੁਚੇ ਨਹੀਂ ਥਰ ਲੇਟਕੇ, ਬਹੁ ਖੁਸ਼ੀ ਮਣਾਏ ।
ਹੋਵੇ ਹੌਜ਼ ਗੁਲਾਬ ਦਾ, ਕੁੱਤਾ ਬਿਗੜਾਏ ।
ਗਹਿਣੇ ਹੋਣ ਜੜਾਊ ਜੇ, ਬਾਂਦਰ ਨੂੰ ਪਾਏ ।
ਸਾਰ ਨ ਜਾਣੇ, ਤੋੜਦਾ, ਮੂਰਖ ਹਰਖਾਏ ।
ਸੱਪੇ ਦੁੱਧ ਪਿਆਲੀਏ, ਮੁੱਖ ਜ਼ਹਿਰ ਕਢਾਏ ।
ਨਿੰਮ ਪਾਲੀਏ ਮਾਖਿਓਂ, ਕੌੜਤ ਨ ਜਾਏ ।
ਅੱਕ ਔੜ ਹੀ ਭਾਲਦਾ, ਬਰਸਾਤ ਨ ਭਾਏ ।
ਸ਼ੜੇ ਜੁਵਾਹਾਂ ਸੌਣ ਨੂੰ, ਸੱਭ ਨੂੰ ਸੁਖਦਾਏ ।
ਤਿਵੇਂ ਪੁਜਾਰੀ ਦਿਸਦੇ, ਗੁਰਦਵਾਰੋਂ ਰਹਾਏ ।
ਵੇਖੋ, ਮਨ ਮਤ ਨਹੀਂ ਗੁਵਾਏ ॥ ੧੩ ॥

ਕਾਗ ਸੁਧਾਸਰ ਵਸ ਕੇ, ਫਿਰ ਵਿਸ਼ਟਾ ਖਾਵੇ ।
ਬਗਲਾ ਰਹਿ ਕੇ ਮਾਨਸਰ, ਡੱਡਾਂ ਚਿੱਤ ਲਾਵੇ ।
ਚੂਹਾ ਬਸਤ੍ਰ ਰੇਸ਼ਮੀ, ਸੱਭ ਕੱਟ ਗਵਾਵੇ ।
ਖੀਰ ਨ ਪਚਦੀ ਕੁੱਤਿਆਂ, ਬਿਰਥਾ ਹੀ ਜਾਵੇ ।
ਖੀਰ ਜੇ ਖੋਤਾ ਖਾਂਵਦਾ, ਉਹ ਸੂਲ ਉਠਾਵੇ ।
ਗਿਰੀ ਜੇ ਖਾਇ ਬਦਾਮ ਦੀ, ਘੋੜਾ ਦੁੱਖ ਪਾਵੇ ।
ਚਿੱਚੜ ਜਿਉਂ ਥਣ ਗਊ ਦੇ, ਨਹੀਂ ਦੁੱਧ ਸੁਖਾਵੇ ।

ਭਾਗਹੀਨ ਲੈ ਲਹੂ ਨੂੰ, ਤਦ ਹੀ ਹਰਖਾਵੇ ।
ਕਾਲੀ ਕਮਲੀ ਧੋਤਿਆਂ, ਨਹੀਂ ਰੰਗ ਵਟਾਵੇ ।
ਤਿਵੇਂ ਪੁਜਾਰੀ ਮੂਰਖਾਂ, ਗੁਰਮਤ ਨ ਭਾਵੇ ।
ਸਤਿਗੁਰ ਸੱਚਾ ਹੀ ਸਮਝਾਵੇ ॥ ੧੪ ॥

ਪੁੱਜੇ ਅਕਾਲੀ ਜਾਇਕੇ, ਦੀਵਾਨ ਸਜਾਇਆ ।
ਦੋ ਤਿੰਨ ਮੁਖੀ ਪੁਜਾਰੀਆਂ, ਉਥੈ ਬੁਲਵਾਇਆ ।
ਨਾਲ ਤਰੀਕੇ ਉਨ੍ਹਾਂ ਨੂੰ, ਹੈਸੀ ਸਮਝਾਇਆ ।
ਸ਼ਰਤਾਂ ਗੁਰਮਤ ਦੱਸੀਆਂ, ਆਸ਼ਾ ਪ੍ਰਗਟਾਇਆ ।
" ਜੇਕਰ ਮੰਨੋ, ਰਹੋਗੇ, ਨਹੀਂ ਝੂਠ ਅਲਾਇਆ " ।
ਓਨ੍ਹਾਂ ਨੇ ਵੀ ਮੰਨਿਆਂ, ਜੋ ਸੀ ਫੁਰਮਾਇਆ ।
ਹੋਇਆ ਫੈਸਲਾ, ਸਾਰਿਆਂ, ਸੁਨ ਕੇ ਸੁੱਖ ਪਾਇਆ ।
ਗੱਲ ਨ ਬਹੁਤੀ ਵਧੇਗੀ, ਹੈ ਸ਼ੁਕਰ ਮਨਾਇਆ ।
ਲਿਖਤ ਹੋਇਗੀ ਰਾਤ ਨੂੰ, ਏਹ ਮਤਾ ਪਕਾਇਆ ।
ਅੰਦਰ ਜਾਇ ਪੁਜਾਰੀਆਂ, ਫਿਰ ਚਿੱਤ ਡੁਲਾਇਆ ।
ਕੀਤਾ ਬਚਨ ਸੁ ਤੁਰਤ ਭੁਲਾਇਆ ॥ ੧੫ ॥

ਬਚਨ ਕਹਿ ਗਏ ਸਾਨ ਜੋ, ਸੋ ਸੱਭ ਬਿਸਰਾਏ ।
ਲੱਗੇ ਖੋਟ ਚਿਤਾਰਨੇ, ਸਤਿਗੁਰੂ ਭੁਲਾਏ ।
ਮੂਰਖ ਰੋਵਨ ਅੰਤ ਨੂੰ, ਜਦ ਫਲ ਤਿਸ ਪਾਏ ।
ਰਲ ਕੇ ਕਰਨ ਲੜਾਈ ਨੂੰ, ਏਹ ਮਤੇ ਪਕਾਏ ।
ਸਿੱਖਾਂ ਸੋਚੀ ਹੋਰ ਸੀ, ਏਹ ਹੋਰ ਲਖਾਏ ।
ਅੰਦਰ ਗੁਰੂ ਦਵਾਰ ਦੇ, ਹਥਿਆਰ ਰਖਾਏ ।
ਦਰਸ਼ਨ ਆਵਨ ਕਰਨ ਜਾਂ, ਤਾਂ ਦਿਓ ਚਲਾਏ ।
ਜੋ ਜੋ ਅੰਦਰ ਆਵਈ, ਨਹੀਂ ਜੀਓਂਦਾ ਜਾਏ ।
ਪਾਪੀ ਪਾਪ ਕਮਾਂਵਦੇ, ਨਾਹੀਂ ਸ਼ਰਮਾਏ ।
ਗੁਰ ਸਿੱਖਾਂ ਦੇ ਘਾਤ ਨੂੰ, ਕੈਸੇ ਲਲਚਾਏ ।
ਕੰਮ ਚੰਡਾਲਾਂ ਚਿਤ ਵਸਾਏ ॥ ੧੬ ॥

ਜਦ ਵੇਲਾ ਰਹਿਰਾਸ ਦਾ, ਹੁੰਦਾ ਸੀ ਆਏ ।
ਉਠ ਅਕਾਲੀ, ਗੁਰੂ ਦੇ ਅਸਥਾਨ ਸਿਧਾਏ ।
ਮੱਥਾ ਟੇਕਣ ਵਾਸਤੇ, ਮਨ ਪ੍ਰੇਮ ਲਗਾਏ ।

ਅੰਦਰ ਜਾ ਗੁਰਧਾਮ ਦੇ, ਸਨ ਸੀਸ ਝੁਕਾਏ ।
ਅਗੋਂ ਪੁਜਾਰੀ ਗੱਜਦੇ, ਕਰ ਰੋਸ ਬੁਲਾਏ ।
" ਨਿਕਲ ਜਾਓ ਕਿਉਂ ਆਂਵਦੇ " ਹਥਿਆਰ ਕਢਾਏ ।
ਹੱਥ ਮਾਰਕੇ ਰੋਸ਼ਨੀ, ਸੀ ਦਈ ਬੁਝਾਏ ।
ਸ਼ਸਤ੍ਰ ਛੇਤੀ ਕੱਢ ਕੇ, ਸਨ ਤੁਰਤ ਚਲਾਏ ।
ਅੰਨ੍ਹੇ ਵਾਹ ਹੀ ਮਾਰਦੇ, ਨਹੀਂ ਹੱਥ ਰੁਕਾਏ ।
ਪਲੋ ਪਲੀ ਦੇ ਵਿੱਚ ਸੀ, ਘਮਸਾਨ ਮਚਾਏ ।
ਸਤਿਗੁਰ ਨੇ ਕੀ ਰੰਗ ਦਖਾਏ ।। ੧੭ ।।

ਸਿੰਘ ਬਲਵੰਤ ਸੋ ਨਾਮ ਸੀ, ਇਕ ਸੂਬੇਦਾਰਾ ।
ਵਾਸੀ ਕੁਲੇ ਪਿੰਡ ਦਾ, ਉਘਾ ਸਰਦਾਰਾ ।
ਅੰਦਰ ਵੜਦੇ ਸਾਰ ਹੀ, ਇਕ ਵਾਰ ਸਹਾਰਾ ।
ਮੋਢਾ ਜ਼ਖਮੀ ਹੋ ਗਿਆ, ਸੀ ਘਾਉ ਕਰਾਰਾ ।
ਕਈ ਵਾਰ ਖਾ ਡਿੱਗਦਾ, ਜੋ ਸਿੰਘ ਹਜ਼ਾਰਾ ।
ਥੋੜ੍ਹਾ ਚਿਰ ਹੀ ਠਹਿਰ ਕੇ, ਗੁਰਪੁਰੀ ਸਿਧਾਰਾ ।
ਤੋਤਾ ਸਿੰਘ ਪਸ਼ੌਰੀਆ, ਸੱਟ ਖਾਇ ਵਿਚਾਰਾ ।
ਪੰਜ ਸਤ ਸਿੰਘ ਹੋਰ ਬੀ, ਹੋਇ ਫੱਟੜ ਭਾਰਾ ।
ਅੰਦਰ ਗੁਰ ਅਸਥਾਨ ਦੇ, ਏਹ ਘੱਲੂ ਘਾਰਾ ।
ਗੁਰ ਸਿੱਖਾਂ 'ਤੇ ਵਰਤਿਆ, ਸੀ ਕਹਿਰ ਕਹਾਰਾ ।
ਕਿਆ ਸਮੇਂ ਦਾ ਏਹ ਵਰਤਾਰਾ ।। ੧੮ ।।

ਸ਼ਸਤ੍ਰ ਲੱਗੇ ਚਲਾਵਣੇ, ਜਦ ਸਾਨ ਪੁਜਾਰੀ ।
ਕਿਸੇ ਨ ਮੂਰਖ ਸੋਚਿਆ, ਐਸੀ ਮਤ ਮਾਰੀ ।
ਗੁਰ-ਸਿੱਖਾਂ ਦੇ ਨਾਲ ਕਿਓਂ, ਕਰ ਰਹੇ ਖੁਵਾਰੀ ।
ਉਧਰ ਉਤੇ ਕੋਠਿਆਂ, ਜੋ ਮੁੰਡੇ ਨਾਰੀ ।
ਲੱਗੇ ਇੱਟਾਂ ਮਾਰਨੇ, ਕਰਕੇ ਹੁਸ਼ਿਆਰੀ ।
ਹੇਠਾਂ ਵਿੱਚ ਦੀਵਾਨ ਦੇ, ਜੋ ਸੰਗਤ ਸਾਰੀ ।
ਗੁਰਬਾਣੀ ਸਨ ਗਾਂਵਦੇ, ਚਿੱਤ ਸ਼ਰਧਾ ਧਾਰੀ ।
ਉਨ੍ਹਾਂ ਉਤੇ ਵੱਟਿਆਂ, ਹੋਇ ਵਰਖਾ ਬਾਰੀ ।
ਪਰ ਸੋ ਨਾਹੀ ਹਿੱਲਦੀ, ਬੈਠੇ ਇਕਸਾਰੀ ।
ਲੀਲਾ ਗੁਰ ਦੀ ਤੱਕਦੇ, ਹੁੰਦੇ ਬਲਿਕਾਰੀ ।
ਗੁਰ ਸੱਚੇ ਦੀ ਖੇਡ ਨਿਆਰੀ ।। ੧੯ ।।

ਇਕ ਪੁਜਾਰਨ ਕੋਠਯੋਂ, ਜਦ ਗੋਲਾ ਸੁੱਟੇ ।
ਹੇਠਾਂ ਉਸਦੇ ਪਤੀ ਦੇ, ਸਿਰ ਉਪਰ ਫੁੱਟੇ ।
ਉਚੀ ਰੋ ਕੇ ਆਖਦੀ, ਤੱਕ ਸਾਹ ਨਖੁੱਟੇ ।
" ਹੈ ਹੈ ਹੱਥੀਂ ਆਪਣੀ, ਆਪੇ ਗਏ ਪੁੱਟੇ " ।
ਪੈਂਦੇ ਗੋਲੇ ਆਨ ਕੇ, ਚਾਰੇ ਧਰ ਟੁੱਟੇ ।
ਕੁੱਝ ਨ ਇਹਨਾਂ ਵਿਗਾੜਿਆ, ਸਨ ਮੰਦੇ ਗੁੱਟੇ ।
ਭੜਕੇ, ਸਿੰਘ, ਪੁਜਾਰੀਆਂ ਸਨ ਡਾਢੇ ਕੁੱਟੇ ।
ਹੈਸਨ ਮਸਤ ਸ਼ਰਾਬੀਏ, ਪੀ ਦੋ ਦੋ ਘੁੱਟੇ ।
ਜਦੋਂ ਤੀਕ ਮਤਵਾਲੜੇ, ਰਹਿ ਡਾਢੇ ਜੁੱਟੇ ।
ਨਸ਼ੇ, ਉਤਰੇ ਘਾਬਰੇ, ਆ ਪੈਰੋਂ ਹੁੱਟੇ ।
ਨੱਸ ਖਲੋਤੇ ਸ਼ਸਤ੍ਰ ਸੁੱਟੇ ॥ ੨੦ ॥

ਏਧਰ ਜਦੋਂ ਪੁਜਾਰੀਆਂ, ਏਹ ਕਿਰਤ ਕਮਾਣੀ ।
ਜਥੇਦਾਰ ਨੇ ਉਧਰੋਂ, ਏਹ ਬਾਤ ਬਖਾਣੀ ।
" ਸੁਨੋ ਖ਼ਾਲਸਾ ਪਿਆਰਿਓ, ਮੇਰੀ ਇਹ ਬਾਣੀ ।
" ਨਾਮਿਲਵਰਤਨ ਪੰਥ ਨੇ, ਹੈ ਰੀਤ ਚਲਾਣੀ ।
" ਧਿਆਨ ਰੱਖਣਾ ਓਸਦਾ, ਨਹੀਂ ਲੀਕ ਲਗਾਣੀ ।
" ਹੱਥ ਨ ਅੱਗੋਂ ਚੁੱਕਨਾ, ਸਿਰ ਚੋਟ ਸਹਾਣੀ ।
" ਦਿੱਸੇ ਬਹਾਦਰੀ ਤੁਸਾਂ ਦੀ, ਜੱਗ ਤੁਰੇ ਕਹਾਣੀ ।
" ਕਰਨੀ ਤੁਸਾਂ ਸੁਧਾਰ ਹੈ, ਇਕ ਆਸ ਰਖਾਣੀ ।
" ਗੁਰੂ ਤੁਸਾਂ ਦੇ ਨਾਲ ਹੈ, ਜੇ ਧੀਰ ਧਰਾਣੀ " ।
ਮੰਨੀ ਸੱਭ ਅਕਾਲੀਆਂ, ਧਰ ਸੀਸ ਕਮਾਣੀ ।
ਚੁੱਕੇ ਹੱਥ ਨ ਏਹ ਮਰਦਾਣੀ ॥ ੨੧ ॥

ਧੀਰਜ ਦੱਸੀ ਖ਼ਾਲਸੇ, ਸਿਰ ਸੱਟਾਂ ਖਾਈਆਂ ।
ਹੱਥ ਨ ਅੱਗੋਂ ਚੁੱਕਿਆ, ਏਹੋ ਵਡਿਆਈਆਂ ।
ਸਿੰਘਾਂ ਦੋਇ ਸ਼ਹੀਦੀਆਂ, ਸਨ ਏਥੇ ਪਾਈਆਂ ।
ਧੰਨ ਓਨਾਂ ਦੇ ਪਿਤਾ ਨੇ, ਧੰਨ ਜਣਦੀ ਮਾਈਆਂ ।
ਨਾਮ ਰਹਿਨਗੇ ਚਮਕਦੇ, ਜੱਗ ਧਨ ਕਮਾਈਆਂ ।
ਗੁਰੂ ਦਵਾਰ ਸੁਧਾਰ ਨੂੰ, ਜਿਨ ਜਾਨਾਂ ਲਾਈਆਂ ।
ਹੂਰਾਂ ਲੈਣ ਸੁਵਰਗ ਤੋਂ, ਤਦ ਹੀ ਚੱਲ ਆਈਆਂ ।
ਸਿੰਘ ਨ ਓਨ੍ਹਾਂ ਤੱਕਦੇ, ਦੂਰੋਂ ਦੁਰਕਾਈਆਂ ।

ਹੋਇ ਨਿਰਾਸ਼ੀ ਚੱਲੀਆਂ, ਡਾਢੀ ਸ਼ਰਮਾਈਆਂ ।
ਸਿੰਘਾਂ ਗੁਰ ਦੇ ਚਰਨ ਵਿਚ, ਹਨ ਸੁਰਤ ਟਕਾਈਆਂ ।
ਹੂਰਾਂ ਵੇਖ ਨ ਜ਼ਰਾ ਡੁਲਾਈਆਂ ॥ ੨੨ ॥

ਪਿੰਡਾਂ ਵਿਚੋਂ ਆਏ ਸੀ, ਜਿਤਨੇ ਮੁਸ਼ਟੰਡੇ ।
ਹੱਥਾਂ ਵਿੱਚ ਲਿਆਂਵਦੇ, ਲਾਠੀ ਤੇ ਡੰਡੇ ।
ਉਤੇ ਪਖ ਪੁਜਾਰੀਆਂ, ਸਨ ਮਸਲੇ ਮੰਡੇ ।
ਡਿੱਠੇ ਜਦੋਂ ਪੁਜਾਰੀਆਂ, ਸਨ ਵਾਹੇ ਖੰਡੇ ।
ਸਿੱਖਾਂ ਮਾਰ ਬੇ-ਦੋਸ਼ਿਆਂ, ਕਰ ਆਕੜ ਘੰਡੇ ।
ਸੋ ਬੀ ਉਲਟੇ ਹੋ ਗਏ, ਤੱਕ ਇਹਨਾਂ ਪਖੰਡੇ ।
ਵੰਡਨ ਨਾਲ ਪੁਜਾਰੀਆਂ, ਹੁਣ ਸੀਰੇ ਮੰਡੇ ।
ਮਾਰ ਖਾਂਵਦੇ ਸਿੱਖ ਨੇ, ਹੋ ਕੀਕਰ ਠੰਡੇ ।
ਏਨ੍ਹਾਂ ਪਕੜ ਪੁਜਾਰੀਆਂ, ਦੇ ਬੂਥੇ ਫੰਡੇ ।
ਨੱਸੇ ਛੱਡ ਗੁਰ ਧਾਮ ਨੂੰ, ਸੱਭ ਗਾਲੇ ਗੰਢੇ ।
ਗਧੇ ਵਾਂਗ ਦੁਲੱਤੇ ਛੰਡੇ ॥ ੨੩ ॥

ਪੰਡਤ ਮੂਰਖ ਹੋਵੰਦੇ, ਹੋ ਸਾਧੂ ਚੂਹੜੇ ।
ਪਾਰਜਾਤ ਹੋ ਅੱਕ ਸੇ, ਹਨ ਮਸਲੇ ਗੂਹੜੇ ।
ਰਾਜੇ ਭਿਛ ਕਹੋਂਵਦੇ, ਧਰ ਤਾਜ ਅਰੂਹੜੇ ।
ਕਾਮਧੇਨ ਸਮ ਗਾਂਇਦੇ, ਪਿਤ ਵੈਰੀ ਹੂਹੜੇ ।
ਪੁੰਨ ਪਾਪ ਹੋਇ ਜਾਂਵਦੇ, ਸੱਪ ਰੱਸੀ ਫੂਹੜੇ ।
ਮਿੱਟੀ ਮੇਰੋਂ ਸ਼ੇਰ ਹੋਇ, ਗਿਦੜ ਵੜ ਜੂਹੜੇ ।
ਫੇਰ ਦਿਨਾਂ ਦੇ ਹੋਵੰਦੇ, ਏਹ ਕੌਤਕ ਬੂਹੜੇ ।
ਸੱਦਣ ਮੱਦਦ ਆਪਣੀ, ਪੂਜਾਰੀ ਮੂਹੜੇ ।
ਉਲਟੇ ਏਨ੍ਹਾਂ ਮਾਰਨੇ, ਹਿਤ ਹੁੰਦੇ ਰੂਹੜੇ ।
ਲਗਨ ਫੱਟ ਪੂਜਾਰੀਆਂ, ਥੋੜ੍ਹੇ ਬਹਤੂੜੇ ।
ਵਿਚ ਕਚਹਿਰੀ ਹੋਸਨ ਕੂੜੇ ॥ ੨੪ ॥

ਟੁੱਟੇ ਨਸ਼ੇ ਸ਼ਰਾਬ ਦੇ, ਹੁਣ ਸ਼ਾਮਤ ਆਈ ।
ਫੇਰ ਨ ਸ਼ਸਤ੍ਰ ਚੱਲਦਾ, ਜਦ ਸੁਸਤੀ ਛਾਈ ।
ਅੱਗੇ ਪਿੱਛੇ ਨੱਸਦੇ, ਸਿਰ ਪੈਰ ਉਠਾਈ ।
ਸਿੰਘਾਂ ਨੇ ਗੁਰਬਾਨ, ਦੀ ਸੇਵਾ ਸਿਰ ਚਾਈ ।

ਫੱਟੜ ਹੋਏ ਸਿੰਘ ਜੋ, ਸੱਭ ਮੰਜੇ ਪਾਈ ।
ਘੱਲੇ ਹਸਪਤਾਲ ਸੀ, ਹਿਤ ਕਰਨ ਦੁਵਾਈ ।
ਘਰੀਂ ਪੁਜਾਰੀ ਜਾ ਪਏ, ਕਰ ਨੇਕ ਕਮਾਈ ।
ਮਾਰੀ ਮੱਤ ਸ਼ਰਾਬ ਸੀ, ਨਹੀਂ ਸੋਝੀ ਕਾਈ ।
ਕੈਸੀ ਵਿੱਚ ਮੈਦਾਨ ਦੇ, ਗਏ ਤੇਗ ਚਲਾਈ ।
ਧ੍ਰਿਗ ਧ੍ਰਿਗ ਐਸਾ ਜੀਵਨਾ, ਮਰ ਨਰਕ ਸਿਧਾਈ ।
ਨਰ ਨਾਰੀ ਮੂੰਹ ਰਹੇ ਕਢਾਈ ॥ ੨੫ ॥

ਕੀਤੀ ਜਦੋਂ ਪੁਜਾਰੀਆਂ, ਸੱਭ ਕਾਰ ਗੁਜ਼ਾਰੀ ।
ਪਾਸ ਖਲੋਤੇ ਵੇਖਦੇ, ਅਫ਼ਸਰ ਸਰਕਾਰੀ ।
ਹੈਸੀ ਇਕ ਤਸੀਲਦਾਰ, ਇਕ ਥਾਨੇਦਾਰੀ ।
ਦੋਵੇਂ ਹੱਥੀਂ ਵੇਖਦੇ, ਰਹਿ ਗੱਲਾਂ ਸਾਰੀ ।
ਧੀਰਜ ਸਿੱਖ, ਪੁਜਾਰੀਆਂ ਬਦਨੀਤੀ ਭਾਰੀ ।
ਸਾਰੀ ਲਿਖੀ ਰੀਪੋਟ ਨੇ, ਜੋ ਸੱਚ ਨਿਤਾਰੀ ।
ਜ਼ਖਮੀ ਸਿੱਖਾਂ ਸਾਰਿਆਂ, ਲਿਖ ਨਾਮ ਸੁਵਾਰੀ ।
ਪੁੱਛੇ ਘਰ ਘਰ ਜਾਇਕੇ, ਫਿਰ ਉਨ੍ਹਾਂ ਪੁਜਾਰੀ ।
" ਜੇ ਕੋਈ ਜ਼ਖਮੀ ਤੁਸਾਂ ਦਾ, ਸੱਭ ਕਹੇ ਪੁਕਾਰੀ " ।
ਓਨ੍ਹਾਂ ਇਕ ਨ ਦੱਸਿਆ, ਹੁੰਦੇ ਇਨਕਾਰੀ ।
ਗੱਲ ਨ ਅਸਲੀ ਕਿਸੇ ਵਿਚਾਰੀ ॥ ੨੬ ॥

ਬੀਤੀ ਰਾਤ ਮੁਹਾਲ ਸੀ, ਦਿਨ ਅਗਲਾ ਆਇਆ ।
ਆਈ ਹੋਸ਼ ਪੁਜਾਰੀਆਂ, ਚਿੱਤ ਖਿਆਲ ਦੁੜਾਇਆ ।
ਜ਼ਖਮੀ ਸਾਡਾ ਕੋਈ ਨਾ, ਏਹ ਕੰਮ ਕੁਦਾਇਆ ।
ਫੱਟੜ ਬਹੁਤੇ ਸਿੱਖ ਨੇ, ਹੈ ਪੁਲਿਸ ਲਖਾਇਆ ।
ਗਲ ਪਏ ਸਿਰ ਅਸਾਂ ਦੇ, ਏਹੋ ਦਰਸਾਇਆ ।
ਝੂਠੇ ਕਰਸਨ ਅਸਾਂ ਨੂੰ, ਹਾਕਮ ਦਬਕਾਇਆ ।
ਫਲ ਹੈ ਪੈਣਾ ਭੁਗਤਣਾ, ਕੋਈ ਕਰੋ ਉਪਾਇਆ ।
ਜ਼ਖਮੀ ਕਰੀਏ ਆਪਣੇ, ਹਿਤ ਆਪ ਬਚਾਇਆ ।
ਫੱਟ ਲਾਵੰਦੇ ਆਪ ਹੀ, ਕਈ ਜਤਨ ਕਰਾਇਆ ।
ਉਨ੍ਹਾਂ ਹਸਪਤਾਲ ਨੂੰ, ਛੇਤੀ ਭਿਜਵਾਇਆ ।
ਕੈਸਾ ਮਕਰ ਫਰੇਬ ਬਨਾਇਆ ॥ ੨੭ ॥

ਡਿਪਟੀ ਆਇ ਕਮਿਸ਼ਨਰਾ, ਹਾਕਮ ਅਸਥਾਨਾ ।
ਵਸੀਕਾਰ ਸੱਭ ਜ਼ਿਲ੍ਹੇ ਦਾ, ਹਥ ਇਸ ਦੇ ਜਾਨਾ ।
ਦੂਜਾ ਇਸ ਦੇ ਨਾਲ ਸੀ, ਪੁਲਸੀ ਕਪਤਾਨਾ ।
ਅੰਦਰ ਹਸਪਤਾਲ ਦੇ, ਆ ਲੈਣ ਬਿਆਨਾ ।
ਰਲ ਮਿਲ ਆਪ ਪੁਜਾਰੀਆਂ, ਏਹ ਕੰਮ ਕਰਾਨਾ ।
ਇਕ ਦੂਜੇ ਨੂੰ ਆਪ ਹੀ, ਸੀ ਜ਼ਖਮ ਲਗਾਨਾ ।
ਹਸਪਤਾਲ ਲਿਆਵੰਦੇ, ਕਰ ਕੂੜ ਬਹਾਨਾ ।
ਸਿੱਖਾਂ ਅੱਗੋਂ ਆਖਿਆ, " ਨਹੀਂ ਅਸਾਂ ਲਿਖਾਨਾ ।
" ਨਾ-ਮਿਲਵਰਤਨ ਅਸਾਂ ਨੇ, ਹੈ ਚਿੱਤ ਵਸਾਨਾ " ।
ਕੀਤਾ ਸ਼ੁਕਰ ਪੁਜਾਰੀਆਂ, ਸੀ ਫਿਕਰ ਹਟਾਨਾ ।
ਝੂਠ ਸੱਚ ਹੈ ਅਸਾਂ ਛਪਾਨਾ ॥ ੨੮ ॥

ਕਬਜ਼ਾ ਜਦ ਦਰਬਾਰ ਦਾ, ਸਿੱਖਾਂ ਨੇ ਪਾਇਆ ।
ਹਾਕਮ ਅੱਖੀਂ ਆਣਕੇ, ਸੱਭ ਰਹ ਤਕਾਇਆ ।
ਵਾਧਾ ਖਾਸ ਪੁਜਾਰੀਆਂ, ਜਿਨ੍ਹਾਂ ਹੱਥ ਉਠਾਇਆ ।
ਧੀਰਜ ਸਿੱਖਾਂ ਰਖਿਆ, ਨਹੀਂ ਜ਼ੋਰ ਵਖਾਇਆ ।
ਦੇਨ ਪੁਜਾਰੀ ਧਮਕੀਆਂ, ਸਿੱਖਾਂ ਨੂੰ ਜਾਇਆ ।
ਇਸ ਕਰ ਸੋਚੀ ਹਾਕਮਾਂ, ਏਹ ਹੁਕਮ ਚੜ੍ਹਾਇਆ ।
ਸਭੇ ਦੇਣ ਜ਼ਮਾਨਤਾਂ, ਪੁਜਾਰੀ ਆਇਆ ।
ਵਿਚ ਨ ਗੁਰੂ ਦਵਾਰ ਦੇ, ਏਹ ਵੜਨ ਕਦਾਇਆ ।
ਅੱਖੀਂ ਵਿੱਚ ਘਸੁੰਨ ਦੇ, ਰੋਵਨ ਕੁਰਲਾਇਆ ।
ਗੁਰੂ ਧਾਮ ਵੀ ਛੁਟਿਆ, ਨਹਿ ਹੱਥ ਰਹਾਇਆ ।
ਨਾਲ ਸਿੱਖਾਂ ਦੇ ਵੈਰ ਵਧਾਇਆ ॥ ੨੯ ॥

ਇਕ ਸੀ ਹੋਰ ਪੁਜਾਰੀਆਂ, ਏਹ ਗੱਲ ਕਰਾਈ ।
ਮਾਲਮਤਾ ਗੁਰਥਾਨ ਦਾ, ਸੱਭ ਰਖਿਆ ਛਪਾਈ ।
ਅੰਦਰ ਹੀ ਗੁਰਥਾਨ ਦੇ, ਇਕ ਜਗ੍ਹਾ ਬਣਾਈ ।
ਪੜਦਾ ਕਰ ਵਿੱਚ ਛੱਤ ਦੇ, ਇਕ ਛੱਤ ਜੜਾਈ ।
ਉਸਦੇ ਅੰਦਰ ਰਖਿਆ, ਸੱਭ ਮਾਲ ਉਠਾਈ ।
ਫੌਜਦਾਰੀ ਕਰ ਖ਼ਾਲਸੇ, ਹੱਥ ਲਿਆ ਹਟਾਈ ।
ਵਧ ਗਏ ਚਿੱਤ ਪੁਜਾਰੀਆਂ, ਹੁਣ ਹੋਰ ਤਕਾਈ ।

ਚੁੱਕ ਸੀ ਅਫਸਰ ਕਿਸੇ ਦੀ, ਏਹ ਸਾਚ ਸੁਣਾਈ ।
ਝਗੜਾ ਛੋੜ ਦਿਵਾਨੀਆਂ, ਚੁੱਕ ਅਰਜ਼ੀ ਪਾਈ ।
ਲੁੱਟਿਆ ਗੁਰੂ ਦੁਵਾਰ ਨੂੰ, ਸਿੱਖਾਂ ਨੇ ਆਈ ।
ਸਾਰੇ ਮਾਲ ਫਰਿਸਤ ਲਗਾਈ ।। ੩੦ ।।

ਇਕ ਦਿਨ ਸਿੱਖਾਂ ਸੋਚਿਆ, ਜਦ ਨਾਲ ਧਿਆਨੇ ।
ਝੂਠੇ ਦਾਹਿਵੇ ਲੁੱਟ ਦੇ, ਇਹ ਕਰਨ ਦਿਵਾਨੇ ।
ਅਸਾਂ ਨ ਕੁੱਝ ਵੀ ਵੇਖਿਆ, ਸਨ ਬੜੇ ਹਿਰਾਨੇ ।
ਅੰਦਰ ਗੁਰੂ ਦਵਾਰ ਦੇ, ਜਿਤਨੇ ਅਸਥਾਨੇ ।
ਵੇਖਨ ਲੱਗੇ ਸੋਧਕੇ, ਜੋ ਪੁਰਖ ਸਿਆਣੇ ।
ਇਕ ਜਗ੍ਹਾ ਨੂੰ ਵੇਖਕੇ, ਸਨ ਸ਼ੱਕ ਵਧਾਨੇ ।
ਪੜਦਾ ਡਿੱਠਾ ਗੁਪਤ ਹੀ, ਬਣਿਆ ਹਿਤ ਸਾਨੇ ।
ਸਾਰੀ ਚੀਜ਼ਾਂ ਰੱਖੀਆਂ, ਵਿੱਚ ਉਸਦੇ ਖਾਨੇ ।
ਸੱਭੇ ਤੁਰਤ ਕਢਾਈਆਂ, ਸਨ ਅਮਨ ਅਮਾਨੇ ।
ਡੁੱਬਣ ਮੂਰਖ ਬਹੁਤ ਨਿਦਾਨੇ ।। ੩੧ ।।

ਜਿਤ ਖ਼ਾਲਸੇ ਹੋ ਗਈ, ਗੁਰ ਕਿਰਪਾ ਸਾਰੀ ।
ਹੋ ਸ਼ਰਮਿੰਦੇ ਨਿਕਲੇ, ਮਤ ਮੰਦ ਪੁਜਾਰੀ ।
ਨਾਸ ਆਪਣਾ ਕਰ ਚੁੱਕੇ, ਆਪੇ ਹੰਕਾਰੀ ।
ਸਿੱਖਾਂ ਖਾਸ ਸੰਭਾਲਿਆ, ਹੁਣ ਗੁਰੂ ਦੁਵਾਰੀ ।
ਥਾਂ ਥਾਂ ਖ਼ਬਰਾਂ ਪੁੱਜੀਆਂ, ਹਰਖੇ ਨਰ ਨਾਰੀ ।
ਮਹਿਮਾ ਗੁਰ ਅਸਥਾਨ ਦੀ, ਹੋਵੇਗੀ ਭਾਰੀ ।
ਅੜੇ ਝੜੇ ਦਬ ਜਾਵੰਦੇ, ਕੋ ਕਰਨ ਖੁਆਰੀ ।
ਕਲਾ ਚੜ੍ਹੇ ਹੁਣ ਪੰਥ ਦੀ, ਸੱਭ ਕਹੈ ਪੁਕਾਰੀ ।
ਦੋਖੀ ਦੁਸ਼ਟ ਨਿਵਾਰਨੇ, 'ਸਿੰਘਾਂ ਬਲਿਧਾਰੀ ।
ਧੰਨ ਗੁਰੂ ਧੰਨ ਸਿੱਖ ਨੇ, ਜੋਧੇ ਬਲਿਕਾਰੀ ।
ਸਾਰੇ ਜਗਤ ਕਥਾ ਵਿਸਥਾਰੀ ।। ੩੨ ।। ੧੨ ।।

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੩

# ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ

ਦੋਹਰਾ : ਬਣੀ ਕਮੇਟੀ ਜਿਸ ਤਰ੍ਹਾਂ, ਪ੍ਰਬੰਧਕ ਗੁਰੂਦਵਾਰ ।
ਹੱਥ ਹਟੇ ਸਰਕਾਰ ਦਾ, ਸਿੱਖ ਸੰਭਾਲਣ ਕਾਰ ॥ ੧ ॥

ਪਉੜੀ : ਸਿੰਘਾਂ ਜ਼ੋਰ ਵਧਾ ਲਿਆ, ਉਠੇ ਗਰਜਾਕੇ ।
" ਗੁਰੂ ਧਾਮ ਨ ਛੱਡਣੇ, ਲੈ ਲੈਣ ਵਜਾਕੇ ।
" ਨੌਕਰਸ਼ਾਹੀ ਵਾਲੜਾ, ਸੱਭ ਹੱਥ ਹਟਾ ਕੇ " ।
ਖੁਲ੍ਹੇ ਹੋ ਕੇ ਆਖਿਆ, ਨਹੀਂ ਰਖਿਆ ਲੁਕਾ ਕੇ ।
ਨੌਕਰਸ਼ਾਹੀ ਸੋਚਦੀ, ਤਦ ਫ਼ਿਕਰ ਕਰਾਕੇ ।
ਜੁਗਤੀ ਕੋਈ ਨਿਕਲੇ, ਕੁੱਝ ਦਾਉ ਚਲਾਕੇ ।
ਠੰਡਾ ਹੋਵੇ ਖ਼ਾਲਸਾ, ਜੈਸੇ ਸਮਝਾਕੇ ।
ਝੋਲੀ-ਚੁੱਕਾਂ ਸੱਦਿਆ, ਤਦ ਖ਼ਾਸ ਬੁਲਾਕੇ ।
ਦੱਸੋ ਕੋਈ ਹੀਲੜਾ, ਹੁਣ ਅਕਲ ਦੁੜਾ ਕੇ ।
ਸਿੱਖ ਨ ਕਾਬੂ ਆਂਵਦੇ, ਜੁਟ ਪਏ ਅੜਾ ਕੇ ।
ਝੋਲੀ-ਚੁੱਕੋ ਕਹੋ ਸੁਣਾਕੇ ॥ ੨ ॥

ਲੰਮੀ ਸੋਚ ਵਿਚਾਰਕੇ, ਇਕ ਢੰਗ ਨਿਕਾਲਾ ।
ਮਹਾਰਾਜ ਵੀ ਸਦਿਆ, ਵਾਲੀ ਪਟਿਆਲਾ ।
ਓਨ੍ਹਾਂ ਰਸਤੇ ਰੁਕੇਗਾ, ਹੁਣ ਪੰਥ ਸੁਖਾਲਾ ।
ਗੌਰਮਿੰਟ ਦਾ ਖ਼ੈਰਖਾਹ, ਸੋ ਚੰਗਾ ਭਾਲਾ ।
ਠੰਡਾ ਕਰਸੀ ਖ਼ਾਲਸੇ, ਲਾ ਖ਼ੂਬ ਮਸਾਲਾ ।
ਨੌਕਰਸ਼ਾਹੀ ਲਗਿਆ, ਸੀ ਬਹੁਤਾ ਪਾਲਾ ।
ਝੋਲੀ-ਚੁੱਕ ਵੀ ਆਂਵਦੇ, ਕਈ ਤਿਸ ਕਾਲਾ ।
ਰਲ ਮਿਲ ਕਰਦੇ ਫੈਸਲਾ, ਸਾਰੇ ਹਿਤ ਨਾਲਾ ।
ਸਿੱਖਾਂ ਠੰਡੇ ਕਰਨ ਦਾ, ਚੰਗਾ ਉਪਰਾਲਾ ।
ਨੌਕਰਸ਼ਾਹੀ ਵਾਲੜਾ, ਰਹਿ ਬਣਿਆ ਚਾਲਾ ।
ਐਸਾ ਏਨ੍ਹਾਂ ਰਾਹ ਵਿਖਾਲਾ ॥ ੩ ॥

ਚੁਣ ਕੇ ਛੱਤੀ ਆਦਮੀ, ਸਰਕਾਰ ਪਿਆਰੇ ।
ਜੇਹੜੇ ਨੌਕਰਸ਼ਾਹੀ ਦੇ, ਵਿੱਚ ਤੁਰਨ ਇਸ਼ਾਰੇ ।
ਜੀ ਹਜ਼ੂਰ ਹੀ ਜਾਣਦੇ, ਪਰਤੱਖ ਬੁਲਾਰੇ ।
ਅਗੋਂ ਉਜ਼ਰ ਨ ਕਰਨਗੇ, ਜਦ ਹੁਕਮ ਉਚਾਰੇ ।
ਹਾਂ ਵਿੱਚ ਹਾਂ ਮਿਲਾਵੰਦੇ, ਨਾਹੀਂ ਇਨਕਾਰੇ ।
ਨੌਕਰਸ਼ਾਹੀ ਚਾਟੜੇ, ਜੋ ਚੰਗੇ ਸਾਰੇ ।
ਏਨ੍ਹਾਂ ਅਗੇ ਲਾਇਕੈ, ਲੌ ਕਾਜ ਸਵਾਰੇ ।
ਗੌਰਮਿੰਟ ਦੇ ਰਹਿਣਗੇ, ਨਿੱਤ ਸ਼ੁਕਰ ਗੁਜ਼ਾਰੇ ।
ਬਣੀ ਕਮੇਟੀ ਇਹਨਾਂ ਦੀ, ਕਰ ਸੋਚ ਵਿਚਾਰੇ ।
ਦੇਣੇ ਏਨ੍ਹਾਂ ਹੱਥ ਹੀ, ਸੱਭ ਗੁਰੂ ਦੁਵਾਰੇ ।
*ਨੌਕਰਸ਼ਾਹੀ ਮਤੇ ਚਿਤਾਰੇ ॥ ੪ ॥

ਨੌਕਰਸ਼ਾਹੀ ਆਪਣੀ, ਸੱਭ ਗੱਲ ਰਖਾਨੀ ।
ਮਹਾਰਾਜ ਦੇ ਬੈਠਿਆਂ, ਹੋਈ ਪਰਵਾਨੀ ।
ਕੈਮ ਕਮੇਟੀ ਹੋ ਗਈ, ਆਪੇ ਮਨ ਮਾਨੀ ।
ਸੌਂਪੀ ਤਿਸਦੇ ਹੱਥ ਹੀ, ਤਿਸਦੀ ਪਰਧਾਨੀ ।
ਸੱਦ ਪੁੱਛ ਨ ਪੰਥ ਦੀ, ਵਿੱਚ ਕੋਇ ਕਰਾਨੀ ।

---

* ਸੰਤ ਸੂਰਜ ਸਿੰਘ ਜੀ ਨੇ ਏਥੇ ਕੁਝ ਟਪਲਾ ਖਾਧਾ ਹੈ । ਉਸ ਸਮੇਂ ਅੰਮ੍ਰਿਤਸਰ ਤੋਂ ਨਿਕਲਦੇ 'ਪੰਥ ਸੇਵਕ' ਅਖ਼ਬਾਰ ਅਤੇ ਹੋਰ ਲਿਖ਼ਤਾਂ ਅਨੁਸਾਰ ਪੰਝੱਤਰ ਸਿੱਖ ਪ੍ਰਤਿਨਿਧ ਹਸਤੀਆਂ ਦੀ ਕਮੇਟੀ ਬਣਾ ਕੇ ਐਲਾਨ ਕਰਨ ਵਾਲੇ ਹੀ ਸਨ, ਕਿ ਭਾਈ ਜੋਧ ਸਿੰਘ ਪਟਿਆਲੇ ਪੁਜੇ ਤੇ ਲਾਹੌਰ ਗਵਰਨਰ ਨੂੰ ਮਿਲੇ । ਮਹਾਰਾਜਾ ਪਟਿਆਲੇ ਦੇ ਹਵਾਲੇ ਨਾਲ ਭਾਈ ਜੋਧ ਸਿੰਘ ਨੇ ਭੇਦ ਖੋਲਿਆ ਕਿ ਮੈਂ ਪਟਿਆਲੇ ਖ਼ਾਲਸਾ ਕਾਲਜ ਦੇ ਕਿਸੇ ਕੰਮ ਲਈ ਗਿਆ ਸੀ, ਮਹਾਰਾਜਾ ਸਹਿਬ ਨੇ ੩੬ ਮੈਂਬਰਾਂ ਦੇ ਨਾਮ ਮੈਨੂੰ ਦਿਤੇ ਤੇ ਕਿਹਾ, ਇੰਨ੍ਹਾਂ ਮੈਂਬਰਾਂ ਦੀ ਗੁਰਦੁਆਰਾ ਕਮੇਟੀ ਬਣਾ ਦਿਤੀ ਜਾਵੇ।

ਇਹ ਅਚਾਨਕ ਬਿਜ ਪੈਣ ਤੋਂ, ਕੁਝ ਚਿਰ ਸਿੱਖਾਂ ਵਿਚ ਘਬਰਾਹਟ ਰਹੀ । ਛੇਤੀ ਹੀ ਸਿਆਣਿਆਂ ਨੇ ਇਹ ਜੁਗਤ ਕੱਢ ਲਈ ਕਿ ਪਹਿਲੇ ਪੰਝੱਤਰ ਮੈਂਬਰਾਂ ਨਾਲ ਇਹ ਨਾਮ ਵੀ ਸ਼ਾਮਲ ਕਰ ਲਏ ਜਾਣ ।

ਇੰਝ ਕਰਨ ਨਾਲ ਸਾਹਮਣੇ ਆਈ ਉਲਝਣ ਖ਼ਾਲਸਾ ਪੰਥ ਦੇ ਸਿਆਣੇ ਪ੍ਰਤੀਨਿਧਾਂ ਨੇ ਹਲ ਕੀਤੀ ਸੀ । ਮਹਾਰਾਜਾ ਪਟਿਆਲਾ ਅੰਮ੍ਰਿਤਸਰ ਨਹੀਂ ਆਇਆ ਸੀ, ਨਾਹੀ ਇਹ ਨਾਮ ਮਹਾਰਾਜੇ ਦੇ ਕਿਸੇ ਆਦਮੀ ਨੇ ਪ੍ਰਗਟ ਕੀਤੇ ਸਨ ।

**ਸੰਪਾਦਕ**

ਸੌਂਪੇ ਗੁਰੂ ਦੁਵਾਰ ਨੇ, ਏਹ ਰਾੜ ਮੁਕਾਨੀ ।
ਗੌਰਮਿੰਟ ਨੇ ਦਸਿਆ, ਕੱਢ ਇਕ ਅਲਾਨੀ ।
ਹੱਥ ਹਟਾਇਆ ਹਾਕਮਾਂ, ਗੱਲ ਮਜ਼੍ਹਬੀ ਜਾਨੀ ।
ਏਹ ਸਿੱਖਾਂ ਦੀ ਚੀਜ਼ ਸੀ, ਸਿੱਖਾਂ ਸੌਂਪਾਨੀ ।
ਗੁਰੂ ਧਾਮਾਂ ਦੀ ਕਰਨਗੇ, ਆਪੇ ਰਖਵਾਨੀ ।
ਏਹ ਕਮੇਟੀ ਬੜੀ ਸਿਆਨੀ ॥ ੫ ॥

ਨੌਕਰਸ਼ਾਹੀ ਕਰ ਲਿਆ, ਸੱਭ ਮਤਲਬ ਪੂਰਾ ।
ਲਾਠੀ ਬਚ ਗਈ, ਸੱਪ ਵੀ ਮਰ ਜਾਇ ਕਰੂਰਾ ।
ਡੁੱਲ੍ਹੇ ਬੇਰਾਂ ਹੋਇ ਨ, ਕੁੱਝ ਬਾਂਡਾਂ ਊਰਾ ।
ਸਿੱਖਾਂ ਰਾਜ਼ੀ ਕਰ ਲਿਆ, ਨਹੀਂ ਰਿਹਾ ਕਸੂਰਾ ।
ਪਰ ਜੇ ਮੰਨੇ ਪੰਥ ਵੀ, ਗੁਰ ਸੇਵਕ ਸੂਰਾ ।
ਹਠੀ ਨ ਹਠ ਤੋਂ ਹਟਣਗੇ, ਜੱਗ ਵਿੱਚ ਮਸ਼ਹੂਰਾ ।
ਏਹ ਕਮੇਟੀ ਖ਼ਾਲਸੇ, ਕਦ ਹੈ ਮਨਜ਼ੂਰਾ ।
ਨੌਕਰਸ਼ਾਹੀ ਮਿਟਣ, ਇਸ ਨਾਲ ਗਰੂਰਾ ।
ਜ਼ਿਸ ਤੇ ਗੁਰੂ ਦੁਵਾਰਿਆਂ, ਵਿੱਚ ਰਹੇ ਫਤੂਰਾ ।
ਸਿੰਘਾਂ ਗੁਰਮਤ ਲੋੜਨੀ, ਗੁਰ ਧਾਮ ਜ਼ਹੂਰਾ ।
ਗੁਰੂ ਗ੍ਰੰਥ ਦੇ ਪਾਸ ਹਜ਼ੂਰਾ ॥ ੬ ॥

ਵਿਚ ਲਾਹੌਰੇ ਹੋ ਗਏ, ਏਹ ਕਾਰਜ ਸਾਰੇ ।
ਵੱਡੀ ਖੁਸ਼ੀ ਮਨਾਂਵਦੇ, ਸੱਭ ਹੀ ਸਰਦਾਰੇ ।
ਚਾਰਜ ਲੈ ਸਰਕਾਰ ਤੋਂ, ਸਨ ਉਠ ਸਿਧਾਰੇ ।
ਸੁਧਾ ਸਰੋਵਰ ਪੁੱਜਦੇ, ਵਿੱਚ ਗੁਰੂ ਦਵਾਰੇ ।
ਸੱਭ ਦੇਸਾਂ ਤੋਂ ਸੰਗਤਾਂ, ਆਈਆਂ ਹਿਤ ਧਾਰੇ ।
ਅੱਗੇ ਤਖ਼ਤ ਅਕਾਲ ਦੇ, ਸਜਿਆ ਦਰਬਾਰੇ ।
ਲੱਗੇ ਖੋਲ ਸੁਨਾਂਵਣੇ, ਤਿਸ ਦੇ ਵਿੱਚ ਕਾਰੇ ।
ਹੁੰਦੇ ਜੋਇ ਲਾਹੌਰ ਸੀ, ਸਾਰੇ ਵਰਤਾਰੇ ।
ਲੈਣ ਹੇਤ ਪਰਵਾਨਗੀ, ਹੁਣ ਨਾਲ ਵਿਚਾਰੇ ।
ਪਹਿਲਾਂ ਕਰ ਅਰਦਾਸ ਨੂੰ, ਗੁਰਵਾਕ ਉਚਾਰੇ ।
ਸਤਿਗੁਰ ਸਾਚਾ ਦਏ ਕਰਾਰੇ ॥ ੭ ॥

ਵਿਛੜਿਆਂ ਮੇਲੇ ਪ੍ਰਭੁ, ਗੁਰਵਾਕ ਸੁ ਆਵੇ ।
ਸੰਗਤ ਸਾਰੀ ਸੁਣਦਿਆਂ, ਬਹੁਤੀ ਹਰਖਾਵੇ ।

ਸਦੀਓਂ ਉਤੇ ਥੋੜ੍ਹ ਹੀ, ਕੁੱਝ ਸਮਾਂ ਬਤਾਵੇ ।
ਏਹ ਨਜ਼ਾਰਾ ਖ਼ਾਲਸੇ, ਸਤਿਗੁਰ ਦਰਸਾਵੇ ।
ਅੱਜ ਦਿਹਾੜਾ ਭਾਗ ਦਾ, ਸੱਭ ਹੀ ਮੁੱਖ ਗਾਵੇ ।
ਹੋਇ ਇਕਤ੍ਰ ਖ਼ਾਲਸਾ, ਗੁਰਮਤੇ ਸੁਧਾਵੇ ।
ਕਾਰਜ ਅਪਨੇ ਆਪ ਹੀ, ਸੱਭ ਸਿਰੈ ਚੜ੍ਹਾਵੇ ।
ਕਰੈ ਸਹੈਤਾ ਸਤਿਗੁਰੂ, ਹੀ ਢਿੱਲ ਲਗਾਵੇ ।
ਪਰਾਧੀਨਤਾ ਛੱਡ ਕੇ, ਆਜ਼ਾਦ ਕਰਾਵੇ ।
ਘਰ ਦੀ ਕਰੈ ਸੰਭਾਲ ਹੁਣ, ਰਣ ਵਿੱਚ ਗਜਾਵੇ ।
ਆਪ ਸਤਿਗੁਰੂ ਫਤੇ ਦੁਆਵੇ ॥ ੪ ॥

ਉਠੇ ਸਿੰਘ ਨਿਹਾਲ ਤਾਂ, ਪਟਿਆਲੇ ਵਾਸੀ ।
ਅਹਿਲਕਾਰ ਮਹਾਰਾਜ ਦਾ, ਖੁਸ਼-ਤਬਾ ਬਿਲਾਸੀ ।
ਉਸ ਨੇ ਉਠਣਸਾਰ ਹੀ, ਬਾਣੀ ਪਰਗਾਸੀ ।
" ਮਹਾਰਾਜ ਨੇ ਖ਼ਾਲਸਾ, ਇਹ ਮੋਹਿ ਕਿਹਾ ਸੀ " ।
ਹਾਲਤ ਸਾਰਾ ਦੇਵੰਦਾ, ਸੋ ਖੋਲ ਬਤਾਸੀ ।
" ਗੌਰਮਿੰਟ ਨੇ ਆਪ ਨੂੰ, ਹੁਣ ਵੇਖ ਲਿਆ ਸੀ ।
" ਛੱਡ ਦਿੱਤੇ ਗੁਰਧਾਮ ਨੇ, ਕਰ ਆਪ ਦਇਆ ਸੀ ।
" ਥਾਪ ਕਮੇਟੀ ਓਸ ਨੇ, ਏਹ ਕੰਮ ਕਇਆਂ ਸੀ ।
" ਕੰਮ ਕਰੈ ਗੁਰਦਵਾਰਿਆਂ, ਹੁਣ ਦਿੱਸ ਪਇਆ ਸੀ " ।
ਮਹਾਰਾਜ ਨੇ ਘੱਲਿਆ, ਨਹੀਂ ਸ਼ੰਕ ਰਿਹਾ ਸੀ ।
ਕਾਰਜ ਪੂਰਾ ਆਨ ਥਿਆ ਸੀ ॥ ੯ ॥

" ਮਹਾਰਾਜ ਨੇ ਤੁਰਦਿਆਂ, ਇਹ ਗਿਰਾ ਬਖਾਨੀ ।
" ਪਾਸ ਪੰਥ ਦੇ ਆਖਣਾ, ਜਾ ਮੋਹਿ ਜ਼ਬਾਨੀ ।
" ਮੈਂ ਹਾਂ ਸੇਵਕ ਪੰਥ ਦਾ, ਹੈ ਸਾਚੀ ਬਾਨੀ ।
" ਤਨ, ਮਨ, ਧਨ ਸੱਭ ਆਪ ਦਾ, ਨਹੀਂ ਸ਼ੰਕ ਰਖਾਨੀ ।
" ਗੌਰਮਿੰਟ ਨੇ ਪੰਥ 'ਤੇ, ਬਹੁਤ ਦਇਆ ਕਮਾਨੀ ।
" ਸੌਂਪੇ ਗੁਰੂ ਦਵਾਰ ਨੇ, ਸਿੱਖਾਂ ਨੂੰ ਜਾਨੀ ।
" ਏਹ ਕਮੇਟੀ ਓਸ ਨੇ, ਹੈ ਆਪ ਟਿਕਾਨੀ ।
" ਸਾਰੇ ਸਿਖ ਸ਼ਰੀਫ ਜੋ, ਇਸ ਦੇ ਵਿੱਚ ਆਨੀ ।
" ਏਹ ਨੇਕੀ ਸਰਕਾਰ ਦੀ, ਨਹੀਂ ਕਦੇ ਭੁਲਾਨੀ ।

" ਜਥੇਦਾਰ ਮਹਾਰਾਜ ਹੈ, ਇਸ ਦਾ ਸੁਖਦਾਨੀ ।
" ਕਰੋ ਖ਼ਾਲਸਾ ਜੀ ਪਰਵਾਨੀ " ।। ੧੦ ।।

ਗੌਰਮਿੰਟ ਦੀ ਰੱਜਕੇ, ਬਹੁ ਉਸਤਤ ਗਾਏ ।
ਪਿਛੋਂ ਸੱਭ ਹੀ ਮੈਂਬਰਾਂ, ਤਿਨ ਨਾਮ ਸੁਨਾਏ ।
ਬਹੁਤੇ ਵਿੱਚ ਰਿਆਸਤੀ, ਕੁੱਝ ਦੂਜੇ ਆਏ ।
ਸਾਰੇ ਜੀ-ਹਜ਼ੂਰੀਏ, ਸਨ ਵਿੱਚ ਧਰਾਏ ।
ਇਕ ਦੋ ਕੌਮੀ ਸੇਵਕਾਂ, ਵਿੱਚ ਨਾਮ ਦਿਸਾਏ ।
ਲੋਕਾਂ ਸੁਣਦੇ ਸਾਰ ਹੀ, ਬਹੁ ਚਿੱਤ ਡੁਲਾਏ ।
ਇਕ ਪੰਜਾਬੀ ਗੱਲ ਜੋ, ਪੂਰੀ ਘਟ ਜਾਏ ।
ਨੱਕੋਂ ਪੂੰਹਜੇ ਗੱਲ੍ਹ ਨੂੰ, ਮਲਿਆਂ ਸੁੱਖ ਪਾਏ ।
ਰਹਿ ਗਈ ਆਸ ਸੁਧਾਰ ਦੀ, ਜੇ ਏਹ ਰਹਾਏ ।
ਇਕੋ ਸਿੰਘ ਅਰੂੜ ਸੀ, ਹੁਣ ਛੇਤੀ ਭਾਏ ।
ਪੰਥ ਨ ਏਨ੍ਹਾਂ ਕਿਵੇਂ ਮਨਾਏ ।। ੧੧ ।।
ਕਈ ਪਿਆਰੇ ਗੁਰੂ ਦੇ, ਨਹੀਂ ਚੁੱਪ ਰਹਾਏ ।
ਉਠੇ ਵਿੱਚ ਦਿਵਾਨ ਦੇ, ਨਿਰਝੱਕ ਬੁਲਾਏ ।
ਸ਼ੇਰਾਂ ਵਾਗੂੰ ਗੱਜਕੇ, ਏਹ ਬਚਨ ਸੁਨਾਏ ।
" ਗੌਰਮਿੰਟ ਕੀ ਅਸਾਂ 'ਤੇ, ਇਹ ਸਾਨ ਕਰਾਏ ।
" ਗੁਰੂ ਥਾਨ ਸੀ ਚਿਰਾਂ ਤੋਂ, ਜਿਸ ਰੱਖੇ ਦਬਾਏ ।
" ਹੱਥੋਂ ਨਹੀਂ ਸੀ ਛੱਡਦੀ, ਸਨ ਜੱਫੇ ਪਾਏ ।
" ਛੱਡਣ ਵੇਲੇ ਫੇਰ ਵੀ, ਵਿੱਚ ਲੱਤ ਅੜਾਏ ।
" ਚੁਣ ਲਏ ਜੀ-ਹਜ਼ੂਰੀਏ, ਉਪਕਾਰ ਕਮਾਏ ।
" ਥਾਪ ਕਮੇਟੀ ਓਸ ਥਾਂ, ਇਹ ਦਾਉ ਕਢਾਏ ।
" ਕਿਹਾ ਪੰਥ ਦਾ ਸੀਸ ਟਿਕਾਏ " ।। ੧੨ ।।

" ਏਹ ਹੈ ਪੰਥਕ ਮਾਮਲਾ, ਸੋ ਪੰਥ ਸੰਭਾਲੇ ।
" ਗੌਰਮਿੰਟ ਦਾ ਦਖ਼ਲ ਕੀ, ਜੋ ਘੜੇ ਮਸਾਲੇ ।
" ਆਪੇ ਪੰਥ ਨਿਬੇੜਸੀ, ਗੁਰਮਤ ਦੇ ਚਾਲੇ ।
" ਚੁਣੇ ਕਮੇਟੀ ਪੰਥ ਹੀ, ਕਰ ਸੋਚ ਖਿਆਲੇ ।
" ਸੋਈ ਗੁਰੂ ਦੁਵਾਰਿਆਂ, ਹਲ ਕਰੈ ਸੁਵਾਲੇ ।
" ਮਹਾਰਾਜ ਪਰਧਾਨਗੀ, ਨਹੀਂ ਸਕਦੇ ਪਾਲੇ ।

" ਐਸੇ ਕੰਮ ਚਲਾਨਗੇ, ਰਹਿਕੇ ਪਟਿਆਲੇ " ।
ਕਈ ਸਿੱਖਾਂ ਨੇ ਉਠਕੇ ਏਹ ਪ੍ਰਸ਼ਨ ਉਠਾਲੇ ।
ਇਸ ਵਿੱਚ ਹਿੱਸੇ ਬੀਬੀਆਂ, ਬੀ ਲਏ ਸੁਖਾਲੇ ।
ਸੱਚ ਸੱਚ ਹੀ ਪੰਥ ਨੇ, ਨਿਜ ਰੰਗ ਵਖਾਲੇ ।
ਸਿੰਘ ਉਠਣਗੇ ਗੁਰ ਦੇ ਬਾਲੇ ॥ ੧੩ ॥

ਤਿੰਨ ਰੋਜ਼ ਦੀਵਾਨ ਸੀ, ਏਹ ਖੂਬ ਸਜਾਂਦੇ ।
ਆਪੋ ਆਪਣੇ ਚਿੱਤ ਦੇ, ਸੱਭ ਹਾਲ ਸੁਣਾਂਦੇ ।
ਦਿਲ ਤੋਂ ਨੇਕੀ ਪੰਥ ਦੀ, ਹਿਤ ਪਏ ਬੁਲਾਂਦੇ ।
ਨਿਕੇ ਵੱਡੇ ਅਕਲ ਦੇ, ਸੱਭ ਤੀਰ ਚਲਾਂਦੇ ।
ਓੜਕ ਨੂੰ ਏਹ ਫੈਸਲੇ, ਹਨ ਪੱਕ ਪਕਾਂਦੇ ।
" ਛੱਤੀ ਰਹਿਸਨ ਮੈਂਬਰਾਂ, ਜੋ ਏਹ ਬਣਾਂਦੇ ।
" ਛੱਤੀ ਹੋਰ ਰਲਾਵਣੇ, ਏਹ ਸੱਭ ਨੂੰ ਭਾਂਦੇ ।
" ਅੰਮ੍ਰਿਤਸਰ ਗੁਰਧਾਮ ਦੀ, ਸੇਵਾ ਭੁਗਤਾਂਦੇ ।
" ਤਰਨਤਾਰਨ ਸੁ ਨਾਲ ਹੀ, ਗੁਰਧਾਮ ਰਲਾਂਦੇ ।
" ਤੀਜਾ ਬਿਰਧ ਅਟਲ ਜੀ, ਨਹੀਂ ਜੁਦਾ ਰਹਾਂਦੇ " ।
ਸਭੈ ਸਮਤੀ ਏਹ ਜਤਾਂਦੇ ॥ ੧੪ ॥

ਜ਼ਿਲ੍ਹੇਵਾਰ ਪੜਤਾਲ ਕੇ, ਏਹ ਕਾਰਜ ਕਰਨਾ ।
ਗਿਣਤੀ ਸਿੱਖਾਂ ਵੇਖ ਕੇ, ਰੱਖ ਗੁਰ ਦਾ ਪਰਨਾ ।
ਇਕ ਸੌ ਤੇ ਚਾਰ ਹੈ, ਤਿਸ ਅੰਦਰ ਭਰਨਾ ।
ਗੁਰੂ ਧਾਮ ਸੱਭ ਹਿੰਦ ਦੇ, ਸਾਂਭੇ ਰੱਖ ਸਰਨਾ ।
ਠੰਡਾ ਤੱਤਾ ਏਸ ਨੇ, ਸੱਭ ਆਪੇ ਜਰਨਾ ।
ਗੁਰਧਾਮਾਂ ਦੀ ਸੇਵ ਤੇ, ਭਵਸਾਗਰ ਤਰਨਾ ।
ਗੁਰਮੱਤਾਂ ਪਰਚਾਰਕੇ, ਮਨਮੱਤਾਂ ਹਰਨਾ ।
ਮੈਂਬਰ ਸੋਈ ਬਣੇਗਾ, ਜਿਸ ਗੁਰੂ ਤੋਂ ਡਰਨਾ ।
ਜੋ ਬਿਮੁਖ ਹੋਇ ਗੁਰੂ ਤੋਂ, ਮਰ ਨਰਕੇ ਪਰਨਾ ।
ਇਕ ਜ਼ਬਾਨ ਹੋ ਸਾਰਿਆਂ, ਹੈ ਏਹੋ ਵਰਨਾ ।
ਸਤਿਗੁਰ ਪੂਰਾ ਨਿਤ ਸਿਮਰਨਾ ॥ ੧੫ ॥

ਜਦੋਂ ਕਮੇਟੀ ਹੋ ਗਈ, ਬਣਨੀ ਪਰਵਾਨੇ ।
ਮੈਂਬਰ ਇਕ ਸੌ ਚਾਰ ਦੀ, ਸੱਭ ਕਹੇਂ ਸਿਆਣੇ ।

ਬੁੰਗੇ ਤਖਤ ਅਕਾਲ ਤੋਂ, ਤਿਹ ਹੁਕਮ ਚੜ੍ਹਾਨੇ ।
ਮੈਂਬਰ ਸੋਈ ਹੋ ਸਕੇ, ਏਹ ਨਿਸਚਾ ਜਾਣੇ ।
ਰਹਿਤ ਗੁਰੂ ਦੀ ਰੱਖਦਾ, ਨਿਤਨੇਮ ਕਰਾਨੇ ।
ਪਹਿਲਾਂ ਕਰ ਪੜਤਾਲ ਨੂੰ, ਤਦ ਨਾਮ ਲਿਖਾਣੇ ।
ਆਪੋ ਆਪਣੇ ਜ਼ਿਲੇ ਤੋਂ, ਸੱਭ ਕਰੋ ਬਤਾਣੇ ।
ਵਖੋ ਵਖ ਰਿਆਸਤਾਂ, ਕਰ ਦਿਓ ਬਖ਼ਾਨੇ ।
ਜਥਾ ਫੇਰ ਪੜਤਾਲਿਆ, ਕਰ ਸੋਧ ਮਹਾਨੇ ।
ਲੱਗੇ ਨਾਮ ਲਿਖਾਵਣੇ, ਨਹੀਂ ਢਿੱਲ ਲਗਾਨੇ ।
ਹੁਣ ਅੱਗੇ ਦੇ ਕਰੋ ਧਿਆਨੇ ॥ ੧੬ ॥

ਪੰਜ ਸਿੰਘਾਂ ਦਾ ਹੋ ਗਿਆ, ਇਕ ਜਥਾ ਤਿਆਰਾ ।
ਸੋਧ ਸਾਰਿਆਂ ਕਰੇਗਾ, ਗੁਰਮਤ ਅਨੁਸਾਰਾ ।
ਸੁੰਦਰ ਸਿੰਘ ਮਜੀਠੀਆ, ਜੋ ਹੈ ਸਰਦਾਰਾ ।
ਸੋ ਪ੍ਰਧਾਨ ਵਿਚਾਰਿਆ, ਕਰ ਸ਼ੱਕੀ ਡਾਰਾ ।
ਪਰ ਤਿਸੈ ਲੰਬੀ ਸੋਚ ਕੇ, ਇਹ ਕੀਆ ਵਿਹਾਰਾ ।
ਮਾਫੀ ਮੰਗੀ ਪੰਥ ਤੋਂ, ਗਲ ਅੰਚਲ ਡਾਰਾ ।
ਜਿਸ ਕਰ ਉਸਦਾ ਹੋਵੰਦਾ, ਜੱਸ ਬਹੁਤਾ ਸਾਰਾ ।
ਜਥੇਦਾਰ ਸੋ ਥਾਪਿਆ, ਲਖ ਨੀਵਾਂ ਭਾਰਾ ।
ਵੇਖੋ ਨੀਵੇਂ ਹੋਇ ਕੈ, ਕਿਆ ਕਾਜ ਸਵਾਰਾ ।
ਭੇਤ ਨ ਲੱਭਾ ਕਿਸੇ ਨੂੰ, ਕੀ ਇਸ ਵਿੱਚ ਕਾਰਾ ।
ਚੰਦ ਚੜ੍ਹੇਗਾ ਅੰਤੁ ਨਿਆਰਾ ॥ ੧੭ ॥

ਇਸ ਕਰ ਸੱਭਨਾਂ ਹੋ ਗਈ, ਚੰਗੀ ਤਕੜਾਈ ।
ਸੋਈ ਨਾਮ ਲਿਖਾਵੰਦਾ, ਜੋ ਰਹਿਤ ਰਖਾਈ ।
ਨਿਤਨੇਮ ਨੂੰ ਪਾਲਦਾ, ਉਰ ਪ੍ਰੇਮ ਲਗਾਈ ।
ਬਣੀ ਕਮੇਟੀ ਸ਼ੁੱਧ ਹੈ, ਨਹਿ ਗੜਬੜ ਕਾਈ ।
ਤੀਜੇ ਦਿਨ ਨੂੰ ਹੋਰ ਹੀ, ਇਕ ਰੰਗ ਦਿਸਾਈ ।
ਸੁੰਦਰ ਸਿੰਘ ਸਰਦਾਰ ਨੇ, ਆ ਬਿਨਤੀ ਗਾਈ ।
" ਮੈਥੋਂ ਇਹ ਪ੍ਰਧਾਨਗੀ, ਨਹਿ ਨਿਭਣੀ ਭਾਈ " ।
ਦੇ ਅਸਤੀਫਾ ਤੁਰਤ ਹੀ, ਨਹੀਂ ਦੇਰ ਕਰਾਈ ।
ਹੱਕੇ ਬੱਕੇ ਰਹਿ ਗਏ, ਸੱਭ ਏਹ ਤਕਾਈ ।

ਗੱਲਾਂ ਕਈ ਵਿਚਾਰਦੇ, ਚਿਤ ਖਿਆਲ ਉਠਾਈ ।
ਅਸਲ ਗੱਲ ਨ ਕਿਸੈ ਲਖਾਈ ॥ ੧੮ ॥

ਸੁੰਦਰ ਸਿੰਘ ਸਰਦਾਰ ਦੀ, ਹੁਣ ਤੁਰੀ ਕਹਾਣੀ ।
ਜਗ੍ਹਾ ਜਗ੍ਹਾ ਸਿੰਘ ਸੋਚਦੇ, ਕਰ ਕਰ ਉਨਮਾਨੀ ।
" ਦੇ ਅਸਤੀਫ਼ਾ ਤੁਰਤ ਕਿਉਂ, ਛੋਡੀ ਪਰਧਾਨੀ ।
" ਕੀ ਸੇਵਾ ਗੁਰਦੁਵਾਰਿਆਂ, ਨਹੀਂ ਕਰਨ ਸੁਖਾਨੀ ।
" ਕਈ ਦਿਨਾਂ ਤੋਂ ਲੀਡਰੀ, ਕਰ ਰਿਹਾ ਮਹਾਨੀ ।
" ਇਸ ਦੇ ਵਿੱਚ ਕੁੱਝ ਗੱਲ ਹੈ, ਨਹੀਂ ਜਾਇ ਪਛਾਣੀ " ।
ਜਾਨਣ ਵਾਲੇ ਜਾਨਦੇ, ਏਹ ਸਾਚੀ ਬਾਣੀ ।
ਆਸ ਲੱਗੀ ਕੁਝ ਹੋਰ ਹੀ, ਗੁਰ ਸੇਵ ਨਾ ਭਾਨੀ ।
ਰਾਜ਼ੀ ਕਰ ਲਿਆ ਕੌਮ ਨੂੰ, ਮੰਗ ਮਾਫੀ ਆਨੀ ।
ਜਿਸ ਤੇ ਕਾਰਜ ਸੌਰਨਾਂ, ਏਹੋ ਗੱਲ ਜਾਨੀ ।
ਮਿਲੇ ਵਜੀਰੀ ਹੁਨ ਮਨਮਾਨੀ ॥ ੧੯ ॥

ਜਥੇਦਾਰ ਜਦ ਹਟ ਗਿਆ, ਹੋ ਜਾਇ ਕਨਾਰੇ ।
ਹੁਣ ਰਲ ਕੌਮੀ ਸੇਵਕਾਂ, ਗੁਰਮਤੇ ਵਿਚਾਰੇ ।
ਲੀਡਰ ਜੋ ਸਨ ਕੁਦਰਤੀ, ਹੋ ਗਏ ਨਿਕਾਰੇ ।
ਕੌਮੀ ਸੇਵਾ ਕਠਨ ਹੈ, ਨਹੀਂ ਕੰਮ ਸੁਖਾਰੇ ।
ਦੇ ਦੇ ਧੋਖੇ ਪੰਥ ਨੂੰ, ਰਹਿ ਡੀਗਾਂ ਮਾਰੇ ।
ਲੈ ਲੈ ਨਾਮ ਸ਼ਹੀਦੀਆਂ, ਕਰ ਸਵਾਰਥ ਭਾਰੇ ।
ਹੁਣ ਨਹੀਂ ਐਸੇ ਲੋੜੀਏ, ਏਹ ਸਮੇਂ ਨਿਆਰੇ ।
ਹੁਣ ਸੇਵਕ ਨਿਰਮਾਨ ਜੋ, ਕਰ ਹੈਂ ਪਰਚਾਰੇ ।
ਝੋਲੀ ਚੁੱਕ ਤੇ ਚਾਪਲੂਸ, ਨਾਹੀਂ ਦਰਕਾਰੇ ।
ਜਾਨ ਤਲੀ ਜੋ ਰੱਖਦੇ, ਗੁਰਸਿੱਖ ਪਿਆਰੇ ।
ਹੰਸ ਪਾਣੀਓ ਦੁੱਧ ਨਿਤਾਰੇ ॥ ੨੦ ॥

ਸੁੰਦਰ ਸਿੰਘ ਸਰਦਾਰ ਜੋ, ਗੁਰ ਜੀ ਦਾ ਪਿਆਰਾ ।
ਗੜ੍ਹੀਆ ਰਾਮ ਸਦਾਵੰਦਾ, ਮਰ ਸੁਧਾ ਅਗਾਰਾ ।
ਸਾਂਤ ਰੂਪ ਗੁਰ ਭਗਤ ਹੈ, ਗੁਣਵੰਤ ਅਪਾਰਾ ।
ਜੱਸਾ ਸਿੰਘ ਸਰਦਾਰ ਦੀ, ਹੈ ਬੰਸ ਮਝਾਰਾ ।
ਭੌਰਾ ਗੁਰ ਦੇ ਚਰਨ ਦਾ, ਮਸਤਾਨਾ ਭਾਰਾ ।
ਰਾਗ ਦਵੈਖੋਂ ਬਾਹਰਾ, ਸੱਭ ਦਾ ਹਿਤਕਾਰਾ ।

ਸੇਵਾ ਗੁਰ ਦੀ ਲੋੜਦਾ, ਨਿਰ ਦੇਤ ਸੁਵਾਰਾ ।
ਮੈਨੇਜਰ ਸੀ ਥਾਪਿਆ, ਤਿਸ ਨੂੰ ਸਰਕਾਰਾ ।
ਸੋਈ ਕਮੇਟੀ ਮੰਨਿਆਂ, ਪਰਧਾਨ ਵਿਚਾਰਾ ।
ਸੀ ਨਿਰਮਾਨ ਸਦੀਵ ਹੀ, ਨਾਹੀਂ ਹੰਕਾਰਾ ।
ਸੇਵਾ ਕਰਸੀ ਪ੍ਰੇਮ ਸੁਧਾਰਾ ॥ ੨੧ ॥

ਸੱਭ ਬਿਧ ਪੂਰੀ ਹੋ ਗਈ, ਹੁਨ ਕਾਰਗੁਜ਼ਾਰੀ ।
ਲੱਗੀ ਸੀ ਗੁਰਧਾਮ ਦੀ, ਹੋਵਨ ਇਕ ਸਾਰੀ ।
ਪੰਜ ਨਿਕਾਲੇ ਤੁਰਤ ਹੀ, ਫੜ ਓਹ ਪੁਜਾਰੀ ।
ਵਿਚ ਹਰਿਮੰਦਰ ਕਰ ਰਹੇ, ਜੋ ਸਨ ਬਦਕਾਰੀ ।
ਖੋਟੇ ਖਰੇ ਪਛਾਣਦੀ, ਹੁਣ ਆਈ ਵਾਰੀ ।
ਵਿਚ ਹਰਿ ਮੰਦਰ ਖ਼ਾਲਸੇ, ਏਹ ਰੀਤ ਬਿਥਾਰੀ ।
ਕੋਈ ਨ ਅੰਦਰ ਆਂਵਦਾ, ਖੋਟਾ ਬਿਭਚਾਰੀ ।
ਸਚੁ ਥਾਨ ਗੁਰ ਸੋਭਦਾ, ਹੁਣ ਅਪਰ ਅਪਾਰੀ ।
ਸਤਿਗੁਰ ਆਪ ਸੁਵਾਰਿਆ, ਬਹੁ ਕਿਰਪਾਧਾਰੀ ।
ਹੁਣ ਚੱਲ ਵੇਖੋ ਬਾਹਰ ਦੇ, ਜੋ ਗੁਰੂ ਦੁਵਾਰੀ ।
ਏਹ ਕਮੇਟੀ ਗੱਲ ਵਿਚਾਰੀ ॥ ੨੨ ॥ ੧੩ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੪

# ਬਾਬੇ ਦੀ ਬੇਰ ਸਾਹਿਬ

**ਦੋਹਰਾ :** ਜਿਉਂ ਬਾਬੇ ਦੀ ਬੇਰ'ਤੇ, ਸਿੰਘ ਪੁਜਦੇ ਜਾਇ ।
ਹੋਣਾ ਖ਼ੂਬ ਮੁਕਾਬਲਾ, ਸੋ ਸੱਭ ਦਿਆਂ ਸੁਨਾਇ ।। ੧ ।।

**ਪਉੜੀ :** ਸ੍ਰੀ ਗੁਰੂ ਨਾਨਕ ਦੇਵ ਜੀ, ਲੋਕਾਂ ਹਿਤਕਾਰੀ ।
ਹਿੰਦੂ ਮੁਸਲਮਾਨ ਲੋ, ਸੱਭ ਦੁਨੀਆਂ ਪਿਆਰੀ ।
ਕੱਟੇ ਬੰਧਨ ਸਾਰਿਆਂ, ਇਕੋ ਅਨੁਸਾਰੀ ।
ਸੱਭੈ ਜਾਨਣ ਆਪਣਾ, ਕਰ ਸ਼ਰਧਾ ਭਾਰੀ ।
ਸਤਿਗੁਰ ਸੱਚਾ ਪਾਤਸ਼ਾਹ, ਵੱਡਾ ਉਪਕਾਰੀ ।
ਦੋ ਤਿੰਨ ਚੱਕਰ ਲਾਇਕੇ, ਸ੍ਰਿਸ਼ਟੀ ਹੀ ਤਾਰੀ ।
ਇਕ ਅਕਾਲ ਜਪਾਵੰਦੇ, ਕਰਕੇ ਪਰਚਾਰੀ ।
ਵਹਿਮ ਨ ਛੱਡੇ ਕਿਸੇ ਦੇ, ਏਹ ਖ਼ੂਬੀ ਭਾਰੀ ।
ਕਲਿਜੁਗ ਅੰਦਰ ਆਂਵਦੇ, ਪੂਰਨ ਅਵਤਾਰੀ ।
ਘੱਲੇ ਆਪ ਆਕਾਲ ਨੇ, ਦੇ ਜੁੰਮੇਵਾਰੀ ।
ਧੰਨ ਸਤਿਗੁਰ ਮੈਂ ਬਲਿਹਾਰੀ ।। ੨ ।।

ਪੁਜੇ ਕੋਟ ਸਿਆਲ ਜਾਂ, ਦੌਰੇ ਇਕ ਵਾਰੀ ।
ਮੂਲਾ ਏਥੇ ਲਾਲਚੀ, ਤਿਸ ਹੇਤ ਉਧਾਰੀ ।
ਦੂਜਾ ਹਮਜ਼ਾਗੌਸ ਸੀ, ਵੱਡਾ ਹੰਕਾਰੀ ।
ਸਤਿਗੁਰ ਦੁਹਾਂ ਉਧਾਰਨਾ, ਏਹ ਮਨਸ਼ਾ ਧਾਰੀ ।
ਬੈਠੇ ਨਗਰੋਂ ਬਾਹਰ ਆਇ, ਥਾਂ ਖ਼ੂਬ ਨਿਹਾਰੀ ।
ਨੇੜੇ ਹਮਜ਼ਾਗੌਸ ਦੇ, ਗੁਰ ਆਸਣ ਮਾਰੀ ।
ਹੇਠਾਂ ਬੇਰੀ ਇਕ ਦੇ, ਧਰ ਪੂਜੇ ਸਾਰੀ ।
ਹੁਣ ਤੀਕਰ ਸੋ ਦਿਸਦੀ, ਮਨਮੋਹਨ ਹਾਰੀ ।
ਸੁੰਦਰ ਓਥੇ ਬਣ ਰਿਹਾ, ਅੱਜ ਗੁਰੂਦੁਵਾਰੀ ।
ਨਾਲ ਓਸ ਅਸਥਾਨ ਦੇ, ਹੈ ਵਿਰਸਾ ਭਾਰੀ ।
ਹੈ ਪ੍ਰਸਿੱਧ ਜਗਤ ਵਿਚਕਾਰੀ ।। ੩ ।।

ਸੀ ਸ਼ਹੀਦਾਂ ਮਿਸਲ ਦਾ, ਉਘਾ ਸਰਦਾਰਾ ।
ਸੱਚਾ ਸਿਖ ਸਦਾਵੰਦਾ, ਗੁਰ ਸੇਵਕ ਭਾਰਾ ।
ਰਹਿੰਦਾ ਕੋਟਸਿਆਲ ਸੀ, ਸ਼ਾਹੀ ਵਰਤਾਰਾ ।
ਨਾਲ ਏਸ ਅਸਥਾਨ ਦੇ, ਬਦਲੇ ਉਪਕਾਰਾ ।
ਵਿਰਸਾ ਸੋਈ ਲਗਾਂਵਦਾ, ਬਹੁ ਚਿਤ ਉਦਾਰਾ ।
ਲੰਗਰ ਚੱਲੇ ਗੁਰੂ ਕਾ, ਖ਼ਾਵੈ ਨਰ ਨਾਰਾ ।
ਪਹਿਲਾਂ ਰਹੇ ਮਹੰਤ ਵੀ, ਚੰਗੇ ਗੁਣਵਾਰਾ ।
ਓੜਕ ਸਿੰਘ ਪ੍ਰੇਮ ਸੀ, ਬਹੁ ਨੇਕ ਅਚਾਰਾ ।
ਧਰਮ ਮੂਰਤੀ ਦਿਸਦਾ, ਗੁਰਮਤ ਪਿਆਰਾ ।
ਲੰਗਰ ਲਾਈ ਰੱਖਦਾ, ਨਹੀਂ ਸ਼ੰਕਾ ਧਾਰਾ ।
ਸਦਾ ਸਰਬ ਹਿਤ ਵਰਤਣਹਾਰਾ ॥ ੪ ॥

ਕੀਤਾ ਸਿੰਘ ਪ੍ਰੇਮ ਨੇ, ਇਕ ਰੋਜ਼ ਧਿਆਨਾ ।
ਤਦ ਹੀ ਸਿੰਘ ਹਰਨਾਮ ਨੂੰ, ਨਿਜਥਾਨ ਟਿਕਾਨਾ ।
ਚੰਗਾ ਓਸ ਖਿਆਲ ਸੀ, ਦਿਸੈ ਗੁਣਵਾਨਾ ।
ਕਾਲ ਬਲੀ ਸਿਰ ਓਸਦੇ, ਆ ਤੁਰਤ ਗਜਾਨਾ ।
ਪਿਛੇ ਲੜਕਾ ਓਸਦਾ, ਰਹਿ ਗਿਆ ਨਾਦਾਨਾ ।
ਗੱਦੀ ਓਸ ਬਿਠਾਲਦੇ, ਕੁੱਝ ਲੋਕ ਪਛਾਨਾ ।
ਕੀ ਓਹ ਕਾਰਜ ਕਰ ਸਕੇ, ਨਹੀਂ ਕਛੂ ਗਿਆਨਾ ।
ਕੰਮ ਵਿਗੜਿਆ ਆਣਕੇ, ਤਦ ਗੁਰ ਅਸਥਾਨਾ ।
ਮਚਨ ਲੱਗੀ ਖੇਡ ਹੁਣ, ਆ ਬਣੇ ਬਹਾਨਾ ।
ਲੋਕ ਵੇਖ ਕੇ ਹੋਣ ਹਿਰਾਨਾ ॥ ੫ ॥

ਛੋਟੇ ਏਸ ਮਹੰਤ ਦੀ, ਜੋ ਹੈਸੀ ਮਾਈ ।
ਫਿਕਰ ਪੈ ਗਿਆ ਓਸ ਨੂੰ, ਰਹੀ ਸੋਚ ਦੁੜਾਈ ।
ਪੈਸਾ ਜੋਇ ਜਗੀਰ ਦਾ, ਨਹੀਂ ਬ੍ਰਿਥਾ ਜਾਈ ।
ਲਿਆ ਕੰਮ ਹੱਥ ਆਪਣੇ, ਨਹੀਂ ਸਕੇ ਚਲਾਈ ।
ਹੋਰ ਸੁੱਝੀ ਹੁਣ ਆਣਕੇ, ਉਸ ਨੂੰ ਚਤਰਾਈ ।
ਜਿਉਂ ਜਿੰਦਾਂ ਹੱਥ ਡੋਗਰੇ, ਸੱਭ ਵਾਗ ਫੜਾਈ ।
ਨਾਸ ਕਰ ਲਿਆ ਆਪਣਾ, ਪਿਛੋਂ ਪਛੋਤਾਈ ।
ਸੋਈਓ ਰਸਤਾ ਇਸ ਨੇ, ਹੁਣ ਫੜਿਆ ਆਈ ।

ਵੈਰੀ ਜਾਣਿਆਂ ਪੰਥ ਨੂੰ, ਹੈ ਬੁੱਧ ਨਸਾਈ ।
ਨਾਰਦ ਨੱਚਿਆ ਆਣਕੇ, ਸਿਰ ਕਲਹਿ ਚੜ੍ਹਾਈ ।
ਕਰਨ ਲੱਗੀ ਹੈ ਪੁੱਜ ਖੁਟਾਈ ॥ ੬ ॥

ਰਾਮ ਜਿਹੇ ਭਰਮਾ ਲਏ, ਭਾਵੀ ਅਵਤਾਰੀ ।
ਪਿਛੇ ਸੋਨੇ ਮਿਰਗ ਦੇ, ਤੁਰਿਆ ਧਨੁਖਧਾਰੀ ।
ਫਿਰ ਰਾਵਨ ਨੂੰ ਮਾਰਦੀ, ਤੱਕੇ ਪਰ ਨਾਰੀ ।
ਚੰਦ ਕਲੰਕ ਲਵਾ ਲਿਆ, ਬੁੱਧ ਕੈਸੀ ਮਾਰੀ ।
ਨਾਰਦ ਕੰਸ ਬਤਾਂਵਦਾ, ਕਰਕੇ ਹੁਸ਼ਿਆਰੀ ।
ਓੜਕ ਮੋਯਾ ਕ੍ਰਿਸ਼ਨ ਤੋਂ, ਏਹ ਖੇਡ ਨਿਆਰੀ ।
ਨਾਸ ਕਰਾਵੇ ਕੋਰਵਾਂ, ਵੱਡੇ ਹੰਕਾਰੀ ।
ਜਾਦਵ ਡੋਬੇ ਮਸਖਰੀ, ਰਿਖ ਗਿਰਾ ਉਚਾਰੀ ।
ਬਾਨ ਕ੍ਰਿਸ਼ਨ ਨੂੰ ਵੱਜਿਆ, ਜੰਗਲ ਵਿਚਕਾਰੀ ।
ਭੀਲਾਂ ਆ ਕੇ ਲੁੱਟਿਆ, ਅਰਜਨ ਬਲਿਕਾਰੀ ।
ਭਾਵੀ ਡਾਢੀ ਟਰੈ ਨ ਟਾਰੀ ॥ ੭ ॥

ਮੂਰਖ ਨਾਰਾਂ ਡਾਢੀਆਂ, ਬੁਰੀਆਂ ਬੁਰਿਆਰੇ ।
ਨੇਕੀ ਬਦੀ ਨ ਸੋਚਣੀ, ਏਨ੍ਹਾਂ ਵਰਤਾਰੇ ।
ਬਾਦਸ਼ਾਹੀ ਕੁੱਲ ਡੋਬਦੇ, ਜਿੰਦਾਂ ਦੇ ਕਾਰੇ ।
ਨਾਸ ਕਰਾਇਆ ਪੰਥ ਦਾ, ਕਰ ਵੀਰ ਪਿਆਰੇ ।
ਛੱਡ ਕੇ ਭਰਥਰਿ ਜਿਹਾਂ ਨੂੰ, ਹਥਵਾਨ ਚਿਤਾਰੇ ।
ਪਤੀਆਂ ਨੇਕ ਵਿਸਾਰ ਕੈ, ਜਾ ਨੀਚ ਦੁਵਾਰੇ ।
ਫਿਰਨ ਘਰੋਂ ਘਰ ਭੌਂਦੀਆਂ, ਹਿਤ ਮੰਦ ਵਿਹਾਰੇ ।
ਮਨ ਦੀ ਖੁਸ਼ੀ ਮਨਾਂਦੀਆਂ, ਸੁਤ ਗੋਦੀ ਮਾਰੇ ।
ਲਾਜ ਨ ਅਗਲੇ ਪਿਛਲਿਆਂ, ਸੱਭ ਸਾਕ ਨਿਵਾਰੇ ।
ਖੇਹ ਪੌਨ ਸਿਰ ਸਾਰਿਆਂ, ਹਠ ਕਦੇ ਨ ਹਾਰੇ ।
ਜੋ ਹਨ ਨੇਕ ਤਿਨਾਂ ਬਲਿਹਾਰੇ ॥ ੮ ॥

ਸੱਭੇ ਚੀਜ਼ਾਂ ਵਿਕਦੀਆਂ, ਮੁੱਲ ਪੈਣ ਸੁਭਾਰੇ ।
ਮੁੱਲ ਨਹੀਂ ਕੁਝ ਨਾਰ ਦਾ, ਏਹ ਨੀਤਿ ਪੁਕਾਰੇ ।
ਪੀਰ ਪੈਗੰਬਰ ਔਲੀਏ, ਰਿਖ ਮੁਨ ਅਵਤਾਰੇ ।
ਪਾਤਸ਼ਾਹ ਸ਼ਾਹ ਸੂਰਮੇ, ਜਿਤਨੇ ਸੰਸਾਰੇ ।

ਸੱਭ ਹੀ ਪੈਦਾ ਨਾਰ ਤੋਂ, ਚਮਕਨ ਉਜਿਆਰੇ ।
ਕਈ ਸ਼ਹੀਦਾਂ ਜਣਦੀਆਂ, ਜੋ ਕੌਮ ਪਿਆਰੇ ।
ਦਾਨੇ, ਦਾਤੇ, ਸੀਲ ਧਰ, ਬੇਗਿਨਤ ਅਪਾਰੇ ।
ਨਾਰਾਂ ਨਾਹੀਂ ਮੰਦੀਆਂ, ਕਿਸ ਹੀ ਪਰਕਾਰੇ ।
ਕਣਕਾਂ ਵਿੱਚ ਗੰਢੇਲ ਜਿਉਂ, ਜੱਗ ਜਾਨਣ ਸਾਰੇ ।
ਤਿਉਂ ਜੋ ਹੋਵਣ ਮੰਦੀਆਂ, ਸੱਭ ਹੀ ਦੁਰਕਾਰੇ ।
ਦੋਸ਼ ਨ ਕੋਈ ਇਸ ਵਿਚਕਾਰੇ ॥ ੯ ॥

ਮਾਈ ਏਸ ਮਹੰਤ ਦੀ, ਕੀ ਕੰਮ ਕਰਾਇਆ ।
ਮਨਮੱਤੀਆ ਇਕ ਸੱਦਕੇ, ਮੁਖਤਾਰ ਬਨਾਇਆ ।
ਪਤਤਿ ਹੋਇਆ ਜੋ ਸਿਖੀਓਂ, ਸਿਰ ਮੂੰਹ ਮਨਾਇਆ ।
ਗੰਡਾ ਸਿੰਘ ਸਦਾਵੰਦਾ, ਬਹੁ ਧਨੀ ਕਹਾਇਆ ।
ਮੈਨੇਜਰ ਗੁਰ ਥਾਨ ਦਾ, ਸੋਈ ਸਦਵਾਇਆ ।
ਗੁਰ ਆਸ਼ੇ ਦੇ ਉਲਟ ਸੀ, ਗੁਰਮਤ ਨ ਭਾਇਆ ।
ਵਡੀ ਕੁਰੀਤੀ ਆਣਕੇ, ਭਾਣਾ ਵਰਤਾਇਆ ।
ਕਿਸੈ ਨ ਨਾਰੀ ਏਸ ਨੂੰ, ਵੇਖੋ ਸਮਝਾਇਆ ।
ਫੜਦੀ ਪੱਲਾ ਪੰਥ ਦਾ, ਜੋ ਰਖੇ ਬਚਾਇਆ ।
ਮਨਮੱਤੀਏ ਘਤ ਜਾਲੀਆਂ, ਨਿਜ ਹੱਥ ਫਸਾਇਆ ।
ਆਪ ਆਪਣਾ ਨਾਸ ਕਰਾਇਆ ॥ ੧੦ ॥

ਕਈ ਦਿਨਾਂ ਤੋਂ ਖ਼ਾਲਸੇ, ਰਹਿ ਸਾਨ ਪੁਕਾਰੇ ।
ਲੈਣੇ ਹੱਥ ਸੁ ਚਾਹੀਦੇ, ਹਨ ਗੁਰੂ ਦੁਵਾਰੇ ।
ਜਿਸ ਤੋਂ ਕਰੀਏ ਸੋਧਕੇ, ਵਿੱਚ ਤਿਨ੍ਹਾਂ ਸੁਧਾਰੇ ।
ਗੁਰੂ ਮਤ ਦਾ ਹੋਇਗਾ, ਚੰਗਾ ਪਰਚਾਰੇ ।
ਪਰ ਸੀ ਬਿਰਧ ਮਹੰਤ ਦੇ, ਨੇਕੀ ਵਰਤਾਰੇ ।
ਜਾਣੇ ਸੱਭ ਕੁੱਝ ਗੁਰੂ ਦਾ, ਹੰਕਾਰ ਨਿਵਾਰੇ ।
ਸੇਵਕ ਬਨਿਆਂ ਪੰਥ ਦਾ, ਰਹਿੰਦਾ ਹਿੱਤ ਧਾਰੇ ।
ਇਸ ਕਰ ਪੰਥ ਨ ਵੇਖਦਾ, ਇਸ ਵੱਲ ਕਦਾਰੇ ।
ਹੁਣ ਤਾਂ ਵਿਗੜੀ ਗੱਲ ਆ, ਸੱਭ ਉਲਟੇ ਕਾਰੇ ।
ਭਲਾ ਵੇਖ ਕੇ ਖ਼ਾਲਸਾ, ਕਦ ਸਕੇ ਸਹਾਰੇ ।
ਝੱਟ ਪਟ ਹੀ ਕਰੇ ਤਿਆਰੇ ॥ ੧੧ ॥

ਖ਼ਬਰ ਪੁਜਾਈ ਖ਼ਾਲਸੇ, ਏਹ ਸੋਚ ਕਰਾਨੀ ।
ਅਗੇ ਕਾਬਜ਼ ਦਿਸਦੇ, ਦੋ ਬਾਲ ਜਨਾਨੀ ।
ਮਨਮਤੀਆ ਵਿੱਚ ਤੀਸਰਾ, ਜੁੜ ਗਈ ਸ਼ਿਤਾਨੀ ।
ਰਾਵਲ ਮੁੰਡੇ ਰੰਨ ਨੂੰ, ਏਹ ਨੀਤਿ ਬਖਾਨੀ ।
ਤਿੰਨੈ ਕਾਰਨ ਦਿਸਦੇ, ਹਿਤ ਕਰਨ ਵਿਰਾਨੀ ।
ਮਨਮਤੀਏ ਨੂੰ ਕੱਢ ਦਿਓ, ਕਹਿੰਦੇ ਸਿੱਖ ਬਾਣੀ ।
ਅਗੋਂ ਇਕ ਨ ਮੰਨਦੇ, ਕਰ ਉਲਟੀ ਜਾਣੀ ।
ਦਿੱਤਾ ਠੋਕ ਜੁਵਾਬ ਨੇ, ਭਰਿਆ ਅਭਿਮਾਨੀ ।
ਸੋ ਸੱਭ ਸਿੱਖਾਂ ਸੁਣ ਲਿਆ, ਪਰ ਸ਼ਾਂਤ ਰਖਾਨੀ ।
ਹੁਣ ਹਿੰਮਤ ਹੀ ਲੋੜੀਏ , ਏਹ ਮਸਲਤ ਠਾਨੀ ।
ਓਟ ਗੁਰੂ ਦੀ ਇਕ ਤਕਾਨੀ ।। ੧੨ ।।

ਅਮਰ ਸਿੰਘ ਸਰਦਾਰ ਜੋ, ਹਿਤ ਆਪ ਵਿਹਾਰਾ ।
ਕਹਿੰਦੇ ਲੋਕ ਝਬਾਲੀਆ, ਗੁਰ ਸਿੱਖ ਪਿਆਰਾ ।
ਬੀਜ ਲੈਣ ਹਿਤ ਆਲੂਆਂ, ਹੋ ਘਰੋਂ ਤਿਆਰਾ ।
ਪੁੱਜਾ ਕੋਟ ਸਿਆਲ ਸੀ, ਚਿੱਤ ਨਿਸਚਾ ਭਾਰਾ ।
ਪਹਿਲਾਂ ਗੁਰ ਅਸਥਾਨ ਦਾ, ਕਰ ਲਵਾਂ ਦੀਦਾਰਾ ।
ਜਾ ਕੇ ਓਥੇ ਦੇਖਦਾ, ਸੱਭ ਹੀ ਵਰਤਾਰਾ ।
ਮਨਮਤ ਹੁੰਦੀ ਵੇਖਕੇ, ਕਰ ਹਾਹਾਕਾਰਾ ।
ਬੈਠਾ ਧਰਨਾ ਮਾਰਕੇ, ਰੱਖ ਗੁਰੂ ਸਹਾਰਾ ।
ਜਿਉਂ ਜਿਉਂ ਖਬਰਾਂ ਪੁੱਜੀਆਂ, ਸੱਭ ਦੇਸ਼ ਮਝਾਰਾ ।
ਪੁੱਜੇ ਅਕਾਲੀ ਸੈਂਕੜੇ, ਨਹੀਂ ਲਾਵਨ ਬਾਰਾ ।
ਵੇਖੋ ਕੈਸਾ ਅਜਬ ਨਜ਼ਾਰਾ ।। ੧੩ ।।

ਪਹਿਲਾਂ ਪੱਟੀ ਦੱਸਦੇ, ਗੁਰੂ ਨਾਨਕ ਜੋਈ ।
ਤੁਰੇ ਘਰੋਂ ਜਦ ਵਣਜ ਨੂੰ, ਪਿਤਾ ਹੁਕਮ ਕਰੋਈ ।
ਕਰਨਾ ਸੌਦਾ ਲਾਹੇ ਦਾ, ਨਹਿ ਘਾਟਾ ਹੋਈ ।
ਸੋਈ ਸਿੱਖ ਵਿਚਾਰਿਆ, ਗੱਲ ਹੋਰ ਨ ਕੋਈ ।
ਗੁਰਮਤ ਆਲੂ ਬੀਜਨੇ, ਏਹ ਚਿੱਤ ਵਸੋਈ ।
ਖਰਾ ਸੌਦਾ ਸਿੱਧ ਕਰ ਲਿਆ, ਸੱਭ ਲੋਕ ਸੁਣੋਈ ।
ਹੁਣ ਤਾਂ ਸਾਖੀ ਹੋਰ ਬੀ, ਆ ਬਹੁਤ ਰਲੋਈ ।

ਖੜਕ ਸਿੰਘ ਸਰਦਾਰ ਜੋ, ਮਿਲਦਾ ਹਰਖੋਈ ।
ਡਟ ਗਏ ਦੋਵੇਂ ਸੂਰਮੇਂ, ਕੌਣ ਸਕੇ ਹਿਲੋਈ ।
ਸਾਂਭ ਲਿਆ ਗੁਰ ਧਾਮ ਨੂੰ, ਜਾਣੇ ਸੱਭ ਲੋਈ ।
ਗੁਰੂ ਖ਼ਾਲਸੇ ਵਜ ਵਜੋਈ ।। ੧੪ ।।

ਹੁਣ ਮਨਮੱਤੀਏ ਜਾਇਕੇ, ਢਕਵੰਜ ਰਚਾਇਆ ।
ਲੈ ਕੇ ਬਾਲ ਮਹੰਤ ਨੂੰ, ਨਿਜ ਗੋਦ ਬਠਾਇਆ ।
ਨਾਲੇ ਉਸਦੀ ਮਾਈ ਨੂੰ, ਬਹੁਤਾ ਭਰਮਾਇਆ ।
" ਮੈਂ ਹਾਂ ਰਾਖਾ ਤੁਸਾਂ ਦਾ, ਸੱਭ ਸੱਚ ਸੁਣਾਇਆ ।
" ਵੇਖੋ ਸਿੱਖਾਂ ਆਣ ਕੇ, ਕੀ ਕਹਿਰ ਕਮਾਇਆ ।
" ਪਕੜ ਅਸਾਨੂੰ ਕਢਿਆ, ਹੈ ਜ਼ੋਰ ਵਖਾਇਆ ।
" ਇਸ ਵਿੱਚ ਸਾਡਾ ਰਿਹਾ ਕੀ, " ਰੋ ਨੀਰ ਵਹਾਇਆ ।
" ਹਿੰਮਤ ਕੀਤੇ ਬਣੇਗਾ, " ਸੱਭ ਕੁਝ ਸਮਝਾਇਆ ।
ਪਟੀ ਖੋਟੀ ਚਾਹੜਕੇ, ਹੁਣ ਚਹੇ ਨਚਾਇਆ ।
ਰਹਿੰਦਾ ਖੂੰਹਦਾ ਮਾਨ ਵੀ, ਸੱਭ ਬਹਿਣ ਗੁਵਾਇਆ ।
ਮਨਮੱਤੀਏ ਕੀ ਜਾਲ ਵਛਾਇਆ ।। ੧੫ ।।

ਹੱਕ ਆਪਣੇ ਵਾਸਤੇ, ਲੜਨਾ ਸੁਖਦਾਈ ।
ਹੱਕ ਲਈ ਸਿਰ ਜਾਂਵਦੇ, ਤਲਵਾਰਾਂ ਖਾਈ ।
ਹੱਕ ਰੱਖਦੇ ਸੂਰਮੇਂ, ਬਲ ਬਾਹਵਾਂ ਲਾਈ ।
ਹੱਕ ਲਈ ਲੜ ਬਾਦਸ਼ਾਹ, ਸੈਨਾ ਮਰਵਾਈ ।
ਹੱਕ ਨ ਚਾਹੀਏ ਛੱਡਣਾ, ਲੱਖ ਜਤਨ ਕਰਾਈ ।
ਹੱਕ ਛਡਿਆਂ ਕੈਰਤਾ, ਸਿਰ ਪੈਣੀ ਛਾਈ ।
ਹੱਕ ਬਿਨਾਂ ਹੈ ਠਹਿਰਨਾ, ਮਿਲਦਾ ਕਿਸ ਜਾਈ ।
ਦਾਦੇ ਹਾਲੀ ਹੱਕ ਜੋ, ਰਾਖੇ ਵਡਿਆਈ ।
ਮਰੇ ਮਾਰੇ ਬਿਨ ਛੱਡਣਾ, ਨਹੀਂ ਨੀਤ ਬਤਾਈ ।
ਤਾਂਤੇ ਧ੍ਰਿਗ ਧ੍ਰਿਗ ਅਸਾਂ ਨੂੰ, ਹੱਕ ਰਹੇ ਖੁਹਾਈ ।
ਕਰੀਏ ਜਤਨ ਨ ਢਿੱਲ ਸੁਹਾਈ ।। ੧੬ ।।

ਰਾਜਾ, ਨਾਰੀ, ਬਾਲ ਦਾ, ਜੋਗੀ ਹਠ ਭਾਈ ।
ਅੜ ਜਾਂਦੇ ਜਿਸ ਗੱਲ 'ਤੇ, ਨਹਿ ਹਟਦੇ ਕਾਈ ।
ਏਸੇ ਲਈ ਹਠ ਦਸਿਆ, ਨੀਤੀ ਦੁਖਦਾਈ ।

ਹਠ ਕਰ ਨਾਰਾਂ ਮਰਦੀਆਂ, ਵਿੱਚ ਅਗਨ ਜਲਾਈ ।
ਜੋਗੀ ਤਪਦੇ ਧੂੰਹਣੀਆਂ, ਬਹੁ ਖੇਦ ਸਹਾਈ ।
ਜੋ ਕੁਝ ਬਾਲਕ ਮੰਗਦਾ, ਨਹਿੰ ਹਟੇ ਹਟਾਈ ।
ਇਕ ਹਠ ਨੇਕੀ ਹੋਵੰਦੀ, ਦੂਜੇ ਬੁਰਿਆਈ ।
ਧਰਮ ਲਈ ਜੋ ਹਠ ਕਰੇ, ਸੋਹਣਾ ਦਰਸਾਈ ।
ਚਾਰ ਅਚਾਰ ਵਿਚਾਰ ਕੇ, ਹਠ ਕਰੇ ਭਲਾਈ ।
ਖੁਰੀ ਪਿੱਛੇ ਮਤ ਨਾਰ ਦੀ, ਹੁਣ ਤੁਰੀ ਕੁਦਾਈ ।
ਮਨਮਤੀਏ ਨੇ ਚੁੱਕ ਭਖਾਈ ॥ ੧੭ ॥

ਦਾਵਾ ਕਰੀਏ ਚੱਲ ਕੇ, ਇਹ ਮਨਸਾ ਧਾਰੀ ।
ਫੌਜਦਾਰੀ ਦੇ ਵਾਸਤੇ, ਕਰ ਲਈ ਤਿਆਰੀ ।
ਗਏ ਕਚਿਹਰੀ ਤੁਰਤ ਹੀ, ਅਰਜ਼ੀ ਲਿਖ ਡਾਰੀ ।
ਚੁੱਕਣ ਵਾਲੇ ਕਈ ਸੀ, ਮਿਲ ਪਏ ਖਿਡਾਰੀ ।
ਮਸਲੇ ਕਈ ਪੜ੍ਹਾਂਵਦੇ, ਦੇਂਦੇ ਹੁਸ਼ਿਆਰੀ ।
ਕਲਾਬਾਜ਼ੀਆਂ ਕਈ ਹੀ, ਹੁਣ ਰਹੇ ਚਿਤਾਰੀ ।
ਰੋ ਰੋ ਅਰਜ਼ੀ ਵਿੱਚ ਹੀ, ਕਰ ਹਾਲ ਪੁਕਾਰੀ ।
ਡਿਪਟੀ ਪਾਸ ਕਮਿਸ਼ਨਰੇ, ਸੀ ਅਰਜ਼ ਗੁਜ਼ਾਰੀ ।
ਸਾਨੂੰ ਸਿੱਖਾਂ ਕਢਿਆ, ਲੈ ਗੁਰੂ ਦਵਾਰੀ ।
ਕਰੋ ਅਸਾਡੀ ਰੱਖਿਆ, ਹਾਂ ਸਰਨ ਤੁਮਾਰੀ ।
ਕੈਸੀ ਲੱਗੇ ਕਰਨ ਮਕਾਰੀ ॥ ੧੮ ॥

ਨੌਕਰਸ਼ਾਹੀ ਲੋੜਦੀ, ਸੀ ਕਈ ਕੁਚਾਲੇ ।
ਜਿਸ ਕਰ ਖ਼ਾਸ ਅਕਾਲੀਆਂ, ਸੋ ਝੱਟ ਦਬਾਲੇ ।
ਮੌਕਾ ਉਸ ਨੂੰ ਮਿਲ ਗਿਆ, ਮਨ ਆਇ ਕਮਾਲੇ ।
ਡਿਪਟੀ ਖਾਸ ਕਮਿਸ਼ਨਰੇ, ਏਹ ਹੁਕਮ ਚੜ੍ਹਾਲੇ ।
ਸੁਪ੍ਰੰਡੰਟ ਪੁਲੀਸ ਨੂੰ, ਤਾਕੀਦ ਕਰਾਲੇ ।
ਪਕੜੋ ਸਿੱਖਾਂ ਜਾਇਕੇ, ਝੱਟ ਹੋਇ ਉਤਾਲੇ ।
ਸੋ ਬੀ ਆਵੇ ਤੁਰਤ ਹੀ, ਨਹਿੰ ਦੇਰ ਲਗਾਲੇ ।
ਆ ਕੇ ਧਮਕੀ ਦੇਵੰਦੇ, ਨਿਜ ਜ਼ੋਰ ਵਖਾਲੇ ।
ਛਡੋ ਗੁਰੂਦੁਵਾਰ ਨੂੰ, ਕਿਉਂ ਰਹੇ ਸੰਭਾਲੇ ।
ਮਾਲਕ ਬਣ ਬੈਠੇ ਮਤਵਾਲੇ ॥ ੧੯ ॥

ਸੁਪ੍ਰੰਡੰਟ ਜਾਂ ਆਖਿਆ, " ਕਰਨੀ ਗ੍ਰਿਫਤਾਰੀ " ।
ਅਮਰ ਸਿੰਘ ਸਰਦਾਰ ਨੇ, ਗੱਲ ਸੁਣਕੇ ਸਾਰੀ ।
ਖੜਕ ਸਿੰਘ ਵੀ ਗਜਿਆ, ਜੋਧਾ ਬਲਿਕਾਰੀ ।
" ਕੌਣ ਪਕੜਦਾ ਅਸਾਂ ਨੂੰ, ਐਡਾ ਹੰਕਾਰੀ ।
" ਸਾਰੇ ਅਸੀਂ ਤਿਆਰ ਹਾਂ, " ਸੱਚ ਕਹੈ ਪੁਕਾਰੀ ।
ਕਈ ਸੌ ਸਿੰਘ ਹੋਰ ਸੀ, ਕੌਮੀ ਹਿਤਕਾਰੀ ।
ਸਾਰੇ ਅੱਗੇ ਹੋਵੰਦੇ, ਹੁਣ ਵਾਰੋ ਵਾਰੀ ।
ਸੁਪ੍ਰੰਡੰਟ ਨੂੰ ਸੁੱਝਦੀ, ਹੈ ਕੋਇ ਨ ਕਾਰੀ ।
ਹੱਕਾ ਬੱਕਾ ਹੋ ਗਿਆ, ਚਿੰਤਾਤੁਰ ਭਾਰੀ ।
ਸਾਹਿਬ ਜ਼ਿਲਾ ਵੀ ਕੋਲ ਸੀ, ਸੱਭ ਰਿਹਾ ਨਿਹਾਰੀ ।
ਹੱਥ ਨ ਪਾਵੈ ਹਿੰਮਤ ਧਾਰੀ ॥ ੨੦ ॥

ਕਈ ਸੈਂਕੜੇ ਜਮਾਂ ਸੀ, ਸਿੱਖ ਸੇਵਾਦਾਰਾ ।
ਸਿੱਖ ਰਸਾਲਾ ਛੌਣੀਓਂ, ਕਰ ਲਏ ਤਿਆਰਾ ।
ਘੋੜੇ ਫੇਰਨ ਵਾਸਤੇ, ਸੀ ਬਾਹਰ ਪਧਾਰਾ ।
ਸੋ ਭੀ ਏਥੇ ਆ ਗਿਆ, ਤਾਂ ਸਹਿਜੇ ਸਾਰਾ ।
ਚਿੱਤ ਨ ਭਾਵੇਂ ਉਨ੍ਹਾਂ ਦੇ, ਕੋਈ ਵਰਤਾਰਾ ।
ਕੇਵਲ ਵੇਖਣ ਵਾਸਤੇ, ਆ ਗਏ ਨਜ਼ਾਰਾ ।
ਜਿਸ ਕਰ ਪੱਲਾ ਹੋ ਗਿਆ, ਸਿੱਖਾਂ ਦਾ ਭਾਰਾ ।
ਹਾਕਮ ਹੋਏ ਹਿਰਾਨ ਤਾਂ, ਨਹਿੰ ਚੱਲਦਾ ਚਾਰਾ ।
ਓੜਕ ਕਿਸੇ ਨ ਪਕੜਿਆ, ਮੁੜ ਗਏ ਅਗਾਰਾ ।
ਤਕੜੇ ਹੋ ਕੇ ਸਾਂਭਿਆ, ਸਿੱਖਾਂ ਗੁਰਦੁਵਾਰਾ ।
ਹੱਥ ਸੀਸ 'ਤੇ ਗੁਰ ਕਰਤਾਰਾ ॥ ੨੧ ॥

ਭਾਵੇਂ ਅਜੇ ਜਗੀਰ ਦੇ, ਏਹ ਹੁਕਮ ਕਢਾਏ ।
ਛੋਟਾ ਅਜੇ ਮਹੰਤ ਹੈ, ਨਹੀਂ ਹੋਸ਼ ਰਖਾਏ ।
ਜਦ ਲੌ ਨਹੀਂ ਜਵਾਨ ਏਹ, ਹੁੰਦਾ ਸੁੱਖ ਪਾਏ ।
ਨੌਕਰਸ਼ਾਹੀ ਆਪ ਹੀ, ਏਹ ਕਹੈ ਸੁਣਾਏ ।
ਤਦ ਲੌ ਏਹ ਜਗੀਰ ਦਾ, ਪਰਬੰਧ ਕਰਾਏ ।
ਕਰਨੀ ਏਸ ਸੁਦਾਗਰੀ, ਜਿਉਂ ਨਫ਼ਾ ਕਮਾਏ ।
ਏਹੋ ਰਾਹ ਇਨਸਾਫ ਦਾ, ਹਰ ਥਾਂ ਦਰਸਾਏ ।

ਦੇਸ ਰਹੇ ਜਾਂ ਉਜੜੇ, ਏਹ ਮੌਜ ਉਡਾਏ ।
ਪਾਟੋ ਧਾੜ ਮਚਾਇਕੈ, ਸੱਬ ਲੋਕ ਖਪਾਏ ।
ਏਹੋ ਘੁੰਡੀ ਏਸ ਦੇ, ਹੱਥ ਵਡੀ ਆਏ ।
ਹੁਣ ਸੱਭ ਲੋਕੀਂ ਰਹਿ ਸਮਝਾਏ ॥ ੨੨ ॥ ੧੪ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੫

# ਪੰਜਾ ਸਾਹਿਬ

ਦੋਹਰਾ : ਪੰਜੇ ਸਾਹਿਬ ਖ਼ਾਲਸਾ, ਕੈਸੇ ਪੁਜੇ ਜਾਇ ।
ਜੋ ਜੋ ਹੋਵੇ ਵਾਰਤਾ, ਸੱਭ ਹੀ ਕਹਾਂ ਸੁਣਾਇ ॥ ੧ ॥

ਪਉੜੀ : ਸ੍ਰੀ ਗੁਰੂ ਨਾਨਕ ਦੇਵ ਜੀ, ਬਾਲਾ ਮਰਦਾਨਾ ।
ਪੱਛਮ ਪਾਸੇ ਸੈਰ ਨੂੰ, ਜਦ ਕੀਆ ਪਿਆਨਾ ।
ਧੰਨੀ ਪੋਠੋਹਾਰ ਦਾ, ਲੰਘ ਦੇਸ ਸੁਹਾਨਾ ।
ਘੇਬ ਇਲਾਕਾ ਤਾਰਦੇ, ਸਤਿਗੁਰ ਪ੍ਰਧਾਨਾ ।
ਸੇਵਕ ਸਿੱਖ ਨਿਹਾਲ ਕਰ, ਲੜ ਲਾ ਭਗਵਾਨਾ ।
ਪੈਂਦੇ ਭਵਜਲ ਪਾਰ ਉਹ, ਜੋ ਸਰਧਾਵਾਨਾ ।
ਭੇਦ ਭਰਮ ਛੁਡਵਾਇਕੇ, ਰਾਹ ਸਾਫ਼ ਦਿਖਾਨਾ ।
ਮੋਮਨ ਹਿੰਦੂ ਮੰਨਦੇ, ਗੁਰ ਏਕ ਸਮਾਨਾ ।
ਸਰਨ ਪਏ ਦੀ ਰੱਖਦੇ, ਗੁਰ ਕ੍ਰਿਪਾ ਨਿਧਾਨਾ ।
ਸੁੰਦਰ ਦੇਸ ਸੁਹਾਵਣਾ, ਡਿੱਠਾ ਸੁਖਦਾਨਾ ।
ਪਰਉਪਕਾਰੀ ਗੁਰ ਨੇ ਜਾਨਾ ॥ ੨ ॥

ਨਗਰ ਪੁਰਾਣੇ ਵੇਖਦੇ, ਹਸਨ ਅਬਦਾਲੇ ।
ਪਰਬਤੇ ਉਪੱਰ ਸੋਹਣੇ, ਦਿਸ ਪੂਰਬ ਵਾਲੇ ।
ਰਹਿੰਦਾ ਇਕ ਫਕੀਰ ਸੀ, ਹੰਕਾਰ ਬਸਾਲੇ ।
ਵਲੀ ਕੰਧਾਰੀ ਆਖਦੇ, ਬੁੱਢੇ ਤੇ ਬਾਲੇ ।
ਕਰਾਮਾਤ ਕੁੱਝ ਦੱਸ ਕੇ, ਲੋਕਾਂ ਪਰਚਾਲੇ ।
ਪੀਰ ਸਦਾਵੇ ਦੇਸ ਦਾ, ਅਜ਼ਮਤ ਵਖਾਲੇ ।
ਜੰਗਲ ਗਿਰਦ ਪਹਾੜ ਦੇ, ਜੋ ਬਹੁਤ ਡਰਾਲੇ ।
ਪਾਣੀ ਕਿਤੇ ਨ ਦਿਸਦਾ, ਬੀਬਾਨ ਵਿਚਾਲੇ ।
ਕੇਵਲ ਪਾਸ ਫਕੀਰ ਦੇ, ਪਾਣੀ ਤਿਸ ਕਾਲੇ ।
ਅੰਤਰਜਾਮੀ ਸਤਿਗੁਰੂ, ਸੱਭ ਦੇ ਰਖਵਾਲੇ ।
ਦਿਸਨ ਤਿਸ ਦਾ ਗਰਭ ਨਿਕਾਲੇ ॥ ੩ ॥

ਦਿਲੀ ਪਿਆਰਾ ਗੁਰੂ ਦਾ, ਜੋ ਸੀ ਮਰਦਾਨਾ ।
ਭੁੱਖਾ ਰਹੇ ਨ, ਰੱਜਦਾ, ਗੁਰ ਕਲਾ ਮਹਾਨਾ ।
ਜਾਤ ਮਿਰਾਸੀ, ਰਾਗ ਦਾ ਸੀ ਗੁਣੀ ਨਿਧਾਨਾ ।
ਰਹੇ ਪਾਸ ਸਤਿਗੁਰੂ ਦੇ, ਕਿਉਂ ਭੁੱਖ ਮਰਾਨਾ ।
ਭੋਗ ਮੋਖ ਦੇ ਸਤਿਗੁਰੁ, ਦਾਤੇ ਉਨਮਾਨਾ ।
ਇਹ ਕਿਉਂ ਵਿਰਵਾ ਰਹਿ ਗਿਆ ਹੈ, ਸੰਕ ਉਠਾਨਾ ।
ਗੁਰੂ ਭੰਡਾਰਾ ਪੂਰਦੇ, ਵਿੱਚ ਦੋਹਾਂ ਜਹਾਨਾਂ ।
ਰਾਉ ਰੰਕ ਨੂੰ ਤਾਰਦੇ, ਕਰ ਨਜ਼ਰ ਸਮਾਨਾਂ ।
ਸਰਨ ਪਏ ਦੀ ਰੱਖਦੇ, ਲੱਜਾ ਹਿਤ ਠਾਨਾਂ ।
ਮਨ ਬਾਂਛਤ ਫਲ ਪਾਵਨਾਂ, ਜਿਨ ਦੁਵਾਰ ਤਕਾਨਾਂ ।
ਪਿਆ ਭਰਮ ਸੋ ਕਰਾਂ ਮਿਟਾਨਾਂ ।। ੪ ।।

ਕੇਵਲ ਲੀਲਾ ਵਾਸਤੇ, ਏਹ ਕੌਤਕ ਕੀਨਾ ।
ਭੁੱਖ ਤੇਹ ਤਿਸ ਦੇ ਰੱਖੀ, ਹਿਤ ਚਰਤ ਨਵੀਨਾ ।
ਨਹੀਂ ਤੇ ਸੱਭ ਗੁਣ ਲੈਕੇ ਸੋ, ਚੰਗਾ ਪਰਬੀਨਾ ।
ਰਾਗ ਸੁਣਾਇ ਪ੍ਰੇਮ ਦਾ, ਸਤਿਗੁਰ ਦਾ ਸੀਨਾ ।
ਰਹਿੰਦਾ ਗੁਰੂ ਹਜ਼ੂਰ ਜੋ, ਤਿਸ ਰਹੇ ਕਮੀ ਨਾ ।
ਏਹ ਤਾਂ ਗੁਰੂ ਪ੍ਰੇਮ ਦਾ, ਹੈ ਰਹਿੰਦਾ ਭੀਨਾਂ ।
ਲੋਕਾਂ ਕਈ ਉਧਾਰਦਾ, ਇਹ ਕਾਰਨ ਚੀਨਾਂ ।
ਵਲੀ ਕੰਧਾਰੀ ਪੀਰ ਦਾ, ਹੰਕਾਰ ਜੁ ਪੀਨਾਂ ।
ਇਸ ਦੇ ਰਸਤੇ ਮਿਟੇਗਾ, ਹੈ ਝੂਠ ਕਬੀ ਨਾ ।
ਭੁੱਖ ਤੇਹ ਇਸ ਵਾਸਤੇ, ਤਿਸ ਸਤਿਗੁਰ ਦੀਨਾ ।
ਸ਼ੰਕਾਂ ਇਸ ਦੇ ਵਿੱਚ ਰਤੀ ਨਾ ।। ੫ ।।

ਜੰਗਲ ਸੋਹਣਾਂ ਵੇਖ ਕੇ, ਗੁਰ ਆਸਨ ਡਾਰੇ ।
ਥੋੜ੍ਹਾ ਹੀ ਚਿਰ ਹੋਇਆ ਸੀ, ਕਰ ਚਿਤ ਕਰਤਾਰੇ ।
ਤਾਂ ਮਰਦਾਨਾ ਗੁਰੂ ਪੈ, ਇਕ ਅਰਜ਼ ਗੁਜ਼ਾਰੇ ।
"ਤ੍ਰਿਖਾ ਲੱਗੀ ਹੈ ਗੁਰੂ ਜੀ, ਮੈਨੂੰ ਹੁਣ ਮਾਰੇ ।
"ਦਿਓ ਕਟੋਰਾ ਨੀਰ ਦਾ, ਜੇ ਕਿਰਪਾ ਧਾਰੇ ।
"ਜਿਉਂ ਅੱਕ ਦੀ ਖਖੜੀ, ਦੇ ਲਿਆ ਉਬਾਰੇ ।
"ਰੇਠੇ ਦੇ ਕੇ ਸਿਧ ਜਿਉਂ, ਰਖ ਲਏ ਸੁਵਾਰੇ ।

"ਤਿਉਂ ਹੁਣ ਮੈਨੂੰ ਰੱਖ ਲੌ, ਹਾਂ ਮਰਨ ਕਨਾਰੇ ।
"ਬਿਨ ਪਾਣੀ ਨਹਿੰ ਬਚਾਂਗਾ, ਕਿਸ ਹੀ ਪ੍ਰਕਾਰੇ ।
"ਵੇਲਾ ਨੇੜੇ ਅੰਤ ਦਾ, ਜਮ ਖੜਾ ਪੁਕਾਰੇ ।
"ਜੀਆ ਦਾਨ ਦੇ ਗੁਰੂ ਪਿਆਰੇ "॥ ੬ ॥

ਸਤਿਗੁਰ ਅਗੋਂ ਹੱਸਕੇ, ਇਹ ਗਿਰਾ ਉਚਾਰੀ ।
"ਨੀਰ ਨ ਏਥੇ ਮਿਲੇਗਾ, ਹੈ ਜੰਗਲ ਭਾਰੀ ।
"ਉਤੇ ਪਰਬਤ ਰਹੇ ਜੋ, ਸੁਣ ਵਲੀ ਕੰਧਾਰੀ ।
"ਪਾਣੀ ਉਸ ਦੇ ਪਾਸ ਹੈ, ਜਾਹ ਹਿੰਮਤ ਧਾਰੀ ।
"ਮੰਗ ਓਸ ਤੋਂ ਜਾਇਕੇ, ਕਰ ਮਿੰਨਤਦਾਰੀ ।
"ਭਲਾ ਜੇ ਦੇਵੈ ਦਇਆ ਤੇ, ਕਰ ਤਰਸ ਅਪਾਰੀ ।"
ਸੁਣ ਮਰਦਾਨਾ ਜਾਂਵਦਾ, ਵਿੱਗ ਪੀਰ ਸਿਧਾਰੀ ।
ਪਹਿਲਾਂ ਕਰੇ ਸਲਾਮ ਜਾ, ਫਿਰ ਅਰਜ਼ ਗੁਜ਼ਾਰੀ ।
"ਪਾਣੀ ਦੇਣਾਂ ਪੀਰ ਜੀ, ਹੈ ਬੜੀ ਲਚਾਰੀ ।
"ਤ੍ਰਿਖਾ ਨਾਲ ਹਾਂ ਮਰ ਰਿਹਾ, ਕਰਦੇ ਉਪਕਾਰੀ ।
ਬੋਲੋ ਪੀਰ ਬਢੋ ਹੰਕਾਰੀ ॥ ੭ ॥

"ਕਿਥੋਂ ਆਇਓਂ ਚੱਲ ਕੇ, ਕੀ ਨਾਮ ਤੁਮਾਰਾ ?
"ਕਿਸਨੇ ਪਤਾ ਬਤਾਇਆ, ਦਸ ਦੇਹ ਹਮਾਰਾ ?
"ਕੌਣ ਤੇ ਕਿੱਥੇ ਵਸਦਾ, ਕਿਸ ਦੇਸ ਮਝਾਰਾ ?
"ਕਾਰਜ ਕਿਸ ਹਿਤ ਛਡਿਆ, ਘਰ ਬਾਰ ਪਿਆਰਾ ?
"ਅੱਗੇ ਕਿੱਧਰ ਜਾਵਣਾ, ਕੀ ਕਾਰ ਵਿਹਾਰਾ ?
"ਜਦੋਂ ਤੀਕ ਨਹੀਂ ਦੱਸਦਾ, ਸੱਭ ਭੇਤ ਆਪਾਰਾ ।
"ਆਸ ਨ ਰੱਖੇਂ ਨੀਰ ਦੀ, ਸੱਚੀ ਗੁਫਤਾਰਾ ।
"ਜਾਂ ਤੇ ਛੇਤੀ ਨੱਸ ਜਾਹ ਮੈਂ ਕਹਾਂ ਪੁਕਾਰਾ ।
"ਮਾਰ ਖਾਂਇਗਾ ਨਹੀਂ ਤੇ, ਕੁੱਝ ਕਰ ਤਕਰਾਰਾ ।
"ਗੱਲਾਂ ਕਰੇਂ ਜੇ ਬਹੁਤੀਆਂ, ਤਾਂ ਜਾਸੇਂ ਮਾਰਾ ।"
ਹੋ ਹਿਰਾਨ ਚੁੱਪ ਰਿਹਾ ਵਿਚਾਰਾ ॥ ੮ ॥

"ਗੁਰ ਨਾਨਕ ਜੱਗ ਪ੍ਰਗਟਿਆ, ਸਤਿਪੁਰਖ ਮਹਾਨਾ ।
"ਜਗਤ ਉਧਾਰਨ ਕਾਰਨੇ, ਭਾਰਾ ਬਲਿਵਾਨਾਂ ।
"ਵਿਚ ਪੰਜਾਬੇ ਵੱਸਦੇ, ਤਲਵੰਡੀ ਜਾਨਾਂ ।

"ਬੇਦੀ ਬੰਸ ਸਦਾਵੰਦਾ, ਅਵਤਾਰ ਸਮਾਨਾਂ ।
"ਲੋਕਾਂ ਦੇ ਹਿੱਤ ਤਾਰਨੇ ਫਿਰ ਰਹੇ ਜਹਾਨਾਂ ।
"ਹਿੰਦੂ ਸਤਿਗੁਰ ਆਖਦੇ, ਪੀਰ ਮੁਸਲਮਾਨਾਂ ।
"ਜਾਤਿ ਮਿਰਾਸੀ ਸੇਵਕੋ ਮੈਂ ਹਾਂ ਮਰਦਾਨਾਂ ।
"ਓਸੇ ਮੈਨੂੰ ਘੱਲਿਆ ਦੱਸ ਪਤਾ ਟਕਾਨਾ ।
"ਬੈਠਾ ਹੇਠਾਂ ਪਰਬਤੋਂ ਵਿੱਚ ਸਾਫ ਮਿਦਾਨਾਂ ।
"ਪਾਣੀ ਮੈਨੂੰ ਦੇ ਦਿਓ ਨਾ ਕਰੋ ਹਿਰਾਨਾਂ ।"
ਪੀਰ ਜਨਾਵੇ ਬਹੁ ਅਭਿਮਾਨਾਂ ।। ੯ ।।

"ਤੇਰਾ ਗੁਰੂ ਕਹਾਵੰਦਾ ਜੇ ਹੈ ਅਵਤਾਰੀ ।
"ਦੱਸੇ ਕੋਈ ਕਰਮਾਤ ਜੋ ਰੱਖਦਾ ਸਾਰੀ ।
"ਤੂੰ ਹੈਂ ਮੋਮਨ ਕਾਸਦਾ, ਕੋਈ ਕੁਫਰ ਕੁਫਾਰੀ ।
"ਕਰੇਂ ਵਡਾਈ ਕਾਫਰਾਂ, ਕੈਸੀ ਮਤ ਮਾਰੀ ।
"ਮੇਰੇ ਪਾਸ ਕਿਉਂ ਤੋਰਿਆ, ਤੈਨੂੰ ਹਿਤ ਬਾਰੀ ।
"ਮੰਗ ਓਸ ਤੋਂ ਜਾਇਕੈ, ਜੋ ਤ੍ਰਿਖਾ ਨਿਵਾਰੀ ।
"ਏਥੋਂ ਨੀਰ ਨ ਮਿਲੇਗਾ, ਇਕ ਚੁਲੀ ਨਿਹਾਰੀ ।"
"ਤ੍ਰਿਖਾਵੰਤ ਸੀ ਤੜਫਦਾ ਮਰਦਾਨਾਂ ਭਾਰੀ ।
ਮੁੜੇ ਨਿਰਾਸਾ ਹੋਇਕੈ ਕਰ ਹਾ ਹਾ ਕਾਰੀ ।
ਪਾਸ ਗੁਰੂ ਦੇ ਜਾਂਵਦਾ ਰੋ ਜ਼ਾਰੋ ਜ਼ਾਰੀ ।
"ਚੱਲੀ ਜਾਨ ਗੁਰੂ ਜੀ ਪਿਯਾਰੀ "।। ੧੦ ।।

ਫੇਰ ਗੁਰੂ ਜੀ ਬੋਲਦੇ, ਹਿਤ ਪਿਖਨ ਤਮਾਸਾ ।
"ਕਿਉਂ ਮਰਦਾਨੇ ਹੋਂਵਦਾ, ਤੂੰ ਖਰਾ ਨਿਰਾਸਾ ।
"ਪੀਰ ਹੈ ਸਾਨੂੰ ਦਿਸਦਾ, ਹੰਕਾਰੀ ਖਾਸਾ ।
"ਇਕ ਵੇਰ ਫਿਰ ਜਾਇਕੈ, ਕਰ ਬਚਨ ਬਿਲਾਸਾ ।"
ਦੇ ਕੇ ਧੀਰਜ ਤੋਰਿਆ, ਕਰ ਪਿਆਰ ਦਿਲਾਸਾ ।
ਸੀ ਕੌਤਕ ਸਤਿਗੁਰੂ ਦਾ, ਧਰ ਗੁਰ ਭਰਵਾਸਾ ।
ਜਾ ਕੇ ਆਖੇ ਪੀਰ ਜੀ, ਦੇਹ ਪਾਣੀ ਮਾਸਾ ।
"ਮੈਂ ਹਾਂ ਤੇਰੇ ਬੂਹੇ 'ਤੇ, ਮਰ ਰਿਹਾ ਪਿਆਸਾ ।
"ਪੱਥਰ ਤੇਰਾ ਚਿੱਤ ਹੈ, ਕਰ ਪਰਬਤ ਵਾਸਾ ।
"ਚਿੜੀਆਂ ਮਰਨ ਗਵਾਰਾਂ ਹਾਸਾ ।।" ੧੧ ।।

ਗੁੱਸੇ ਹੋ ਕੇ ਪੀਰ ਨੇ, ਡੰਡਾ ਦਿਖਲਾਇਆ ।
ਤਾਂ ਮਰਦਾਨਾ ਨੱਸਿਆ, ਨਹੀਂ ਖੜਾ ਰਹਾਇਆ ।
ਡਿਗਦਾ ਢਹਿੰਦਾ ਤੁਰਤ ਹੀ, ਗੁਰੂ ਪਾਸ ਪੁਜਾਇਆ ।
"ਹੇ ਜਜਮਾਨਾ ਮਾਰਨਾ, ਕਿਉਂ ਮੈਨੂੰ ਚਾਇਆ ।
"ਖਫਣ ਮੇਰੇ ਵਾਸਤੇ, ਹੁਣ ਲਵੋ ਮੰਗਾਇਆ ।
"ਸ਼ਾਹਰਗ ਜਾਂਦੀ ਟੁੱਟਦੀ, ਜਮ ਨੇੜੇ ਆਇਆ ।
"ਜਾਨ ਪਰਾਹੁਣੀ ਘੜੀ ਦੀ, ਏਹੋ ਦਰਸਾਇਆ ।
"ਕੀ ਏਹ ਪੀਰ ਦਿਸਾਵੰਦਾ, ਜਿਨ ਮੋਹਿ ਸਤਾਇਆ ।
"ਜੈਸੇ ਮੱਕਾ ਫੇਰਿਆ, ਕਾਜ਼ੀ ਸ਼ਰਮਾਇਆ ।
"ਤਿਉਂ ਖਿਚੋ ਤਿਸ ਨੀਰ ਬੀ, ਕੀ ਸਮਾਂ ਤਕਾਇਆ ।
"ਮੇਰਾ ਮਰਨਾ ਚਿੱਤ ਸੁਖਾਇਆ "।। ੧੨ ।।

ਗੁਰੂ ਕਹੇ ਮਰਦਾਨਿਆਂ, "ਕਿਉਂ ਹਿੰਮਤ ਹਾਰੀ ।
"ਪੱਕਾ ਸਾਥੀ ਅਸਾਂ ਦਾ, ਤੂੰ ਹੈਂ ਅਧਿਕਾਰੀ ।
"ਤੈਨੂੰ ਮਰਨ ਨ ਦਿਆਂਗੇ, ਏਹ ਰੱਖ ਵਿਚਾਰੀ ।
"ਇਕ ਵੇਰ ਫਿਰ ਜਾਵਣਾਂ, ਤੇਰਾ ਦਰਕਾਰੀ ।
"ਹੋਸ਼ ਆਈ ਜੋ ਪੀਰ ਨੂੰ, ਸਮਝੇ ਇਸ ਵਾਰੀ ।
"ਨਹੀਂ ਤੇ ਉਸ ਨੂੰ ਕਰਾਂਗੇ, ਆਪਣੇ ਅਨੁਸਾਰੀ ।"
ਫਿਰ ਮਰਦਾਨਾਂ ਚੱਲਿਆ, ਗੁਰਵਾਕ ਚਿਤਾਰੀ ।
ਜਾ ਕੇ ਕਹਿੰਦਾ ਪੀਰ ਨੂੰ, "ਲੈ ਵਕਤ ਸੰਭਾਰੀ ।
"ਤੇਰੇ ਉਤੇ ਗੁਰੂ ਨੇ, ਬਹੁ ਕ੍ਰਿਪਾ ਧਾਰੀ ।
"ਨਹੀਂ ਤੇ ਫਿਰ ਪਛਤਾਇੰਗਾ, ਜਦ ਬਣੇ ਲਚਾਰੀ ।
"ਸੱਚੀ ਸੱਚੀ ਸੁਣ ਲੈ ਸਾਰੀ "।। ੧੩ ।।

ਇਸ ਹੰਕਾਰ ਨੇ ਡੋਬਿਆ, ਸ਼ੈਤਾਨ ਵਿਚਾਰਾ ।
ਦੁਰਯੋਧਨ ਦਾ ਨਾਮ ਵੀ, ਕਰਦਾ ਬੁਰਿਆਰਾ ।
ਨਾਮ ਨਿਸ਼ਾਨ ਮਿਟਾਵੰਦਾ, ਰਾਵਨ ਦਾ ਸਾਰਾ ।
ਹਰਨਾਖਸ਼ ਜਾ ਪਕੜਿਆ, ਪ੍ਰਹਿਲਾਦ ਸੁਬਾਰਾ ।
ਥੰਮ ਪਾੜ ਕੇ ਪ੍ਰਗਟਿਆ, ਨਰ ਸਿੰਘ ਅਵਤਾਰਾ ।
ਨਾਲ ਨੌਹਾਂ ਦੇ ਪਾੜਿਆ, ਦੁਰਗਤ ਕਰ ਮਾਰਾ ।
ਸੂਰਾ ਸੋਈ ਸਦਾਂਵਦਾ, ਮਾਰੇ ਹੰਕਾਰਾ ।

ਦੇਂਦਾ ਜਨਮ ਤੇ ਮਰਨ ਹੈ, ਇਹ ਵਿੱਚ ਸੰਸਾਰਾ ।
ਅੰਨ੍ਹਾ ਬੋਲਾ ਹੋਂਵਦਾ, ਹੈ ਜਿਸ ਨੇ ਧਾਰਾ ।
ਸੋਈ ਸੁਖੀ, ਹਰਾਂਵਦਾ ਹੰਕਾਰ ਨਿਵਾਰਾ ।
ਕਹੇ ਸਿਆਨੇ ਲੋਕ ਪੁਕਾਰਾ ॥ ੧੪ ॥

ਫਿਰ ਵੀ ਪੀਰ ਨ ਸਮਝਿਆ, ਹੋ ਤੰਗ ਬਖਾਨੇ ।
"ਮੁੜ ਮੁੜ ਕੇ ਤੂੰ ਆਵੰਦਾ, ਕੀ ਹੈਂ ਮਰਦਾਨੇ ?
"ਨੀਰ ਨ ਏਥੋਂ ਮਿਲੈਗਾ, ਏਹ ਸਾਚ ਪਛਾਨੇ ।"
ਹੁਣ ਮਰਦਾਨਾ ਆਖਦਾ, "ਸੁਣ ਪੀਰ ਦਿਵਾਨੇ ।
"ਪਾਣੀ ਮੈਂ ਲੈ ਲੇਵਣਾਂ, ਕੀ ਕਰੇਂ ਬਹਾਨੇ ।
"ਗੁਰੂ ਮੇਰਾ ਸਮਰਥ ਹੈ, ਗੱਲ ਅਗਲੀ ਜਾਨੇ ।
"ਤੇਰੇ ਜਿਹੇ ਲਫੰਗਿਆਂ, ਤੋੜੇ ਅਭਿਮਾਨੇ ।
"ਫਿਰ ਤੂੰ ਪਿਛੋਂ ਰੋਵਣਾਂ, ਜਦ ਸਮੇਂ ਬਿਹਾਨੇ ।
"ਸਮਝ ਨ ਤੈਨੂੰ ਆਵੰਦੀ, ਮੂੱਠਾ ਅਗਿਆਨੇ ।
"ਹੱਥ ਗੁਰੂ ਦਾ ਵੇਖ ਹੁਣ, ਹੋ ਕੇ ਸਾਵਧਾਨੇ ।"
ਸਮਾਚਾਰ ਗੁਰ ਜਾਇ ਬਖਾਨੇ ॥ ੧੫ ॥

ਜਦ ਮਰਦਾਨੇ ਦੱਸਿਆ, ਕਰਕੇ ਇਜ਼ਹਾਰਾ ।
ਵਡ ਹੰਕਾਰੀ ਪੀਰ ਦਾ, ਸਾਰਾ ਵਰਤਾਰਾ ।
ਸਤਿਗੁਰ ਲੰਮੀ ਨਜ਼ਰ ਤੋਂ, ਕਰ ਸੋਚ ਵਿਚਾਰਾ ।
ਹੁਣ ਮਰਦਾਨਾ ਤ੍ਰਿਖਾ ਤੋਂ, ਹੈ ਔਖਾ ਭਾਰਾ ।
ਪੀਰ ਨ ਪਾਣੀ ਦੇਂਵਦਾ, ਗਫਲਤ ਨੇ ਮਾਰਾ ।
ਉਸ ਨੂੰ ਰਸਤੇ ਲਾਵਣਾਂ, ਕਰ ਪਾਰ ਉਤਾਰਾ ।
ਦਾਤਣ ਕਰਦੇ ਸਤਿਗੁਰੂ, ਏਹ ਵਾਕ ਉਚਾਰਾ ।
"ਪੱਥਰ ਚੁੱਕ ਮਰਦਾਨਿਆਂ, ਹੋ ਕੇ ਹੁਸ਼ਿਆਰਾ ।
"ਤੇਰੇ ਬਦਲੇ ਘੱਲਿਆ, ਪਾਣੀ ਕਰਤਾਰਾ ।
"ਪੀ ਲੈ ਨਾਲ ਪ੍ਰੇਮ ਦੇ, ਕਰ ਖੁਸ਼ੀ ਅਪਾਰਾ ।
"ਨਾਲ ਅੱਖੀਆਂ ਵੇਖ ਨਜ਼ਾਰਾ ॥" ੧੬ ॥

ਜਦ ਮਰਦਾਨੇ ਚੁੱਕਿਆ, ਸੋ ਪੱਥਰ ਜਾਈ ।
ਪਾਣੀ ਨਿਕਲ ਤੁਰ ਪਿਆ ਬਣ ਨਹਿਰ ਵਗਾਈ ।
ਪੀ ਮਰਦਾਨਾ ਹਰਖਿਆ, ਬਹੁ ਖੁਸ਼ੀ ਮਣਾਈ ।

ਮੱਛੀ ਪਾਣੀ ਪੀਰ ਦਾ, ਗੁਰ ਕੁੰਡੀ ਲਾਈ ।
ਸ਼ਕਤ ਗੁਰੂ ਦੀ ਚਮਕ ਸੀ, ਲੋਹ ਨੀਰ ਦਿਸਾਈ ।
ਆਵੇ ਖਿਚਿਆ ਤੁਰਤ ਹੀ ਨਹੀਂ ਦੇਰ ਕਰਾਈ ।
ਪੀਰ ਕਰੂਰਾ ਨਾਗ ਸੀ ਮਣਿ ਪਾਣੀ ਸਾਈ ।
ਪੀਰ ਹਿਰਾਨੀ ਡੁੱਬਿਆ ਬਹੁ ਹੱਥ ਮਲਾਈ ।
"ਪਾਣੀ ਮੇਰਾ ਰਿਹਾ ਨ ਸੱਭ ਗਿਆ ਸੁਕਾਈ ।
"ਜੀਵਣ ਮੇਰਾ ਹੋ ਰਿਹਾ ਡਾਢਾ ਦੁੱਖਦਾਈ ।"
ਕਰਾਮਾਤ ਏਹ ਖੂਬ ਤਕਾਈ ॥ ੧੭ ॥

ਮਣੀ ਗਈ ਜਿਉਂ ਸੱਪ ਤੋਂ ਡਾਢਾ ਤੜਫਾਵੈ ।
ਮੱਛੀ ਬਾਹਰ ਨੀਰ ਜਿਉਂ, ਕੈਸੇ ਸੁੱਖ ਪਾਵੈ ।
ਧਨ ਜਾਂਦਾ ਜਿਉਂ ਸੂਮ ਤੋਂ ਮਰਨਾ ਤਿਸ ਆਵੈ ।
ਸਤੀ ਗਵਾਕੇ ਸਤ ਜਿਵੇਂ ਨਹੀਂ ਉਮਰ ਕਟਾਵੈ ।
ਆਸ਼ਕ ਬਾਦ ਮਸ਼ੂਕ ਦੇ ਜਿਉਂ ਕਸ਼ਟ ਉਠਾਵੈ ।
ਨਾਰ ਪਤੀਬ੍ਰਤ ਬਿਨ ਪਤੀ ਨਹਿ ਖੁਸ਼ੀ ਮਨਾਵੈ ।
ਏਕ ਪੂਤ ਜਿਸ ਮਾਂ ਮਰੈ, ਕੈਸੇ ਹਰਖਾਵੈ ।
ਪੀਰ ਨੀਰ ਬਿਨ ਧੀਰ ਨਹਿ ਬੈਠਾ ਬਿਲਖਾਵੈ ।
ਕਈ ਤਰ੍ਹਾਂ ਦੀ ਗਿਣਤੀਆਂ ਮਨ ਵਿੱਚ ਚਲਾਵੈ ।
ਮਨ ਹੀ ਮਨ ਵਿੱਚ ਜਤਨ ਕਰਾਵੈ ॥ ੧੮ ॥

ਓੜਕ ਬਦਲਾ ਲੈਣ ਦੀ ਤਿਸ ਨੇ ਮਨ ਠਾਨੀ ।
ਮੂਰਖ ਅਜੇ ਨ ਸਮਝਿਆ ਗੁਰ ਮਹਿਮਾ ਜਾਨੀ ।
ਨਾਲ ਗੁੱਸੇ ਦੇ ਉਸ ਨੇ ਏਹ ਕਿਰਤ ਕਮਾਨੀ ।
ਗੀਟੀ ਇਕ ਪਹਾੜ ਦੀ ਗੁਰ ਵੱਲ ਵਗਾਨੀ ।
ਦਾਤਨ ਸੱਜੇ ਹੱਥ ਸੀ ਤਦ ਗੁਰ ਫੜਾਨੀ ।
ਦੇ ਖਬਾ ਹੱਥ ਰੋਕਦੇ ਗੁਰ ਕਿਰਪਾ ਖਾਨੀ ।
ਹੱਥ ਗੁਰੂ ਦਾ ਛੋਂਹਦਿਆਂ ਹੋ ਮੋਮ ਸਮਾਨੀ ।
ਪੰਜਾ ਧਸਿਆ ਵਿੱਚ ਸੋ ਸਤਿਗੁਰੂ ਨਿਸ਼ਾਨੀ ।
ਕਈ ਵਿਰੋਧੀ ਖੋਦ ਕੈ ਪਚ ਮੋਏ ਗੁਮਾਨੀ ।
ਜਿਤਨਾ ਖੋਦਨ ਓਤਨਾ ਅਗੋਂ ਦਰਸਾਨੀ ।
ਗੁਰ ਕੀਰਤ ਹੋ ਰਹੀ ਮਹਾਨੀ ॥ ੧੯ ॥

ਵਿਚ ਕਲੇਜੇ ਪੀਰ ਦੇ ਗੁਰ ਖਿਚ ਲਗਾਈ ।
ਕੁੰਡੀ ਘੱਤ ਪ੍ਰੇਮ ਦੀ ਲੈਂਦੇ ਮੰਗਵਾਈ ।
ਮਹਿਮਾਂ ਗੁਰ ਦੀ ਵੇਖਦਾ ਅਜ਼ਮਤ ਅਧਿਕਾਈ ।
ਹੋਇ ਨਿਰਾਸਾ ਤੁਰ ਪਿਆ ਗੁਰ ਸਰਨ ਤਕਾਈ ।
ਆ ਚਰਨਾਂ 'ਤੇ ਡਿੱਗਦਾ ਭੁੱਲਾਂ ਬਖਸ਼ਾਈ ।
ਚਰਚਾ ਕਰਕੇ ਸਤਿਗੁਰੂ ਦਿੱਤਾ ਸਮਝਾਈ ।
ਹੋ ਨਿਰਮਾਣ ਸੁ ਕੱਟ ਲੈ ਦਿਨ ਏਥੇ ਕਾਈ ।
ਹਰਿ ਹੰਕਾਰ ਨ ਭਾਵਈ, ਏਹ ਬੇਦ ਸੁਣਾਈ ।
ਮੰਨ ਲਿਆ ਸੋ ਪੀਰ ਨੇ, ਅਭਿਮਾਨ ਗਵਾਈ ।
ਦਿਤੀ ਧੀਰਜ ਸਤਿਗੁਰੂ, ਬੈਠਾ ਸੁੱਖ ਪਾਈ ।
ਸਤਿਗੁਰੂ ਮੂਰਤਿ ਰਿਦੈ ਵਸਾਈ ॥ ੨੦ ॥

ਜਿੱਥੇ ਸਤਿਗੁਰੂ ਬੈਠ ਕੇ, ਇਹ ਖੇਲ ਰਚਾਇਆ ।
ਓਥੇ ਸੁੰਦਰ ਦਿਸਦਾ, ਹੁਣ ਤਾਲ ਸੁਹਾਇਆ ।
ਗੁਰੂ ਦੁਵਾਰ ਸੁਹਾਵਣਾ, ਇਕ ਪਾਸ ਸਜਾਇਆ ।
ਹਰੀ ਸਿੰਘ ਸਰਦਾਰ ਸੀ, ਜਦ ਨਲੂਆ ਆਇਆ ।
ਪਾਸਾ ਜਿਤ ਪਸ਼ੌਰ ਦਾ, ਤਿਸ ਨੇ ਬਨਵਾਇਆ ।
ਲੰਗਰ ਬਦਲੇ ਓਸ ਨੇ, ਕੁੱਝ ਨਾਲ ਲਗਾਇਆ ।
ਪੈਸਾ ਪੂਜਾ ਭੇਟ ਦਾ, ਤਿਸ ਤੋਂ ਅਧਿਕਾਇਆ ।
ਸੰਗਤ ਆ ਕੇ ਪੂਜਦੀ, ਮਨ ਚਾਉ ਉਠਾਇਆ ।
ਜਸ ਗੁਰੂ ਦਾ ਪਸਰਿਆ, ਵਿੱਚ ਦੇਸ਼ ਸਬਾਇਆ ।
ਸ਼ਰਧਾ ਕਰ ਜੋ ਆਵੰਦਾ, ਮਨ ਬਾਂਛਤ ਪਾਇਆ ।
ਸਤਿਗੁਰ ਸੱਚੇ ਕਰਮ ਕਮਾਇਆ ॥ ੨੧ ॥

ਅੱਜ ਕੱਲ੍ਹ ਜੋ ਓਸ ਥਾਂ, ਸਨ ਖਾਸ ਪੁਜਾਰੀ ।
ਸ਼ਕਲ ਸਿੱਖ ਹੀ ਦਿਸਦੇ, ਭਾਰੇ ਬਿਭਚਾਰੀ ।
ਸ਼ਰਧਾ ਚਿੱਤ ਨ ਉਨ੍ਹਾਂ ਦੇ, ਹੋ ਮਾਯਾਧਾਰੀ ।
ਅਦਬ ਨ ਰੱਖਨ ਗੁਰੂ ਦਾ, ਬਣ ਕੇ ਹੰਕਾਰੀ ।
ਦਰਸ਼ਨ ਹਿਤ ਜੋ ਆਂਵਦੇ, ਗੁਰੂ ਦੇ ਅਧਿਕਾਰੀ ।
ਦੂਰੋਂ ਦੂਰੋਂ ਚੱਲਕੇ, ਕਰ ਪ੍ਰੇਮ ਅਪਾਰੀ ।
ਏਥੇ ਆ ਕੇ ਵੇਖਦੇ, ਕੁਝ ਹੋਰ ਖੁਵਾਰੀ ।

ਦੁਖੀ ਚਿੱਤ ਹੋ ਜਾਂਵਦੇ, ਬਹੁਤੇ ਨਰ ਨਾਰੀ ।
ਮਨ ਤੋਂ ਲੋੜਨ ਸੰਗਤਾਂ, ਕਿਮ ਹੋਇ ਸੁਧਾਰੀ ।
ਕਈ ਦਿਨਾਂ ਤੋਂ ਤੱਕਦੇ, ਹੋ ਰਹੀ ਮਕਾਰੀ ।
ਲੀਲ੍ਹਾ ਗੁਰ ਦੀ ਅਪਰ ਅਪਾਰੀ ॥ ੨੨ ॥

ਮਾਰੀ ਮੱਤ ਪੁਜਾਰੀਆ, ਨਿੱਤ ਕਰਨ ਬੁਰਾਈਆਂ ।
ਪੈਸਾ ਪੂਜਾ ਚੜ੍ਹਤ ਦਾ, ਜਾ ਰਿਹਾ ਅਜਾਈਆਂ ।
ਪਿਉ ਦਾਦੇ ਦੀ ਮਾਲਕੀ, ਲਈ ਜਾਣ ਸੁਦਾਈਆਂ ।
ਬਾਤ ਕੋਈ ਨ ਪੁੱਛਦਾ, ਜੋ ਸੰਗਤਾਂ ਆਈਆਂ ।
ਸਾਜ ਸਜਾਵਟ ਆਪਣੀ, ਕਰ ਖੁਸ਼ੀ ਮਨਾਈਆਂ ।
ਸਮਝ ਨ ਵੇਖੋ ਆਵੰਦੀ, ਕੁੱਝ ਇਹਨਾਂ ਕਸਾਈਆਂ ।
ਜਿਸ ਦਾ ਦਿਤਾ ਖਾਵੰਦੇ, ਸਦ ਮੌਜ ਉਡਾਈਆਂ ।
ਪੁੱਛੇ ਕੋਈ ਇਹਨਾਂ ਤੋਂ, ਕੀ ਚਿੱਤ ਵਸਾਈਆਂ ।
ਛੱਡ ਸੇਵਾ ਗੁਰਧਾਮ ਦੀ, ਜੋ ਕਰਨ ਕੁਦਾਈਆਂ ।
ਪੰਥ ਨ ਸਿਰ 'ਤੇ ਸੁਝਦਾ, ਜੋ ਦਏ ਸਜ਼ਾਈਆਂ ।
ਗੱਲਾਂ ਨੇਕੀ ਸਰਬ ਭੁਲਾਈਆਂ ॥ ੨੩ ॥

ਅੰਮ੍ਰਿਤਸਰ ਵਿੱਚ ਆਨਕੇ, ਸਭ ਸੋਆਂ ਪੁਜਾਈਆਂ ।
ਸੁਣ ਕੇ ਸਿੰਘਾਂ ਸਾਰਿਆਂ, ਸਨ ਬੁਰੀ ਮਨਾਈਆਂ ।
ਰਲਕੇ ਸੋਚਾਂ ਤੁਰਤ ਹੀ, ਤਦ ਏਹ ਦੁੜਾਈਆਂ ।
ਝੱਬਰ ਸਿੰਘ ਕਰਤਾਰ ਜੀ, ਕਰ ਦਏ ਚੜ੍ਹਾਈਆਂ ।
ਜਥੇਦਾਰ ਸੋ ਥਾਪਿਆ, ਗੁਰ ਸੇਵਾ ਚਾਈਆਂ ।
ਕਈ ਅਕਾਲੀ ਚੱਲਦੇ, ਨਹੀਂ ਢਿੱਲਾਂ ਲਾਈਆਂ ।
ਨਾਲੇ ਸੇਵਾ ਵਾਸਤੇ, ਕੁੱਝ ਤੁਰੀਆਂ ਮਾਈਆਂ ।
ਵੇਖੋ ਇਨ੍ਹਾਂ ਪੁਜਾਰੀਆਂ, ਕੀ ਧੁੰਮਾਂ ਪਾਈਆਂ ।
ਹੁਣ ਨ ਫੌਜਾਂ ਰੁਕਦੀਆਂ, ਜਦ ਉਠ ਸਿਧਾਈਆਂ ।
ਆ ਗੁਰਧਾਮ ਵਿਖੇ ਠਹਿਰਾਈਆਂ ॥ ੨੪ ॥

ਸੇਵਾ ਸਾਂਭਨ ਆਨ ਕੇ, ਜਦ ਸਿੰਘ ਪਿਆਰੇ ।
ਲੰਗਰ ਅਪਣਾ ਵੱਖਰਾ, ਕਰ ਰਹੇ ਤਿਆਰੇ ।
ਕੀਤੀ ਖ਼ਬਰ ਮਹੰਤ ਨੇ, ਜਾ ਵਿੱਚ ਸਰਕਾਰੇ ।
ਪੁਲਿਸ ਸਹੈਤਾ ਵਾਸਤੇ, ਤਿਸ ਲਈ ਹਕਾਰੇ ।

ਧਾੜ ਪੁਲਿਸ ਦੀ ਆਂਵਦੀ, ਬਹੁ ਤੇਜ ਤਰਾਰੇ ।
ਸਿੰਘ ਜਿਥੇ ਸੀ ਉਤਰੇ, ਆ ਕਹੇ ਪੁਕਾਰੇ ।
"ਨਿਕਲ ਜਾਵੋ ਤੁਰਤ ਹੀ, ਹੁਣ ਏਥੋਂ ਸਾਰੇ ।
"ਏਥੇ ਡੇਰੇ ਪੁਲਿਸ ਦੇ, ਹਨ ਲੱਗਣੇ ਭਾਰੇ ।
"ਤੁਸੀਂ ਫਸਾਦੀ ਦਿਸਦੇ, ਜੋ ਜਾਓ ਕਿਨਾਰੇ ।
"ਛੱਡੋ ਗੁਰੂ ਦੁਵਾਰ ਨੂੰ, ਕਿਉਂ ਰਹੇ ਸੰਭਾਰੇ ।
"ਅਸੀਂ ਆਖਦੇ ਤੁਸਾਂ ਵੰਗਾਰੇ ।" ੨੫ ॥

ਸਿੰਘਾਂ ਅਗੋਂ ਗੱਜਕੇ, ਤਦ ਖੂਬ ਸੁਣਾਇਆ ।
"ਕੌਣ ਹੋ ਸਾਨੂੰ ਕੱਢਦੇ, ਕੀ ਚਿੱਤ ਵਸਾਇਆ ।
"ਕਿਥੇ ਨਜ਼ਰ ਤੁਸਾਡੜੀ, ਕਿਨ ਤੁਸਾਂ ਭਖਾਇਆ ।
"ਏਥੇ ਆਵਣ ਵਾਸਤੇ, ਕਿਉਂ ਧੋਖਾ ਖਾਇਆ ।
"ਸਿੱਖਾਂ ਦਾ ਗੁਰਧਾਮ ਹੈ, ਆ ਕੇ ਹੱਥ ਪਾਇਆ ।
ਨਹੀਂ ਵਿਗਾੜਿਆ ਕਿਸੇ ਦਾ, ਕੁੱਝ ਨਹੀਂ ਚੁਰਾਇਆ ।
"ਅਸੀਂ ਨ ਏਹ ਥਾਂ ਛੱਡਦੇ, ਕਰ ਲੌ ਮਨ ਭਾਇਆ ।
"ਫੜੋ, ਨ ਡਰਦੇ ਅਸੀਂ ਹਾਂ, ਕਿਉਂ ਸ਼ੋਰ ਮਚਾਇਆ ।"
ਪੁਲਿਸ ਨ ਪਾਵੈ ਹੱਥ ਹੁਣ, ਚੱਲ ਅਫਸਰ ਆਇਆ ।
ਆਣ ਪੁਲਿਸ ਨੂੰ ਰੋਕਦਾ, ਕਰ ਦੂਰ ਬਠਾਇਆ ।
ਆਖੇ "ਤੱਕੋ ਰੰਗ ਸਭਾਇਆ ॥" ੨੬ ॥

ਜਿਉਂ ਜਿਉਂ ਖ਼ਬਰਾਂ ਪੁੱਜੀਆਂ, ਧੰਨੀ ਪੁਠਹਾਰੇ ।
ਸੁਣਦੇ ਸਾਰ ਅਕਾਲੀਆਂ, ਛੱਡੇ ਜੈਕਾਰੇ ।
ਬਣ ਬਣ ਜਥੇ ਸਿਧਾਵੰਦੇ ਵੱਲ ਗੁਰੂਦੁਵਾਰੇ ।
ਕਈ ਸੈਂਕੜੇ ਆ ਗਏ, ਸਿੱਖ ਸਿਦਕੀ ਭਾਰੇ ।
ਗੁਰਬਾਣੀ ਨੂੰ ਗਾਂਵਦੇ, ਗੁਰ ਚਰਨ ਪਿਆਰੇ ।
ਇਕ ਦੂਜੇ ਨੂੰ ਆਖਦੇ, "ਸੱਭ ਰਖੋ ਸਹਾਰੇ ।
"ਹੱਥ ਨ ਅਗੋਂ ਚੁੱਕਣਾਂ, ਜੇ ਕੋਈ ਮਾਰੇ ।
"ਏਹੋ ਨੇਕੀ ਤੁਸਾਂ ਦੀ, ਰਹਿਣੀ ਸੰਸਾਰੇ ।"
ਸੱਭ ਨੇ ਪੱਕਾ ਧਾਰਿਆ, ਇਹ ਨੇਮ ਸੁਵਾਰੇ ।
ਡਟ ਗਏ ਵਿੱਚ ਮੈਦਾਨ ਦੇ, ਸਤਿਗੁਰੁ ਦੁਲਾਰੇ ।
ਗੁਰ ਸੱਚਾ ਸੱਭ ਕਾਜ ਸਵਾਰੇ ॥ ੨੭ ॥

ਪਿਆ ਜ਼ੋਰ ਨਹੀਂ ਪੁਲਿਸ ਦਾ, ਮਹੰਤ ਤਕਾਵੇ ।
ਮਿਠਾ ਸਿੰਘ ਤਿਸ ਨਾਮ ਸੀ, ਕੌੜਾ ਦਰਸਾਵੇ ।
ਲਾਜ ਨ ਭੈੜੇ ਨਾਮ ਦੀ, ਮੂੰਹ ਦਾਗ ਲਗਾਵੇ ।
ਮਨ ਵਿੱਚ ਬੈਠਾ ਝੂਰਦਾ, ਕੁੱਝ ਪੇਸ਼ ਨਾ ਜਾਵੇ ।
ਭਾਈ ਛੋਟਾ ਓਸਦਾ, ਕੀ ਕਰਮ ਕਮਾਵੇ ।
ਸੰਗਤ ਦੇ ਵਿੱਚ ਬੈਠਿਆਂ, ਪਸਤੌਲ ਚਲਾਵੇ ।
ਇਕ ਸਿੰਘ ਦੀ ਲੱਤ ਨੂੰ, ਤਾਂ ਜ਼ਖਮ ਕਰਾਵੇ ।
ਉਸ 'ਤੇ ਬਣੇ ਮੁਕੱਦਮਾਂ, ਕੀ ਗੁਰੂ ਦਿਖਾਵੇ ।
ਅਫੜਾ ਦਫੜੀ ਮੱਚਦੀ, ਮਹੰਤ ਦੁੜਾਵੇ ।
ਕਈ ਬਹਾਨੇ ਲੋੜਦੇ, ਜਿਉਂ ਵੀਰ ਬਚਾਵੇ ।
ਮੀਂਹ ਵਾਗੂੰ ਪੈਸਾ ਵਰਸਾਵੇ ॥ ੨੮ ॥

ਏਧਰ ਹੋਰ ਮਹੰਤ ਨੇ, ਕੀ ਚਾਲ ਚਲਾਈ ।
ਸਿੰਘ ਨ ਕਾਬੂ ਆਂਵਦੇ, ਇਹ ਸੋਚ ਦੁੜਾਈ ।
ਮੁਸਲਮਾਨ ਕੁੱਝ ਦੇਸ ਦੇ, ਲੈ ਨਾਲ ਮਿਲਾਈ ।
ਰਿਸ਼ਵਤ ਦਿੱਤੀ ਓਨ੍ਹਾਂ ਨੂੰ ਸੱਭ ਹੱਥ ਚੜ੍ਹਾਈ ।
ਨਾਲ ਸਿੰਘਾਂ ਦੇ ਲੜਨ ਨੂੰ, ਸੋ ਦੇਤ ਭਖਾਈ ।
ਸੋ ਬੀ ਮੂਰਖ ਆਂਵਦੇ, ਨਹਿ ਸੋਚੀ ਕਾਈ ।
ਜਦ ਆ ਡਿੱਠਾ ਖ਼ਾਲਸਾ, ਤਾਂ ਹੋਸ਼ ਉਡਾਈ ।
ਸੁੱਟੇ ਢਿੱਲੇ ਕੰਨ ਤਾਂ, ਬਹੁਤੇ ਸ਼ਰਮਾਈ ।
ਭਾਵੇਂ ਹੱਥ ਨ ਚੁੱਕਣਾ, ਸਿੰਘਾਂ ਨੇ ਸਾਈ ।
ਤਦ ਵੀ ਹਿੰਮਤ ਉਨ੍ਹਾਂ ਦੀ, ਸੀ ਸਰਬ ਨਸਾਈ ।
ਪੈਜ ਗੁਰੂ ਨੇ ਆਪ ਰਖਾਈ ॥ ੨੯ ॥

ਖ਼ਬਰ ਹੋਈ ਜਦ ਖ਼ਾਲਸੇ, ਏਹ ਸੋਚ ਦੁੜਾਂਦੇ ।
ਮੋਮਨ ਕਈ ਭਖਾਇਕੈ, ਹੁਣ ਏਨ੍ਹਾਂ ਆਂਦੇ ।
ਜਿਸ ਕਰ ਡਿਠੇ ਬਹੁਤ ਹੀ, ਸੌ ਰੌਲੇ ਪਾਂਦੇ ।
ਰਾਵਲਪਿੰਡੀ ਤੁਰਤ ਹੀ, ਸੱਭ ਖ਼ਬਰ ਪੁਜਾਂਦੇ ।
ਖ਼ਾਸ ਖ਼ਿਲਾਫਤ ਵਾਲਿਆਂ, ਇਹ ਬਾਤ ਜਤਾਂਦੇ ।
"ਪੰਜੇ ਸਾਹਿਬ ਵੇਖ ਲੌ, ਕੀ ਰੰਗ ਦਿਸਾਂਦੇ ।
"ਮੁਸਲਮਾਨ ਆ ਖ਼ਾਲਸੇ, ਬਹੁਤਾ ਦਬਕਾਂਦੇ ।

"ਮੇਲ ਮੁਹੱਬਤ ਦੁੱਧ 'ਤੇ, ਕਾਂਜੀ ਛਿੜਕਾਂਦੇ ।
"ਗੁਰ ਦਵਾਰ ਸੁਧਾਰ ਵਿੱਚ , ਰੋੜਾ ਅਟਕਾਂਦੇ ।
"ਪੁਰਖ ਸਿਆਨੇ ਜਾਇਕੈ, ਕਿਉਂ ਨਹੀਂ ਹਟਾਂਦੇ ।"
ਕਈ ਤਰ੍ਹਾਂ ਓਹ ਸੋਚ ਕਰਾਂਦੇ ॥ ੩੦ ॥

ਓਸੇ ਵੇਲੇ ਲੀਡਰਾਂ, ਮਜ਼ਮੂਨ ਬਣਾਇਆ ।
ਦੇ ਕੇ ਵਿੱਚ ਪ੍ਰੈਸ ਦੇ, ਬਹੁਤਾ ਛਪਵਾਇਆ ।
ਹੱਥੋ ਹੱਥੀਂ ਵੰਡ ਕੇ, ਵਿੱਚ ਦੇਸ ਖਿੰਡਾਇਆ ।
ਪੁੱਜਾ ਪੰਜੇ ਸਾਹਿਬ ਵੀ, ਸੱਭ ਮਤਲਬ ਪਾਇਆ ।
ਇਕ ਦੋ ਲੀਡਰ ਆਂਵਦੇ, ਗੁਰ ਧਾਮ ਤਕਾਇਆ ।
ਮੁਸਲਮਾਨਾਂ ਸੱਦ ਕੇ, ਇਕ ਥਾਉਂ ਬਠਾਇਆ ।
ਚੰਗੀ ਰੀਤੀ ਸਾਰਿਆਂ, ਹਿਤ ਕਰ ਸਮਝਾਇਆ ।
"ਸਿੱਖ ਖਿਲਾਫ਼ਤ ਵਾਸਤੇ, ਰਹਿ ਜ਼ੋਰ ਲਗਾਇਆ ।
"ਤੁਸਾਂ ਕਿਉਂ ਏਥੇ ਆਣ ਕੇ, ਹੈ ਸ਼ੋਰ ਮਚਾਇਆ ।
"ਗੁਰੂ ਦੁਵਾਰ ਸੁਧਾਰ ਦਾ, ਇਨ ਬੀੜਾ ਚਾਇਆ ।
ਹੱਥ ਵਟਾਵੋ ਜੇ ਹੋ ਆਇਆ ॥" ੩੧ ॥

ਏਨ੍ਹਾਂ ਨੇ ਸਮਝਾ ਲਏ, ਸੱਭ ਮੁਸਲਮਾਨੇ ।
ਕਰਨੀ ਉਤੇ ਆਪਣੀ, ਬਹੁਤ ਪਛਤਾਨੇ ।
ਆਖੇ ਲੱਗ ਮਹੰਤ ਦੇ, ਕੀ ਕਰਮ ਕਮਾਨੇ ।
ਪਾਸ ਸਿੱਖਾਂ ਦੇ ਆਂਵਦੇ, ਕੁਝ ਮੋਮਨ ਦਾਨੇ ।
"ਬਖਸ਼ੋ ਭੁੱਲ ਅਸਾਡੜੀ, ਨਿਜ ਦਾਸ ਪਛਾਨੇ ।
"ਗਲਤੀ ਕੀਤੀ ਅਸਾਂ ਨੇ, ਹੋ ਗਏ ਨਿਦਾਨੇ ।"
ਏਹ ਬੀ ਗੋਦ ਮਹੰਤ ਦੀ, ਹੋ ਗਈ ਵਿਰਾਨੇ ।
ਝੰਡੇ ਏਥੇ ਖ਼ਾਲਸੇ, ਮਜ਼ਬੂਤ ਗਡਾਨੇ ।
ਇਹ ਬੀ ਥੋਥੇ ਹੋ ਗਏ, ਟੂਣੇ ਤੇ ਟਾਨੇ ।
ਬੇਈਮਾਨੀ ਹੋਰ ਇਕ, ਹੁਣ ਲਗੇ ਕਰਾਨੇ ।
ਸਤਿਗੁਰ ਆਪਣੇ ਸਿੱਖ ਬਚਾਨੇ ॥ ੩੨ ॥

ਸਹਿਜਧਾਰੀਏ ਸਿੱਖ ਜੋ, ਵਿੱਚ ਨਗਰ ਵਸਾਂਦੇ ।
ਦੋ ਇਕ ਤਰਫ਼ ਅਕਾਲੀਆਂ, ਹੋਰ ਉਲਟੇ ਜਾਂਦੇ ।
ਕਰਦੇ ਪੱਖ ਮਹੰਤ ਦਾ, ਨਾਹੀਂ ਸ਼ਰਮਾਂਦੇ ।

ਪਾਪੀ ਪਾਪ ਚਿਤਾਰਦੇ, ਏਹ ਮਤੇ ਪਕਾਂਦੇ ।
ਜੋ ਸਨ ਵੱਲ ਅਕਾਲੀਆਂ, ਹੋਰ ਉਲਟੇ ਜਾਂਦੇ ।
ਹੱਟੀ ਉਨ੍ਹਾਂ ਤਾੜ ਕੇ, ਚਾ ਅੱਗ ਲਗਾਂਦੇ ।
ਉਨ੍ਹਾਂ ਜਾਤਾ ਆਨ ਕੇ, ਜਦ ਸਿੱਖ ਬੁਝਾਂਦੇ ।
ਖਾਲੀ ਛੱਡ ਗੁਰਧਾਮ ਨੂੰ, ਏਧਰ ਉਠ ਧਾਂਦੇ ।
ਤਦੋਂ ਸਾਂਭੀਏ ਚੱਲਕੇ, ਏਹ ਧੋਖਾਂ ਖਾਂਦੇ ।
ਪਾਪ ਪਾਪੀਆਂ ਦੇ ਸਿਰ ਪਾਂਦੇ ॥ ੩੩ ॥

ਹੱਟੀ ਵੱਲ ਜਾਂ ਗੁਰਮੁਖਾਂ, ਤਿਨ ਅੱਗਾਂ ਲਾਈਆਂ ।
ਨਿਰਵੈਰੇ ਸੰਗ ਮੂਰਖਾਂ, ਕਰ ਬੁਰੀ ਬੁਰਾਈਆਂ ।
ਬੁਰਾ ਤੱਕੇ ਜੋ ਕਿਸੇ ਦਾ, ਸੱਭ ਅੱਗੇ ਆਈਆਂ ।
ਸੱਭ ਓਨ੍ਹਾਂ ਦੀ ਹੱਟੀਆਂ, ਅੱਗ ਨਾਲ ਸੜਾਈਆਂ ।
ਅੱਗ ਲਾਈ ਸੀ ਜਿਨ੍ਹਾਂ ਨੂੰ, ਸੋ ਗੁਰੂ ਬਚਾਈਆਂ ।
ਮਨਮੁੱਖ ਰੋਂਦੇ ਪਿਟਦੇ, ਸਿਰ ਧੂੜਾਂ ਪਾਈਆਂ ।
ਦਿਨ ਅਗਲੇ ਗੁਰਵਾਰਿਆਂ, ਭੁਲਾਂ ਬਖਸ਼ਾਈਆਂ ।
ਕੀਤਾ ਪੱਖ ਮਹੰਤ ਦਾ ਕਿਉਂ ਅਸਾਂ ਸੁਦਾਈਆਂ ।
ਮੱਥੇ ਪਾਪ ਲਗਾ ਲਿਆ, ਵਿੱਚ ਪੈਂਚਾਂ ਭਾਈਆਂ ।
ਅਸੀਂ ਨ ਸਿੱਖਾਂ ਰੋਕਦੇ, ਇਹ ਸੱਚ ਸੁਨਾਈਆਂ ।
ਸਤਿਗੁਰ ਜ਼ਾਹਿਰ ਕਲਾ ਦਿਖਾਈਆਂ ॥ ੩੪ ॥

ਮਿਠਾ ਸਿੰਘ ਬੀਮਾਰ ਸੀ, ਤਾਂ ਬਹੁਤਾ ਭਾਰਾ ।
ਏਸੇ ਖਿੱਚ ਘਸੀਟ ਵਿੱਚ, ਪਰਲੋਕ ਸਿਧਾਰਾ ।
ਛੋਟਾ ਵਿੱਚ ਮੁਕਦਮੇਂ, ਫਸ ਰਿਹਾ ਵਿਚਾਰਾ ।
ਪੈਰ ਪੈਰ 'ਤੇ ਗੁਰੁ ਜੀ, ਰਹਿ ਤਾੜ ਅਪਾਰਾ ।
ਤਾਂ ਬੀ ਮੂੜ੍ਹ ਨ ਸਮਝਦੇ, ਫਾਥੇ ਹੰਕਾਰਾ ।
ਕਰਨ ਨਿਰਾਦਰ ਪੰਥ ਦਾ, ਆ ਵਾਰੋ ਵਾਰਾ ।
ਜੇ ਡਿਗਦੇ ਨਿਰਮਾਨ ਹੋਇ, ਹੁੰਦਾ ਨਿਸਤਾਰਾ ।
ਪੰਥ ਦਿਆਲੂ ਸਦਾ ਹੀ, ਕਰਦਾ ਪ੍ਰਿਤਪਾਰਾ ।
ਸਰਨ ਪਿਆਂ ਦੀ ਰੱਖਦਾ, ਆਪੇ ਹੀ ਸਾਰਾ ।
ਅੜਕੇ ਅੱਗੋਂ ਮੂਰਖਾਂ ਸੱਭ ਕਾਜ ਵਿਗਾਰਾ ।
ਲੱਗੇ ਕਰਨ ਹੋਰ ਹੁਣ ਕਾਰਾ ॥ ੩੫ ॥

ਤੀਵੀਂ ਓਸ ਮਹੰਤ ਦੀ ਕਰਦੀ ਚਤਰਾਈਆਂ ।
ਨਾਰਾਂ ਸ਼ਹਿਰ ਨਿਵਾਸਣਾਂ ਨਿਜ ਸਾਥ ਮਲਾਈਆਂ ।
ਉਠ ਸਵੇਰੇ ਘਰਾਂ ਤੋਂ ਗੁਰਧਾਮ ਸਿਧਾਈਆਂ ।
ਆਨ ਸਿੱਖਾਂ 'ਤੇ ਬਿਜਲੀਆਂ ਵਾਂਗੁਰ ਕੜਕਾਈਆਂ ।
ਗਾਲਾਂ ਮੂੰਹ ਤੋਂ ਇਹਨਾਂ ਨੇ ਸੀ ਬਹੁਤ ਸੁਣਾਈਆਂ ।
ਹੱਥ ਨ ਚੁਕਣ ਨਾਰ 'ਤੇ ਇਹ ਸਿੰਘ ਅਦਾਈਆਂ ।
ਇਕ ਦੂੰਹ ਕਰੀ ਨਿਰਾਦਰੀ ਬਹੁ ਸਿਰੇ ਚੜ੍ਹਾਈਆਂ ।
ਤਦ ਸਿੰਘਾਂ ਨੇ ਸੋਚਿਆ, ਏਹ ਕਰਨ ਕੁਦਾਈਆਂ ।
ਅਗੋਂ ਹੇਤ ਮੁਕਾਬਲੇ ਸਿੰਘਨੀਆਂ ਲਾਈਆਂ ।
ਓਨ੍ਹਾਂ ਗੱਲਾਂ ਨਾਲ ਹੀ ਸੱਭੇ ਸ਼ਰਮਾਈਆਂ ।
ਉਠ ਘਰਾਂ ਨੂੰ ਛੇਤੀ ਆਈਆਂ ॥ ੩੬ ॥

ਸੱਭੇ ਆਸਾਂ ਟੁੱਟੀਆਂ ਨਹੀਂ ਪੂਰੀ ਕੋਈ ।
ਹੁਣ ਪੁਜਾਰੀਆਂ ਵਾਸਤੇ ਆ ਔਖੀ ਹੋਈ ।
ਕੋਈ ਨਾ ਪਾਸਾ ਸੁੱਝਦਾ, ਪਏ ਸੋਚਨ ਸੋਈ ।
ਹੁਣ ਅਗੇ ਸਰਕਾਰ ਦੇ ਕਰੀਏ ਅਰਜੋਈ ।
ਚੁੱਕਣ ਵਾਲੇ ਚੁੱਕਦੇ, ਉਠ ਨਾਲ ਤਰੋਈ ।
ਆਖਣ : "ਅਰਜ਼ੀ ਕਰ ਦਿਓ ਸਰਕਾਰ ਸੁਣੋਈ ।
"ਗੌਰਮਿੰਟ ਅੰਗ੍ਰੇਜ਼ ਦੀ, ਆਦਲ ਦਰਸੋਈ ।"
ਚੁੱਕ ਭਖਾਯਾ ਮੂਰਖਾਂ, ਗੱਲ ਬਿਰਥਾ ਗੋਈ ।
ਸੋ ਬੀ ਕਰਨ ਤਿਆਰੀਆਂ, ਨਹੀਂ ਢਿੱਲ ਬਣੋਈ ।
ਅਰਜ਼ੀ ਪਾਵਨ ਨੂੰ ਉਛਲੋਈ ॥ ੩੭ ॥

ਚੰਗੇ ਨਾਮੀ ਚੁਣ ਲਏ, ਜੋ ਸਿੱਖ ਸਰਦਾਰੇ ।
ਬਾਰ੍ਹਾਂ ਪੰਦਰ੍ਹਾਂ ਚੋਣਵੇਂ, ਸਨ ਲਏ ਨਿਤਾਰੇ ।
ਅਰਜ਼ੀ ਦਾਹਵੇ ਉਨ੍ਹਾਂ 'ਤੇ, ਵੇਖੋ ਕਰ ਡਾਰੇ ।
ਵੈਰੀ ਮੁਫਤ ਬਣਾ ਲਏ, ਸੱਭ ਕਿਸ ਪਰਕਾਰੇ ।
ਰੋ ਰੋ ਅਰਜ਼ਾਂ ਕੀਤੀਆਂ, ਅਗੇ ਸਰਕਾਰੇ ।
"ਮਾਰ ਕੱਢਿਆ ਅਸਾਂ ਨੂੰ", ਸਿੱਖਾਂ ਦੁਰਕਾਰੇ ।
"ਜਬਰਨ ਸਾਥੋਂ ਖੋਹ ਲਿਆ, ਆ ਗੁਰੂਦੁਵਾਰੇ ।
"ਹੋਰ ਨ ਕੋਈ ਆਸਰਾ, ਕਿਉਂ ਹੋਣ ਗੁਜ਼ਾਰੇ ।

"ਮਾਈ ਬਾਪ ਸਰਕਾਰ ਹੈ, ਜੇ ਕਿਰਪਾ ਧਾਰੇ ।
"ਹੱਕ ਦੁਵਾਵੈ ਅਸਾਂ ਦਾ, ਹਾਂ ਦੁਖੀਏ ਭਾਰੇ ।
"ਡੁੱਬਦਾ ਬੇੜਾ ਪਾਰ ਉਤਾਰੇ ॥" ੩੮ ॥

ਸੱਦਣ ਬਦਲੇ ਸਾਰਿਆਂ, ਨਿਕਲੇ ਪਰਵਾਨੇ ।
ਇੱਜ਼ਤ ਵਾਲੇ ਆਦਮੀ, ਮਸ਼ਹੂਰ ਘਰਾਨੇ ।
ਮੂੰਹ ਲੱਗਦੇ ਸਰਕਾਰ ਦੇ, ਸੱਭ ਹੀ ਸਨਮਾਨੇ ।
ਸੰਮਨ ਸਭਨਾਂ ਲੈ ਲਏ, ਨਹੀਂ ਉਜਰ ਕਰਾਨੇ ।
ਵਿੱਚ ਕਚਹਿਰੀ ਜਾਇਕੇ, ਸੱਭ ਹੀ ਗੁਰਜਾਨੇ ।
ਸ਼ੇਰਾਂ ਵਾਗੂੰ ਬੋਲਦੇ, ਨਾਹੀਂ ਡਰ ਖਾਨੇ ।
ਇਕ ਦੋ ਪੈ ਕੇ ਪੇਸ਼ੀਆਂ, ਕਰ ਕਈ ਬਹਾਨੇ ।
ਦਾਹਵਾ ਖਾਰਜ ਹੋ ਗਿਆ, ਝਗੜੇ ਨਿਪਟਾਨੇ ।
ਬੈਠੇ ਘਰ ਵਿੱਚ ਆਨਕੇ, ਮੂਜ਼ੀ ਸ਼ਰਮਾਨੇ ।
ਹੱਸਦਾ ਆਵੈ ਖ਼ਾਲਸਾ ਵੱਜਨ ਸ਼ਦਿਆਨੇ ।
ਗੁਰ ਸਿੱਖਾਂ ਦੇ ਸਦ ਕੁਰਬਾਨੇ ॥ ੩੯ ॥

ਫਤਿਹ ਮੋਰਚਾ ਖ਼ਾਲਸੇ, ਏਹ ਬੀ ਕਰ ਲੀਨਾਂ ।
ਪਿਛੇ ਪੈਰ ਨ ਰੱਖਿਆ, ਡਾਹ ਅਗੇ ਸੀਨਾ ।
ਕਰ ਸੇਵਾ ਗੁਰਧਾਮ ਦੀ, ਨਿੱਜ ਸਫਲਾ ਕੀਨਾਂ ।
ਗੁਰ ਪਗ ਪਰਮ ਸਰੋਵਰੋ, ਸਿੱਖ ਵਾਂਗਰ ਮੀਨਾਂ ।
ਰਜ ਗੁਰਮਾਲਾ ਸੋਹਣੀ, ਸਿੱਖ ਨੈਣ ਜਪੀਨਾਂ ।
ਗੁਰ ਪਗ ਦਾਤੇ ਸਿੱਧੀਆਂ, ਫਿਰ ਤੇ ਟਕ ਭੀ ਨਾਂ ।
ਹੁਣ ਮਹਿਮਾ ਗੁਰਧਾਮ ਦੀ, ਕਰ ਸਿੱਖ ਪੁਰਬੀਨਾਂ ।
ਕਥਾ ਕੀਰਤਨ ਹੋਂਵਦਾ, ਗੁਰਮਤ ਆਧੀਨਾਂ ।
ਲੰਗਰ ਚੱਲਦਾ ਗੁਰੂ ਦਾ, ਨਹੀਂ ਕਦੇ ਥੁੜੀਨਾਂ ।
ਜਸ ਅਕਾਲੀਆਂ ਹੋ ਰਿਹਾ, ਸੁਭਸੇਵਕ ਚੀਨਾਂ ।
ਸਤਿਗੁਰ ਪ੍ਰੇਮ ਸਦਾ ਉਹ ਭੀਨਾਂ ॥ ੪੦ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੬

# ਗੁਰਦਵਾਰਾ ਜੋਗਾ ਸਿੰਘ

ਦੋਹਰਾ : ਜੋਗਾ ਸਿੰਘ ਜੋ ਬੀਤਿਆ, ਦਸਮ ਗੁਰੂ ਦਾ ਦਾਸ ।
ਗੁਰੂ ਦਵਾਰਾ ਓਸਦਾ, ਵਿੱਚ ਪਸ਼ੌਰੇ ਖਾਸ ।। ੧ ।।

ਪਉੜੀ : ਸਤਿਗੁਰ ਦਸਵੇਂ ਪਾਤਸ਼ਾਹ, ਰਹਿਪੁਰੀ ਅਨੰਦਾ ।
ਸ਼ਾਹਨਸ਼ਾਹੀ ਤਖਤ 'ਤੇ, ਬੈਠੇ ਸੁਖ ਕੰਦਾ ।
ਦਰਸ਼ਨ ਨੂੰ ਸਿੱਖ ਆਂਵਦੇ, ਉਠ ਪ੍ਰੇਮ ਅਨੰਦਾ ।
ਸਿੱਖ ਚਕੋਰ ਉਰ ਜ਼ੋਰ ਦੇ, ਮੁੱਖ ਸਤਿਗੁਰ ਚੰਦਾ ।
ਡੋਰੀ ਵੱਸ ਪਰੇਮ ਦੇ, ਜੋ ਤੋੜ ਪੁਜੰਦਾ ।
ਦਾਤੇ ਚਾਰ ਪਦਾਰਥਾਂ, ਦੇ ਮਨ ਭਵੰਦਾ ।
ਬਾਨ ਸ਼ਬਦ ਅਗਿਆਨ ਦਾ, ਗੁਰ ਨਾਸ ਕਰੰਦਾ ।
ਹਿੰਦੂ ਮੋਮਨ ਨਾਰ ਨਰ, ਇਕ ਨਜ਼ਰ ਤਕੰਦਾ ।
ਕੁੰਜੀ ਸੁਰਤ ਲਗਾਇਕੈ, ਭੰਨ ਭਰਮਾਂ ਜੰਦਾ ।
ਦਯਾ ਦ੍ਰਿਸ਼ਟ ਜੱਗ ਤਾਰਨਾ, ਏਹ ਥਾਨ ਧਰੰਦਾਂ ।
ਸਤਿਗੁਰ ਪੂਰਾ ਹੈ ਬਖਸ਼ੰਦਾ ।। ੨ ।।

ਦੂਰ ਦੂਰ ਤੋਂ ਸੰਗਤਾਂ, ਚੱਲ ਦਰਸ਼ਨ ਪਾਵੇਂ ।
ਤਨ ਮਨ ਧਨ ਅਰ ਪਾਂਵਦੇ, ਗੁਰ ਖੁਸ਼ੀ ਕਰਾਵੇਂ ।
ਭਾਗ ਵਡੇਰੇ ਜਾਣਦੇ, ਜਦ ਨੈਣ ਤਕਾਵੇਂ ।
ਏਕ ਦ੍ਰਿਸ਼ਟ ਗੁਰ ਤਾਰਦੀ, ਏਹ ਟੇਕ ਟਕਾਵੇਂ ।
ਪੂਰਬ ਪੱਛਮ ਉਤਰੇਂ, ਉਰ ਪਰੇਮ ਸਿਧਾਵੇਂ ।
ਸੰਗਤ ਬਹੁਤ ਪਸ਼ੌਰ ਤੋਂ, ਏਹ ਮਤਾ ਪਕਾਵੇਂ ।
ਪੋਹ ਸੱਤਮੀ ਸੁਦੀ ਦਾ, ਗੁਰਪੁਰਬ ਮਨਾਵੇਂ ।
ਚੱਲ ਗੁਰੂ ਦੇ ਪਾਸ ਹੀ, ਏਹ ਸੱਭ ਨੂੰ ਭਾਵੇਂ ।
ਭੇਟਾ ਆਪੋ ਆਪਣੀ, ਲੈ ਤੁਰਤ ਤਰਾਵੇਂ ।
ਗੁਰ ਹਜ਼ੂਰ ਜਾ ਪੁੱਜਦੇ, ਰਜ ਰਜ ਦਰਸਾਵੇਂ ।
ਜਨਮ ਜਨਮ ਦੇ ਪਾਪ ਮਿਟਾਵੇਂ ।। ੩ ।।

ਇੱਕ ਪ੍ਰੇਮੀ ਸਿੱਖ ਦਾ, ਇਕ ਬਾਲ ਇਆਨਾ ।
ਸੂਰਤ ਸੁੰਦਰ ਮੋਹਣੀ, ਸੱਭ ਨੇ ਮਨ ਭਾਨਾ ।
ਬਾਤਾਂ ਕਰੇ ਸੁ ਤੋਤਲੀ, ਪਰ ਢੰਗ ਸਿਆਨਾਂ ।
ਇਕ ਦਿਨ ਗੁਰ ਢਿਗ ਬੈਠਿਆਂ, ਕੀ ਕਰਮ ਕਰਾਨਾਂ ।
ਸੰਗਤ ਬੈਠੀ ਬਹੁਤ ਸੀ, ਸਜ ਰਿਹਾ ਦਿਵਾਨਾਂ ।
ਏਹ ਬਾਲਕ ਗੁਰਦੀਪ ਦਾ, ਖੇਡੇ ਪਰਵਾਨਾਂ ।
ਰੁਪ ਰੁਪ ਮਾਰ ਉਡਾਰੀਆਂ, ਚਾਹੇ ਢਿਗ ਜਾਨਾਂ ।
ਮਾਂ ਪਿਉ ਫੜ ਫੜ ਰੋਕਦੇ, ਹੋਇ ਪੌਣ ਸਮਾਨਾਂ ।
ੳੜਕ ਹੱਥੋਂ ਨਿਕਲੇ, ਗੁਰ ਪਾਸ ਪੁਜਾਨਾ ।
ਨੇੜੇ ਜਾ ਗੁਰ ਤਖ਼ਤ ਦੇ, ਚੁੱਪ ਚਾਪ ਬਠਾਨਾ ।
ਹੱਥ ਸੀਸ ਧਰ ਗੁਰੁ ਬੁਲਾਨਾਂ ।। ੪ ।।

ਧੰਨ ਭਾਗ, ਗੁਰ ਬਾਲਦੇ ਕਰ ਮਸਤਕ ਧਾਰਾ ।
ਭਵਜਲ ਵਿਚੋਂ ਕੱਢਿਆ, ਹੋਇਆ ਨਿਸਤਾਰਾ ।
ਅੰਦਰ ਹੋਇਆ ਚਾਨਣਾ, ਮਿਟਿਆ ਅੰਧਿਆਰਾ ।
ਧੰਨ ਮਾਈ ਜਿਨ ਜਨਮਿਆਂ, ਸੁਤ ਐਸਾ ਪਿਆਰਾ ।
ਇਕੀ ਕੁਲਾਂ ਤਰਾਵਸੀ, ਬਣ ਖੇਵਟਭਾਰਾ ।
ਰਿਦਾ ਮੀਨ ਗੁਰਦਰਸ਼ਨਾਂ, ਰਹਿ ਨੀਰ ਅਧਾਰਾ ।
ਕੁੰਡੀ ਪਾਇ ਪਰੇਮ ਦੀ, ਗੁਰ ਖਿੱਚਨਹਾਰਾ ।
ਮੁੜੇ ਪਤੰਗ ਨ ਦੀਪ ਤੋਂ, ਕਰ ਘਾਇਲ ਡਾਰਾ ।
ਸਤਿਗੁਰ ਨਾਲ ਪਿਆਰ ਦੇ, ਮੁੱਖ ਬਚਨ ਉਚਾਰਾ ।
"ਕਿਥੋਂ ਆਇਓ ਬਾਲਕਾ, ਕੀ ਨਾਮ ਤੁਮ੍ਹਾਰਾ ?
"ਦਸ ਖੋਲ ਕੇ ਕਰ ਇਜ਼ਹਾਰਾ ।।" ੫ ।।

ਹੱਥ ਜੋੜ ਤਿਸ ਬਾਲ ਨੇ, ਸਿਰ ਦੀਆ ਝੁਕਾਈ ।
ਕਰ ਕੇ ਬਾਣੀ ਤੋਤਲੀ, ਮੁਖ ਗਿਰਾ ਅਲਾਈ ।
"ਜੋਗਾ ਮੇਰਾ ਨਾਮ ਹੈ, ਸਤਿਗੁਰ ਸੁੱਖਦਾਈ ।
"ਆਏ ਚੱਲ ਪਸ਼ੌਰ ਤੋਂ, ਪਿਤ ਮੇਰੀ ਮਾਈ ।
"ਗੁਰ ਦਰਸ਼ਨ ਦੀ ਲਾਲਸਾ, ਜੋ ਖਿੱਚ ਲਿਆਈ ।"
ਗੁਰੂ ਕਹੇ "ਸੁਨ ਜੋਗਿਆ, ਦੇ ਸੱਭ ਸਮਝਾਈ ।
"ਕਿਸਦੇ ਜੋਗਾ ਜਾਣੀਏ ? ਤੈਨੂੰ ਹੁਣ ਭਾਈ ।"

"ਗੁਰ ਜੀ ਸੇਵਕ ਆਪ ਦਾ, ਮੈਂ ਸਾਚੀ ਗਾਈ ।"
ਚੁੱਕ ਗੁਰੂ ਗਲ ਲਾਵੰਦੇ, ਦਿਤੀ ਵਡਿਆਈ ।
ਹੁੰਦੇ ਬੇੜੇ ਪਾਰ ਨੇ, ਸ਼ੰਕਾ ਨਹਿ ਰਾਈ ।
ਦਾਤ ਸਤਿਗੁਰੁ ਪਾਸੋਂ ਪਾਈ ॥ ੬ ॥

ਪਾਸ ਗੁਰੂ ਦੇ ਭਾਵਨਾਂ, ਧਰ ਸਮਾਂ ਬਤਾ ਕੇ ।
ਸੰਗਤ ਵਿਦਿਆ ਹੋ ਤੁਰੀ, ਮਨ ਵਿੱਚ ਸੁੱਖ ਪਾ ਕੇ ।
ਲਈ ਗੁਰੂ ਪ੍ਰਸੰਨਤਾ, ਮੁੱਖ ਫਤਿਹ ਗਜਾ ਕੇ ।
ਮਾਂ ਪਿਉ ਮੁੜੇ ਪਸ਼ੌਰ ਨੂੰ, ਗੁਰ ਦਰਸ਼ਨ ਪਾ ਕੇ ।
ਆਖਣ "ਪੁਤ੍ਰ ਜੋਗਿਆ, ਤੁਰ ਨਾਲ ਰਲਾ ਕੇ ।"
ਮੱਛੀ ਨੀਰੋ ਬਾਹਰੀ, ਕਿਉਂ ਰਹੇ ਬਚਾਕੇ ।
ਬੂੰਦ ਵਿਹੂਨਾ ਦਾਤ ਕੋ, ਮਰਦਾ ਤੜਫਾ ਕੇ ।
ਜੋਗਾ ਗੁਰ ਤੋਂ ਵਿਛੜੇ, ਕੈਸੇ ਭਰਮਾ ਕੇ ।
ਮਾਪੇ ਜ਼ੋਰ ਲਗਾਵੰਦੇ, ਬਹੁਤਾ ਸਮਝਾ ਕੇ ।
ਜੋਗਾ ਜੋਗ ਨ ਮੰਨਦਾ, ਰਹਿ ਵੱਜ ਵਜਾ ਕੇ ।
ਗੁਰ ਚਰਨਾਂ ਦੀ ਆਸ ਤਕਾ ਕੇ ॥ ੭ ॥

ਓੜਕ ਸਤਿਗੁਰ ਵੇਖਦੇ, ਪ੍ਰੇਮੀ ਅਧਿਕਾਇਆ ।
ਮਾਤ ਪਿਤਾ ਤਿਸ ਬਾਲ ਦੇ, ਚੰਗਾ ਸਮਝਾਇਆ ।
"ਰਹਿਣ ਦਿਓ ਇਸ ਬਾਲ ਨੂੰ, ਏਥੇ ਸੁੱਖ ਪਾਇਆ ।"
"ਓਨ੍ਹਾਂ ਨੇ ਵੀ ਮੰਨਿਆਂ, ਨਹਿੰ ਵਾਕ ਫਿਰਾਇਆ ।
ਰਿਹਾ ਬਾਲ ਗੁਰ ਪਾਸ ਹੀ, ਵਡਭਾਗ ਦਿਸਾਇਆ ।
ਰਹਿੰਦਾ ਗੁਰੁ ਹਜ਼ੂਰ ਸੀ, ਨਹੀਂ ਚਿੱਤ ਡੁਲਾਇਆ ।
ਛੋਟੀ ਉਮਰੇ ਏਸ ਨੂੰ, ਗੁਰ ਸੁਧਾ ਛਕਾਇਆ ।
ਜੋਗਾ ਸਿੰਘ ਹੁਣ ਬਣ ਗਿਆ, ਸੇਵਾ ਚਿੱਤ ਲਾਇਆ ।
ਸੇਵਾਦਾਰ ਹਜ਼ੂਰ ਦੇ, ਹੋ ਚਿੱਤ ਨੂੰ ਭਾਇਆ ।
ਦਾਤ ਅਕਾਲੀ ਬਖਸ਼ਦੇ, ਨਿੱਜ ਰੂਪ ਮਲਾਇਆ ।
ਪੁਰ ਅਨੰਦ ਕੁੱਝ ਸਮਾਂ ਬਤਾਇਆ ॥ ੮ ॥

ਜੋਗਾ ਸਿੰਘ ਜਦ ਪੁਜਿਆ, ਆ ਨੇੜ ਜਵਾਨੀ ।
ਮਾਤ ਪਿਤਾ ਚੱਲ ਆਂਵਦੇ, ਗੁਰ ਦਰਸ਼ਨ ਜਾਨੀ ।
ਪਾਸ ਗੁਰੂ ਦੇ ਖਾਸ ਏਹ, ਤਿਨ ਬਿਨੈ ਬਖਾਨੀ ।

"ਜੋਗਾ ਸਿੰਘ ਨੂੰ ਤੋਰਨਾਂ, ਗੁਰ ਕਿਰਪਾ ਖਾਨੀ ।
"ਸ਼ਾਦੀ ਇਸਦੀ ਹੋ ਗਿਆ, ਦਿਨ ਪੱਕ ਪਛਾਨੀ ।
"ਕਰ ਸ਼ਾਦੀ ਆ ਜਾਵਸੀ, ਏਥੇ ਸੁਖਦਾਨੀ ।"
ਜੋਗਾ ਸਿੰਘ ਨ ਮੰਨਦੇ, ਜਾਵਣ ਦੀ ਬਾਨੀ ।
ਤਾਂ ਸਤਿਗੁਰ ਨੇ ਆਖਿਆ, "ਜਾਵੋ ਹਿਤ ਸਾਨੀ ।
"ਸ਼ਾਦੀ ਕਰ ਆ ਜਾਵਣਾ, ਏਸੇ ਅਸਥਾਨੀ ।
"ਪਰ ਏਹ ਚੇਤੇ ਰੱਖਣੀ, ਨਹਿੰ ਕਦੇ ਭੁਲਾਨੀ ।
"ਸੱਦੇ ਆਓ ਨ ਢਿੱਲ ਲਗਾਨੀ ।।" ੯ ।।

ਜੋਗਾ ਸਿੰਘ ਤਾਂ ਤੁਰ ਪਿਆ, ਗੁਰ ਆਇਸ ਪਾਈ ।
ਚਿੱਤ ਗੁਰੂ ਦੇ ਪਾਸ ਹੈ, ਧੜ ਤੁਰਿਆ ਜਾਈ ।
ਪੁਜੇ ਵਿੱਚ ਪਸ਼ੌਰ ਦੇ, ਰਾਹ ਸਫਰ ਮੁਕਾਈ ।
ਦਿਨ ਸ਼ਾਦੀ ਆ ਗਿਆ ਬਹੁ ਖੁਸ਼ੀ ਮਣਾਈ ।
ਸਾਕ ਸਬੰਧੀ ਆ ਜੁੜੇ, ਮਿਲ ਮੰਗਲ ਗਾਈ ।
ਸਾਜ ਸਮਾਜ ਸੁਧਾਰ ਕੇ, ਇਕ ਜੰਞ ਬਣਾਈ ।
ਢੁੱਕੇ ਜਾ ਘਰ ਧੇਤਿਆਂ, ਸੱਭ ਰੀਤ ਕਰਾਈ ।
ਖਾ ਪੀ ਸੁੱਤੇ ਰਾਤ ਨੂੰ, ਕਰ ਸਗਨ ਸਬਾਈ ।
ਅੰਮ੍ਰਿਤ ਵੇਲੇ ਉਠਕੇ, ਏਹ ਕਿਰਤ ਕਮਾਈ ।
ਲਾਵਾਂ ਦੋ ਹੋ ਜਾਂਦੀਆਂ, ਦੋ ਅਜੇ ਰਹਾਈ ।
ਖੇਡ ਗੁਰੂ ਨੇ ਕੀ ਵਰਤਾਈ ।। ੧੦ ।।

ਜੋਗਾ ਸਿੰਘ ਜਦ ਤੋਰਿਆ, ਸੀ ਗੁਰ ਕ੍ਰਿਪਾਲੇ ।
ਸ਼ਾਦੀ ਕਰਨੇ ਵਾਸਤੇ, ਪਿਤ ਮਾਤਾ ਨਾਲੇ ।
ਮੰਤਰ ਜੋਗਾ ਸਿੰਘ ਨੂੰ, ਸਨ ਏਹ ਸਿਖਾਲੇ ।
ਸੱਦਾ ਪੁਜੇ ਅਸਾਂ ਦਾ, ਆਵੋ ਤਤਕਾਲੇ ।
ਲਿਖ ਪਰਵਾਨਾਂ ਓਸਦੇ, ਕਰ ਦੇਣ ਹਵਾਲੇ ।
"ਵੇਖਦਿਆਂ ਤੁਰ ਆਵਣਾ", ਏਹ ਲੇਖ ਲਿਖਾਲੇ ।
ਲਾਵਾਂ ਉਪਰ ਪੁੱਜਦਾ, ਸੋ ਸਿਖ ਉਤਾਲੇ ।
ਲਾਵਾਂ ਦੋ ਸਨ ਰਹਿੰਦੀਆਂ, ਗੁਰ ਹੁਕਮ ਵਖਾਲੇ ।
ਜੋਗਾ ਸਿੰਘ ਪਿਖ ਹੋਇ ਨਿਹਾਲੇ ।। ੧੧ ।।

ਡਿੱਠਾ ਖ਼ਾਸ ਹਜ਼ੂਰ ਦਾ, ਜਦ ਹੀ ਪਰਵਾਨਾਂ ।
ਲੈ ਕੇ ਪਹਿਲਾਂ ਚੁੰਮਿਆਂ, ਫਿਰ ਸੀਸ ਟਿਕਾਨਾਂ ।
ਪੜ੍ਹਿਆ ਨਾਲ ਪ੍ਰੇਮ ਦੇ, ਬਹੁਤਾ ਹਰਖਾਨਾਂ ।
ਓਸੇ ਵੇਲੇ ਉਠੱਦਾ, ਨਹੀਂ ਰੁਕੇ ਰੁਕਾਨਾਂ ।
ਫਤਿਹ ਗਜਾ ਕੇ ਸਾਰਿਆਂ, ਹੋ ਪਿਆ ਰਵਾਨਾਂ ।
ਹੱਥ ਜੋੜ ਸਨਬੰਧੀਆਂ, ਸੀ ਬਚਨ ਬਖਾਨਾਂ ।
"ਦੋ ਲਾਵਾਂ ਕਰ ਪੂਰੀਆਂ, ਤੁਰ ਜਾਓ ਸੁਜਾਨਾਂ ।"
ਸਿੰਘ ਨ ਮੰਨੇ, ਸੀਸ 'ਤੇ ਗੁਰ ਹੁਕਮ ਧਰਾਨਾਂ ।
ਸਾਕ ਸਬੰਧੀ ਲੋੜਦੇ, ਮੋਹ ਜਾਲ ਫਸਾਨਾਂ ।
ਸਤਿਗੁਰ ਨੇ ਤਿਸ ਕੱਢਣਾਂ, ਨਿਰਲੇਪ ਰਖਾਨਾ ।
ਰਹੇ ਸਿੱਖ ਜਲ ਕਮਲ ਸਮਾਨਾਂ ॥ ੧੨ ॥

ਜ਼ੋਰਾ ਜ਼ਬਰੀ ਤੁਰ ਪਿਆ, ਸਿੱਖ ਗੁਰੂ ਚਿਤਾਰੇ ।
ਮੰਜ਼ਲਾਂ ਕੱਟ ਜਾ ਪੁਜਿਆ, ਵਿੱਚ ਪੁਰ ਹੁਸ਼ਿਆਰੇ ।
ਜਦੋਂ ਲੰਘਯਾ ਜਾਂਵਦਾ, ਵਿਚਕਾਰ ਬਜ਼ਾਰੇ ।
ਵੇਖੀ ਬੈਠੀ ਵੇਸਵਾ, ਲਾ ਹਾਰ ਸ਼ਿੰਗਾਰੇ ।
ਰਾਹ ਜਾਂਦੇ ਪੰਖੇਰੂਆਂ, ਸਰ ਤਿੱਖੇ ਮਾਰੇ ।
ਤੀਰ ਨਿਗਾਹ ਦੇ ਨਾਲ ਹੀ ਘਾਇਲ ਕਰ ਡਾਰੈ ।
ਜੋਗਾ ਸਿੰਘ ਵੀ ਫਟਿਆ, ਖਾ ਬਾਣ ਕਰਾਰੇ ।
ਕਾਮਦੇਵ ਆ ਛੱਡਦਾ, ਸਰ ਫੁੱਲਾਂ ਸਾਰੇ ।
ਮੋਹ ਆਦਿਕ ਤਿਸ ਸੂਰਮੇਂ, ਮਾਰਨ ਲਲਕਾਰੇ ।
ਬਿਰਹੋਂ ਚਿੰਗਾੜੀ ਚਮਕਦੀ, ਰਿਦ ਸਿੱਖ ਦਾ ਜਾਰੇ ।
ਤੜਫੇ ਮੱਛੀ ਨਦੀ ਕਨਾਰੇ ॥ ੧੩ ॥

ਹਾ ! ਹਾ ! ਨਾਰ ਛਿਨਾਰ ਨੇ, ਸਿੱਖ ਘਾਇਲ ਕਰਿਆ ।
ਵੇਖਦਿਆਂ ਲੈ ਹਾਉਕਾ, ਸਾਹ ਠੰਡਾ ਭਰਿਆ ।
ਲੱਗਾ ਰੋਗ ਕੁਵੱਲੜਾ, ਨਹਿ ਜਾਂਦਾ ਜਰਿਆ ।
ਆਖੇ ਮੈਂ ਪਰਮੇਸ਼ਰਾ, ਬਿਨ ਮੌਤੋਂ ਮਰਿਆ ।
ਵਿਸ਼ਾ ਸਮੁੰਦਰ ਅੱਗ ਦਾ, ਕੋ ਵਿਰਲਾ ਤਰਿਆ ।
ਘਾਸ ਫੂਸ ਮੰਦ ਵਾਸਨਾਂ, ਹੈ ਗਿਰਦੇ ਭਰਿਆ ।
ਸਿੱਖਾਂ ਵੱਲ ਨਿਹਾਰ ਕੇ, ਚਿਤ ਬਹੁਤਾ ਡਰਿਆ ।

ਓੜਕ ਚਿਤ ਵਿੱਚ ਓਸਨੇ, ਇਹ ਨਿਸ਼ਚਾ ਧਰਿਆ ।
ਏਥੇ ਰਾਤ ਗੁਜ਼ਾਰੀਏ, ਜੇ ਕਾਰਜ ਸਰਿਆ ।
ਰਾਤ ਨ ਵੇਖੇ ਕੋਈ ਜਾਂ, ਚਿਤ ਕਰੀਏ ਹਰਿਆ ।
ਵਿਚ ਸਰਾਂ ਦੇ ਆਨ ਉਤਰਿਆ ॥ ੧੪ ॥

ਨਾਰ ਨਾਰ ਹੋ ਜਾਰਦੀ, ਜੋ ਨੇੜ ਲਗਾਨਾਂ ।
ਰਿਖੀ ਮੁਨੀ ਅਵਤਾਰ ਜੋ, ਜੋਧੇ ਬਲਿਵਾਨਾਂ ।
ਪੀਰ ਪੈਗੰਬਰ ਔਲੀਏ, ਕੇਤੇ ਗੁਣਵਾਨਾਂ ।
ਜੋਗੀ ਜਤੀ ਤਪੀਸਰਾਂ, ਤਪ ਧਾਰੀ ਜਾਨਾਂ ।
ਹੋਇ ਸ਼ੇਰਨੀ ਸਾਰਿਆਂ, ਲਖ ਮਿਰਗ ਸਮਾਨਾਂ ।
ਜਿੱਤ ਵਲੈਤਾਂ ਸਾਰੀਆਂ, ਫੜਕੇ ਕਿਰਪਾਨਾਂ ।
ਘਰ ਵਿੱਚ ਨਾਰ ਅਧੀਨ ਹੋ, ਰਹਿ ਸੇਵ ਕਮਾਨਾ ।
ਏਸੇ ਕਰਕੇ ਨੀਤ ਨੇ, ਇਕ ਬਚਨ ਬਖਾਨਾਂ ।
ਨੱਕ ਬੁਲਾਕ ਸੁ ਨਾਰ ਦੇ, ਕਹਿ ਰਿਹਾ ਹਿਲਾ ਨਾ ।
ਜੈਸੇ ਭੁਜਾ ਸਕੰਦਰੀ, ਕਰ ਰਹੀ ਰੁਕਾਨਾਂ ।
ਆਵੈ ਫੇਰ ਨਹੀਂ ਨਿਕਸਾਨਾ ॥ ੧੫ ॥

ਫੋੜਾ ਨਿਕਲੇ ਬਾਲ ਨੂੰ, ਮਾਤਾ ਦੁੱਖ ਭਾਰੀ ।
ਨਾਸ ਓਸਦਾ ਲੋੜਦੀ, ਮਮਤਾ ਦੀ ਮਾਰੀ ।
ਸਤਿਗੁਰ ਸੱਚੇ ਪਾਤਸ਼ਾਹ, ਏਹ ਬਾਤ ਵਿਚਾਰੀ ।
ਫੋੜਾ ਇਹ ਹੰਕਾਰ ਦਾ, ਡਾਢਾ ਦੁਖਦਾਰੀ ।
ਸਿੱਖ ਰਿਦੈ ਸੀ ਉਠਿਆ, ਜਦ ਕਰੀ ਤਿਆਰੀ ।
ਮੇਰੇ ਵਾਂਗਰ ਕੌਣ ਹੈ, ਸਿੱਖ ਸਿਦਕ ਸੰਭਾਰੀ ।
ਛੱਡ ਵਿਆਹ ਹਾਂ ਤੁਰ ਪਿਆ, ਮਨ ਸ਼ੇਖੀ ਭਾਰੀ ।
ਏਹ ਡੋਬੇਗਾ ਸਿੱਖ ਨੂੰ, ਭਵ ਸਿੰਘ ਮਝਾਰੀ ।
ਚਾਹੀਏ ਸਿੱਖ ਬਚਾਵਣਾਂ, ਹੋ ਕੇ ਹਿਤਕਾਰੀ ।
ਭਾਵੇਂ ਬਦਲੇ ਏਸਦੇ, ਨਿਜ ਕਸ਼ਟ ਸਹਾਰੀ ।
ਰੂਪ ਲਿਆ ਦਰਬਾਨਾਂ ਧਾਰੀ ॥ ੧੬ ॥

ਸੌ ਸੌ ਵਾਰੀ ਜਾਂਵਦਾ, ਮੈਂ ਸਦ ਕੁਰਬਾਨਾਂ ।
ਤੇਰੇ ਬਾਝੋਂ ਦੂਸਰਾ, ਨ ਕੋਈ ਜਾਨਾਂ ।
ਪੜਦੇ ਸਿੱਖਾਂ ਕੱਜਦਾ, ਕਰ ਮੇਹਰ ਮਹਾਨਾਂ ।

ਇਕ ਵੇਰ ਜਿਸ ਆਪਣਾ, ਹੈ ਮੁਖੋਂ ਬਖਾਨਾਂ ।
ਫੇਰ ਨਾ ਉਸਨੂੰ ਛੱਡਿਆ, ਸੱਦ ਗਲੇ ਲਗਾਨਾਂ ।
ਭੁੱਲ ਨ ਵੇਖੇ ਸਿੱਖ ਦੀ, ਲਖ ਆਪਣਾ ਬਾਨਾਂ ।
ਭਵਜਲ ਵਿਚੋਂ ਕੱਢਣਾ, ਇਹ ਨੇਮ ਪੁਰਾਨਾਂ ।
ਤੇਰਾ ਹੀ ਜਸ ਗਾਂਵਦੇ, ਸੱਭ ਬੇਦ ਕੁਰਾਨਾਂ ।
ਸੇਵਾ ਸਿੰਘ ਨੂੰ ਬਖਸ਼ਿਓ, ਨਿਤ ਮੰਗ ਮੰਗਾਨਾਂ ।
ਦੇ ਚਰਨਾ ਦਾ ਆਸਰਾ, ਵਿੱਚ ਦੁਹਾਂ ਜਹਾਨਾਂ ।
ਸੋਹਣੇ ਰੂਪ ਧਰੇ ਦਰਬਾਨਾਂ ॥ ੧੭ ॥

ਤਰਲੋ ਮੱਛੀ ਤੜਫਦੇ, ਦੋ ਪਹਿਰ ਬਤਾਏ ।
ਰਾਤ ਹਨੇਰਾ ਹੁੰਦਿਆਂ, ਉਠ ਸਿੰਘ ਸਿਧਾਏ ।
ਜਾਇ ਦੁਵਾਰੇ ਵੇਸਵਾ, ਡਾਢਾ ਉਤਲਾਏ ।
ਆਖੇ ਪੁੱਜਾਂ ਉਡਕੇ, ਜੇ ਵੱਸ ਚਲਾਏ ।
ਜਾ ਕੇ ਵੇਖੇ ਟਹਿਲਦੇ, ਦਰਬਾਨ ਸਜਾਏ ।
ਆਸਾ ਹੱਥ ਸੁਨਹਿਰੀਆਂ, ਬਰਦੀ ਚਮਕਾਏ ।
ਦੂਰੋਂ ਹੀ ਸਿੰਘ ਰੋਕਿਆ, ਏਹ ਵਾਕ ਸੁਣਾਏ ।
"ਮਹਾਰਾਜ ਗਏ ਉਪਰੇ, ਨਹੀਂ ਜਾਣਾ ਪਾਏ ।
"ਕੌਣ ਤੂੰ, ਕਿੱਥੋਂ ਆ ਗਿਆ ? ਆਖਾਂ ਸਮਝਾਏ ।
"ਮੁੜ ਜਾਂ ਆਪਣੇ ਥਾਨ 'ਤੇ, ਜੀ ਖੈਰ ਮਨਾਏ ।
"ਨਹੀਂ ਤੇ ਔਖ ਸਿਰ ਤੇ ਆਏ ॥" ੧੮ ॥

ਨੀਵੀਂ ਅੱਖੀਂ ਮੁੜ ਪਿਆ, ਚਿੱਤ ਸੋਚ ਕਰੰਦਾ ।
ਪਹਿਰ ਕਰ ਕੇ ਆਵਸਾਂ, ਜੇ ਵਕਤ ਮਿਲੰਦਾ ।
ਫਿਰ ਆਇਆ ਤੇ ਬੂਹੇ 'ਤੇ, ਦਰਬਾਨ ਦਿਸੰਦਾ ।
ਮੁੜਿਆ, ਤੀਜੀ ਵਾਰ ਨੂੰ, ਜਦ ਫੇਰ ਭਵੰਦਾ ।
ਗਿਆਨ ਧਿਆਨ ਸੱਭ ਘੁਸਰਿਆ, ਨਹਿ ਰਤੀ ਰਹੰਦਾ ।
ਬੁਧਿ ਮਲੀਨ ਹੋ ਵੱਜਿਆ, ਅਗਿਆਨੇ ਜੰਦਾ ।
ਤਾਂ ਦਰਬਾਨੇ ਡਾਂਟਿਆਂ, ਇਉਂ ਬੋਲ ਬੁਲੰਦਾ ।
ਸੋਈ ਸਿੱਖ ਤੂੰ ਜਾਪਦਾ, ਗੁਰ ਪਾਸ ਬਹੰਦਾ ।
"ਸੱਜੇ ਪਾਸੇ ਗੁਰੂ ਦੇ, ਜੋ ਖੂਬ ਸਜੰਦਾ ।"
ਸੁਣ ਸਿਰ ਪਾਣੀ ਪੈ ਗਿਆ, ਹੋ ਕੇ ਸ਼ਰਮਿੰਦਾ ।
ਮੁੜਿਆ ਗਿਣਤੀ ਕਈ ਗਣੰਦਾ ॥ ੧੯ ॥

ਪੁਰ ਅਨੰਦ ਵੱਲ ਤੁਰ ਪਿਆ, ਨਹਿ ਜ਼ਰਾ ਰੁਕਾਂਦਾ ।
ਮੈਂ ਮੂਰਖ ਸਾਂ ਡੁਬਿਆ, ਨਹੀਂ ਤਾਣ ਰਹਾਂਦਾ ।
ਵਿਸ਼ੇ ਅਗਨ ਦੇ ਸੇਕ ਤੋਂ ਸੀ ਰਿਦਾ ਤਪਾਂਦਾ ।
ਸਤਿਗੁਰੂ ਮੈਨੂੰ ਆਣਕੇ ਦੇ ਹਥ ਬਚਾਂਦਾ ।
ਮੇਰੀ ਕਰਨੀ ਛੋਡ ਕੇ ਨਿਜ ਬਿਰਦ ਰਖਾਂਦਾ ।
ਸਿੱਖਾਂ ਬਦਲੇ ਸਤਿਗੁਰੁ ਪਰਵਾਰ ਲਗਾਂਦਾ ।
ਏਹੋ ਜੈਸੀ ਗਿਣਤੀਆਂ ਕਈ ਗਿਣਦਾ ਜਾਂਦਾ ।
ਨੇੜੇ ਪੁਰੀ ਅਨੰਦ ਦੇ ਜਦ ਆਣ ਢੁਕਾਂਦਾ ।
ਦੂਰੋਂ ਉਪਰ ਤਖ਼ਤ ਦੇ ਸਤਿਗੁਰੂ ਦਿਸਾਂਦਾ ।
ਹਰਖ ਸ਼ੋਕ ਦੋਵੈਂ ਪਛਤਾਂਦਾ ॥ ੨੦ ॥

ਸਿੱਧਾ ਵਿੱਚ ਦੀਵਾਨ ਦੇ ਜਾ ਦਰਸਨ ਪਾਵੈ ।
ਦੂਰੋਂ ਕਰ ਡੰਡੋਤ ਨੂੰ ਮੁੱਖ ਫਤਿਹ ਗਜਾਵੈ ।
ਛਮ ਛਮ ਹੰਝੂ ਕੇਰਦਾ ਨਹਿੰ ਹੋਰ ਬੁਲਾਵੈ ।
ਨੇੜੇ ਸਤਿਗੁਰੁ ਜਾਣ ਤੋਂ ਬਹੁਤਾ ਸੁਕਚਾਵੈ ।
ਆਪ ਗੁਰੂ ਜੀ ਸੱਦਿਆ ਕਰ ਦਇਆ ਤਕਾਵੈ ।
"ਰਾਜ਼ੀ ਜੋਗਾ ਸਿੰਘ ਜੀ ਕਿਮ ਸਮਾਂ ਬਿਤਾਵੈ ।
"ਸ਼ਾਦੀ ਦੀ ਕ੍ਰਿਤ ਕਾਰ ਜੋ ਕਹੁ ਕਿਵੈਂ ਨਿਭਾਵੈ ।"
ਅੱਖ ਨ ਉਚੀ ਤੱਕਦਾ ਧਰ ਨੌਹਾਂ ਖੁਨਾਵੈ ।
ਓੜਕ ਡਿੱਗਾ ਚਰਨ 'ਤੇ, ਡਾਢਾ ਬਿਲਖਾਵੈ ।
ਹੋ ਪ੍ਰਸੰਨ ਗੁਰ ਚੁਕਿਆ ਗਲ ਨਾਲ ਲਗਾਵੈ ।
ਔਗੁਣ ਕੀਤੇ ਸਭ ਸਖਸ਼ਾਵੇ ॥ ੨੧ ॥

ਸਤਿਗੁਰ ਨਰਕੋਂ ਕੱਢਿਆ ਧੂਹ ਸਿੱਖ ਵਿਚਾਰਾ ।
ਪਿਛਲੇ ਔਗੁਣ ਮੇਟਕੇ, ਰਾਹ ਅਗੇ ਡਾਰਾ ।
ਘੱਲਿਆ ਵਿੱਚ ਪਸ਼ੌਰ ਦੇ ਬਦਲੇ ਪਰਚਾਰਾ ।
ਓਥੇ ਆਨ ਸਜਾਵੰਦਾ ਇਕ ਗੁਰੂ ਦੁਵਾਰਾ ।
ਹਿੰਦੂ ਸਿੱਖ ਸੱਭ ਪੂਜਦੇ ਆ ਕੇ ਨਰ ਨਾਰਾ ।
ਮਹਿਮਾਂ ਤਿਸ ਅਸਥਾਨ ਦੀ ਹੈ ਅਪਰ ਅਪਾਰਾ ।
ਨਾਲ ਪਦਾਰਥ ਓਸਦੇ, ਹੈ ਬਹੁਤਾ ਸਾਰਾ ।
ਕਥਾ ਕੀਰਤਨ ਹੋਵੰਦਾ, ਦਿਨ ਰਾਤ ਸੁਵਾਰਾ ।

ਸੱਭੇ ਗੱਲਾਂ ਚੰਗੀਆ, ਪਰਬੰਧ ਨਿਕਾਰਾ ।
ਵਿਚ ਸਿੱਖਾਂ ਦੇ ਮੱਚਿਆ, ਬਹੁ ਸ਼ੋਰ ਪੁਕਾਰਾ ।
ਲੋੜਨ ਇਸਦਾ ਕਰਨ ਸੁਧਾਰਾ ॥ ੨੨ ॥

ਕੁੱਝ ਕੁ ਪਸ਼ੌਰੀ ਸਿੱਖ ਜੋ, ਸਨ ਗੁਰੂ ਪਿਆਰੇ ।
ਦਿਲੋਂ ਸੁਧਾਰ ਜੋ ਲੋੜਦੇ, ਤਿਸ ਗੁਰੂ ਦੁਵਾਰੇ ।
ਪੇਸ਼ ਨ ਓਨ੍ਹਾਂ ਜਾਂਵਦੀ, ਨਿਰਮਾਣ ਵਿਚਾਰੇ ।
ਬਣੀ ਕਮੇਟੀ ਹੋਈ ਸੀ, ਜੋ ਕਰੈ ਸੰਭਾਰੇ ।
ਹਿੰਦੂ ਕੋਈ ਸਮਾਜੀਏ, ਹੈ ਸਨ ਇਹ ਸਾਰੇ ।
ਗੁਰਮਤ ਇਹਨਾਂ ਨ ਭਾਂਵਦੀ, ਮਨਮਤੀਏ ਭਾਰੇ ।
ਜਿਸ ਕਰ ਹੁੰਦੇ ਵੇਖਕੇ, ਸਨ ਸਿੱਖ ਦੁਖਾਰੇ ।
ਸੁਧਾ ਸਰੋਵਰ ਪੂਜਦੇ, ਸਾਰੇ ਵਰਤਾਰੇ ।
ਭੁੱਚਰ ਤੇਜਾ ਸਿੰਘ ਜੀ, ਕਰ ਲੈਣ ਤਿਆਰੇ ।
ਨਾਲ ਅਕਾਲੀ ਹੋਰ ਬੀ, ਹੈਸਨ ਦੋ ਚਾਰੇ ।
ਛੇਤੀ ਵਲ ਪਸ਼ੌਰ ਪਧਾਰੇ ॥ ੨੩ ॥

ਅਗੋਂ ਰਲਦੇ ਹੋਰ ਬੀ, ਕੁੱਝ ਸਿੰਘ ਅਕਾਲੀ ।
ਪੁਜੇ ਗੁਰੂ ਦੁਵਾਰ 'ਤੇ, ਜਾ ਕਾਰ ਸੰਭਾਲੀ ।
ਸੇਵਾ ਨੂੰ ਹੱਥ ਪਾਂਵਦੇ, ਛੱਡ ਹੋਰ ਖ਼ਿਆਲੀ ।
ਅਗਲੇ ਲਾਂਭੇ ਹੋ ਗਏ, ਜੋ ਬੁਰੇ ਅਮਾਲੀ ।
ਲੱਗੇ ਛੇੜਾਂ ਛੇੜਨੇ, ਜੋ ਬੁਰਿਆਂ ਚਾਲੀ ।
ਚੁੱਕ ਭਖਾਵਨ ਹਿੰਦੂਆਂ, ਇਹ ਜੁਗਤ ਨਿਕਾਲੀ ।
ਸੋ ਬੀ ਮੱਚ ਖਲੋਵੰਦੇ, ਕਰਤੂਤ ਵਿਖਾਲੀ ।
ਆਖਣ "ਸਿੰਘਾਂ ਕੱਢਣਾਂ, ਹੁਣ ਹਿੰਮਤ ਨਾਲੀ ।"
ਲੱਗੇ ਸ਼ੋਰ ਮਚਾਵਣੇ, ਏਹ ਫੜੀ ਕੁਚਾਲੀ ।
ਇਕ ਦੋ ਗੁਰੂ ਦੁਵਾਰਿਆਂ, ਕਰ ਦੇਵਨ ਖ਼ਾਲੀ ।
ਕਰਨ ਬੇਅਦਬੀ ਗੁਰ ਜੀ ਵਾਲੀ ॥ ੨੪ ॥

ਕਰਦੇ ਕਈ ਸ਼ਰਾਰਤਾਂ, ਰਲ ਹਿੰਦੂ ਸਾਰੇ ।
ਸਾਂਭਨ ਬਦਲੇ ਸ਼ਹਿਰ ਦੇ, ਸੱਭ ਗੁਰੂ ਦੁਵਾਰੇ ।
ਰਜੀ ਵਾਲੀ ਧਰਮਸਾਲ, ਜੋ ਕਹਿਣ ਪੁਕਾਰੇ ।
ਓਥੋਂ ਗੁਰੂ ਗ੍ਰੰਥ ਜੀ, ਚੁੱਕ ਬਾਹਰ ਨਿਕਾਰੇ ।

ਗਏ, ਸਿੱਖ ਤੇ ਉਨ੍ਹਾਂ ਨੂੰ, ਦੁਰਵਾਕ ਉਚਾਰੇ ।
ਫੌਜੀ ਸਿੱਖਾਂ ਜਾਂ ਸੁਣੇ, ਇਹ ਉਲਟੇ ਕਾਰੇ ।
ਓਨ੍ਹਾਂ ਓਥੇ ਜਾਣ ਨੂੰ, ਕਰ ਲਏ ਤਿਆਰੇ ।
ਮੱਦਦ ਸਿੱਖਾਂ ਵਾਸਤੇ, ਕਰਕੇ ਹਿੱਤ ਭਾਰੇ ।
ਸੁਣਕੇ ਗੱਲਾਂ ਐਸੀਆਂ, ਕੀ ਸਿੱਖ ਸਹਾਰੇ ।
ਪਰ ਹੁਣ ਏਥੇ ਹੋਰ ਹੀ, ਹੁੰਦੇ ਵਰਤਾਰੇ ।
ਕਾਰਜ ਸਤਿਗੁਰ ਆਪ ਸਵਾਰੇ ॥ ੨੫ ॥

ਨੌਕਰਸ਼ਾਹੀ ਆਪਣਾ, ਇਕ ਹੁਕਮ ਚੜ੍ਹਾਵੇ ।
ਸਾਰੇ ਫੌਜੀ ਖ਼ਾਲਸੇ, ਇਹ ਖਾਸ ਸੁਨਾਵੇ ।
"ਡੰਡ ਮਿਲੇਗਾ ਓਸਨੂੰ, ਜੋ ਸ਼ਹਿਰ ਸਿਧਾਵੇ ।"
ਫੌਜੀ ਰੋਕੇ ਇਸਤਰਾਂ, ਰੋੜਾ ਅਟਕਾਵੇ ।
ਓਧਰ ਘੱਲੇ ਪੁਲਿਸ ਨੂੰ, ਜਾ ਜ਼ੋਰ ਵਖਾਵੇ ।
ਸਿੱਖਾਂ ਸੇਵਾ ਕਰਦਿਆਂ, ਏਵੇਂ ਧਮਕਾਵੇ ।
ਭਲਾ ਡਰਨ ਸੋ ਕਾਸਨੂੰ, ਗੁਰ ਸੰਗ ਸਹਾਵੇ ।
ਏਸ ਵੇਰ ਨਾ ਕੋਈ ਬੀ, ਪੁਲਸੀ ਹੱਥ ਪਾਵੇ ।
ਇਕ ਖਤਰੀ ਸ਼ਹਿਰ ਦਾ ਰਾਈਸ ਸਦਾਵੇ ।
ਨਿਸ਼ਚਾ ਖ਼ਾਸ ਸਮਾਜ ਦਾ ਮਨ ਵਿੱਚ ਰਖਾਵੇ ।
ਕਈ ਤਰ੍ਹਾਂ ਦੇ ਢੰਗ ਚਲਾਵੇ ॥ ੨੬ ॥

ਇਕ ਦਿਨ ਹਿੰਦੂ ਆਂਵਦੇ ਬਹੁ ਹੋਇ ਇਕੱਠੇ ।
ਹੱਥਾਂ ਵਿੱਚ ਸੀ ਬਹੁਤਿਆਂ ਸੋਟੇ ਤੇ ਲੱਠੇ ।
ਚਰਸੀ, ਭੰਗੀ, ਨੜੀਮਾਰ, ਰਾਹ ਤੁਰਨ ਉਪੱਠੇ ।
ਸਿੱਖਾਂ ਨੂੰ ਮੰਦ ਬੋਲਦੇ ਕਰਦੇ ਬਹੁ ਠੱਠੇ ।
ਆਏ ਗੁਰੂ ਦੁਵਾਰ ਤੇ ਰਲ ਵੇਖੋ ਸੱਠੇ ।
ਇੱਟਾਂ, ਵੀਮਾਂ ਮਾਰਦੇ, ਹੰਕਾਰੀ ਹੱਠੇ ।
ਨੇੜੇ ਲੱਗ ਨ ਸਕਦੇ ਰਹਿ ਦੂਰ ਤਰੱਠੇ ।
ਗਾਲਾਂ ਤੀਰ ਚਲਾਂਵਦੇ ਇਹ ਸ਼ਹਿਰੀ ਪੱਠੇ ।
ਕਈਆਂ ਹੱਥ ਵਧਾ ਲਿਆ ਮਾਰਨ ਨੂੰ ਡੱਠੇ ।
ਬੂਥੇ ਭੰਨੇ ਖ਼ਾਲਸੇ ਪੈਰਾਂ ਸਿਰ ਨੱਠੇ ।
ਦੋ ਤਿੰਨ ਸਿੰਘਾਂ ਖੂਬ ਗੱਠੇ ॥ ੨੭ ॥

ਹਿੰਦੂ ਸੀ ਕਈ ਸੈਂਕੜੇ ਸਿੱਖ ਤਿੰਨੇ ਚਾਰੇ ।
ਜੋ ਅੰਦਰ ਅਸਥਾਨ ਦੇ ਸਨ ਸੇਵਾਦਾਰੇ ।
ਟੁੱਟ ਪਏ ਸੀ ਉਨ੍ਹਾਂ 'ਤੇ ਇਕੇ ਹੀ ਵਾਰੇ ।
ਬੈਠੀ ਉਪਰ ਕੋਠਿਆਂ ਹਿੰਦਣੀਆਂ ਨਾਰੇ ।
ਇੱਟਾਂ ਵੱਟੇ ਮਾਰਦੀ ਬਹੁ ਕੱਢਣ ਗਾਰੇ ।
ਫਰਕ ਨ ਕੀਤਾ ਹਿੰਦੂਆਂ ਮਾਰਨ ਵਿਚਕਾਰੇ ।
ਸ਼ਾਬਾ ਤੈਨੂੰ ਖਾਲਸਾ ਜਿਨ ਰਖੇ ਸਹਾਰੇ ।
ਆਪਣੀ ਰਖਿਆ ਵਾਸਤੇ ਕੁੱਝ ਹੱਥ ਵਖਾਰੇ ।
ਕਈਆਂ ਸੱਟਾਂ ਲੱਗੀਆਂ ਇਸ ਸ਼ੋਰ ਮਝਾਰੇ ।
ਗੁਰੂ ਥਾਨ ਦੇ ਨਿਕਟ ਨ ਪੁੱਜ ਸਕੇ ਨਿਕਾਰੇ ।
ਪਾ ਕੇ ਭੰਡੀ ਮੁੜੇ ਵਿਚਾਰੇ ॥ ੨੮ ॥

ਨੌਕਰਸ਼ਾਹੀ ਆਣਕੇ ਵਿੱਚ ਹੱਥ ਅੜਾਇਆ ।
ਰੱਖ ਬਹਾਨਾਂ ਅਮਨ ਦਾ ਕੀ ਕੰਮ ਕਰਾਇਆ ।
ਆਨ ਸਿੱਖਾਂ ਨੂੰ ਪਕੜਿਆ ਹੁਣ ਜ਼ੋਰ ਵਿਖਾਇਆ ।
ਓੜਕ ਵਾਧਾ ਹਿੰਦੂਆਂ ਜਦ ਨਜ਼ਰੀ ਆਇਆ ।
ਹੱਥ ਨ ਸਿੱਖਾਂ ਚੁੱਕਿਆਂ ਹੈ ਆਪ ਬਚਾਇਆ ।
ਵੇਖਣ ਵਾਲੇ ਦੱਸਦੇ ਜਦ ਹਾਲ ਸਬਾਇਆ ।
ਨੌਕਰਸ਼ਾਹੀ ਆਪ ਨੂੰ ਹੁਣ ਝੂਠਾ ਪਾਇਆ ।
ਝੱਟ ਸਿੱਖਾਂ ਨੇ ਛੱਡਿਆ ਨਹੀਂ ਬੰਦ ਰਖਾਇਆ ।
ਸਿੱਖਾਂ ਵਿੱਚ ਅਸਥਾਨ ਦੇ ਆ ਡੇਰਾ ਲਾਇਆ ।
ਅੱਗੇ ਵਾਂਗੁਰ ਆਪਣਾਂ ਸੱਭ ਕੰਮ ਚਲਾਇਆ ।
ਧੀਰਜ ਧਰੀ, ਨਾ ਚਿੱਤ ਡੁਲਾਇਆ ॥ ੨੯ ॥

ਨੌਕਰਸ਼ਾਹੀ ਚਾਟੜੇ ਭਾਰੀ ਅਭਿਮਾਨੀ ।
ਉਲਟਾ ਹੁਕਮ ਚੜ੍ਹਾਂਵਦੇ ਸਿੱਖਾਂ ਦੁੱਖਦਾਨੀ ।
ਰੋਕ ਕਰੀ ਕ੍ਰਿਪਾਨ ਦੀ ਕਿਹੜੀ ਜੀ ਜਾਨੀ ।
ਏਥੇ ਵਿੱਚ ਪਸ਼ੌਰ ਦੇ ਨਹਿ ਕਿਸੈ ਰਖਾਨੀ ।
ਅਮਰ ਸਿੰਘ ਜਸਵੰਤ ਸਿੰਘ ਰਹਿ ਸੇਵ ਕਮਾਨੀ ।
ਸ਼ੇਰ ਸਿੰਘ ਜੀ ਤੀਸਰਾ ਜੋ ਬੜਾ ਗਿਆਨੀ ।
ਪੁੱਜੇ ਵਿੱਚ ਪਸ਼ੌਰ ਦੇ ਜਾ ਧੁੰਮ ਮਚਾਨੀ ।

ਦਿੱਤੇ ਲੈਕਚਰ ਜ਼ੋਰ ਦੇ ਗੁਰਮਤਿ ਪ੍ਰਗਟਾਨੀ ।
ਨੌਕਰਸ਼ਾਹੀ ਮੰਨਿਆਂ ਸਿੱਕਾ ਹਿਤ ਸਾਨੀ ।
ਓੜਕ ਨੂੰ ਕ੍ਰਿਪਾਨ ਦੀ ਤਿਸ ਖੁੱਲ ਕਰਾਨੀ ।
ਕੀਤੇ ਆਪਣੇ ਬਹੁ ਪਛਤਾਨੀ ॥ ੩੦ ॥

ਹਿੰਦੂ ਛੇੜਾਂ ਛੇੜਦੇ ਨਿੱਤ ਨਵੀਂ ਸੁਵਾਈਆਂ ।
ਲੋੜਨ ਸਿੱਖਾਂ ਕੱਢਣਾਂ ਏਹ ਹਿਤ ਵਸਾਈਆਂ ।
ਪੇਸ਼ ਨਾ ਜਾਂਦੀ ਵੇਖਦੇ, ਤਾਂ ਹੋਰ ਪਕਾਈਆਂ ।
ਵਿਚ ਬਾਜ਼ਾਰੇ ਕੁੱਟਿਆ, ਇਕ ਸਿੱਖ ਸੁਦਾਈਆਂ ।
ਦਿਨ ਦਿਨ ਪਾਟਕ ਪਾਂਵਦੇ, ਨਹੀਂ ਸੋਚਾਂ ਆਈਆਂ ।
ਹਿੰਦੂ ਸਿੱਖਾਂ ਪਾੜਕੇ, ਸੱਭ ਕਰਨ ਕੁਦਾਈਆਂ ।
ਖਬਰਾਂ ਵਿੱਚ ਪੰਜਾਬ ਦੇ, ਜਦ ਏਹ ਧੁਮਾਈਆਂ ।
ਕੌਮੀ ਲੀਡਰ ਸੋਚਦੇ, ਸਮਝਾਵਣ ਭਾਈਆਂ ।
ਆ ਕੇ ਵਿੱਚ ਪਸ਼ੌਰ ਦੇ, ਠੰਡਾਂ ਵਰਤਾਈਆਂ ।
ਹਿੰਦੂ ਸਿੱਖਾਂ ਵਾਲੀਆਂ, ਗੱਲਾਂ ਨਿਪਟਾਈਆਂ ।
ਦੋਹਾਂ ਤੋਂ ਸ਼ਰਤਾਂ ਲਿਖਵਾਈਆਂ ॥ ੩੧ ॥

ਸਿੱਖ ਖਲੋਤੇ ਸ਼ਰਤ 'ਤੇ, ਮੰਨੀ ਮਨ ਲਾਈ ।
ਜੋ ਕੁੱਝ ਕੇਹਾ ਲੀਡਰਾਂ, ਸੋ ਸੀਸ ਟਿਕਾਈ ।
ਧਰਮ ਬੀਰ ਨਹੀਂ ਡੋਲਦੇ, ਇਹ ਰੱਖ ਵਖਾਈ ।
ਬਚਨ ਹਾਰਨਾ ਸਿੱਖ ਦਾ, ਨਹਿ ਧਰਮ ਕਦਾਈ ।
ਪਰ ਹਿੰਦੂ ਫਿਰ ਫਿਰ ਗਏ, ਰਹਿ ਸ਼ੋਰ ਮਚਾਈ ।
ਇਕ ਦਿਨ ਖੋਟੀ ਆਣ ਕੇ, ਕੀ ਰੀਤ ਕਮਾਈ ।
ਆ ਕੇ ਇਸ ਅਸਥਾਨ ਨੂੰ, ਸੀ ਅੱਗ ਲਗਾਈ ।
ਸੋਚ ਨ ਆਈ ਮੂਰਖਾਂ, ਰਹਿ ਬੁਧ ਨਾ ਸਾਈ ।
ਕੇਡੀ ਭਾਰੀ ਨੀਚਤਾ, ਇਹ ਕਰਨ ਕਮਾਈ ।
ਲੱਗੀ ਅੱਗ ਪਸ਼ੌਰ ਦੀ, ਫਿਰ ਕੌਣ ਬੁਝਾਈ ।
ਭਸਮ ਮਹੱਲਾ ਕਰੈ ਸਦਾਈ ॥ ੩੨ ॥

ਸ਼ੇਰ ਗੁਰੂ ਦਾ ਖ਼ਾਲਸਾ, ਮੈਦਾਨ ਗਜੰਦਾ ।
ਕਮਰਕਸਾ ਕਰ ਡਟ ਗਿਆ, ਨਹਿ ਧੀਰ ਧਰੰਦਾ ।
ਨਾਲ ਅੱਗ ਦੇ ਟਾਕਰਾ ਕਰ ਖੂਬ ਵਖੰਦਾ ।

ਆਪ ਮੁਸੀਬਤ ਝੱਲ ਕੇ, ਸੱਭ ਅੱਗ ਬੁਝੰਦਾ ।
ਰਾਖੀ ਗੁਰ ਅਸਥਾਨ ਦੀ, ਗੁਰ ਪੰਥ ਕਰੰਦਾ ।
ਕਰਤਾ ਜਿਸਨੂੰ ਰੱਖਦਾ, ਕੋ ਚਿਤਵੈ ਮੰਦਾ ।
ਨਾਲ ਮਹੱਲਾ ਬਚ ਗਿਆ, ਸੁੱਖ ਵਸੇ ਅਨੰਦਾ ।
ਬੁਰਾ ਜੁ ਆਖੇ ਖਾਲਸੇ, ਸੋ ਮੂਰਖ ਗੰਦਾ ।
ਪੰਥ ਪਿਆਰਾ ਦਿੱਸਦਾ, ਸੱਭਨਾਂ ਹੀ ਸੰਦਾ ।
ਸਤਿਗੁਰ ਸਦਾ ਅਟੱਲ ਰਖੰਦਾ ॥ ੩੩ ॥

ਏਹ ਹਮਦਰਦੀ ਵੇਖਕੇ, ਸੱਭ ਲੋਕ ਸਿਆਣੇ ।
ਕਰੀਏ ਸਿੱਖਾਂ ਨਾਲ ਕਿਉਂ, ਇਹ ਵੈਰ ਧਿੰਗਾਨੇ ।
ਏਹ ਹਿਤਕਾਰੀ ਦਿਸਦੇ, ਸੱਭ ਏਕ ਸਮਾਨੇ ।
ਵੈਰੀ ਕਿਸੈ ਨ ਜਾਣਦੇ, ਚਿੱਤ ਨਰਮ ਸਦਾ ਨੇ ।
ਦਸਵੇਂ ਗੁਰ ਨੇ ਇਹਨਾਂ ਨੂੰ, ਇਹ ਸਬਕ ਸਿਖਾਨੇ ।
ਰਾਖੇ ਸਾਡੇ ਸਦਾ ਹੀ, ਨਿਸਚੇ ਕਰ ਜਾਣੇ ।
ਏਵੈਂ ਅਸੀਂ ਸਤਾਵੰਦੇ, ਡੁੱਬੇ ਅਗਿਆਨੇ ।
ਦੇਖੋ ਹਿੰਮਤ ਇਹਨਾਂ ਦੀ, ਲਗ ਅੱਗ ਬੁਝਾਨੇ ।
ਵੈਰੀ ਮਿਤ ਨ ਵੇਖਿਆ, ਉਪਕਾਰ ਧਿਆਨੇ ।
ਗੱਲਾਂ ਏਹੋ ਜੈਸੀਆਂ, ਕਰ ਰਹੇ ਸਖਾਨੇ ।
ਕੀਤੇ ਆਪਣੇ 'ਤੇ ਪਛਤਾਨੇ ॥ ੩੪ ॥

ਬਹੁਤੇ ਹਿੰਦੂ ਬੈਠਦੇ, ਹੁਣ ਹੋ ਕੇ ਠੰਡੇ ।
ਜੋ ਸੀ ਪਹਿਲਾਂ ਬੀਜਦੇ, ਰਹੇ ਸਿੱਖਾਂ ਕੰਡੇ ।
ਖ਼ੂਬੀ ਏਹ ਉਪਕਾਰ ਦੀ, ਹਮਦਰਦੀ ਵੰਡੇ ।
ਬੰਦ ਹੋ ਗਏ ਚੱਲਨੇ, ਸੋਟੇ ਤੇ ਡੰਡੇ ।
ਇਕ ਦੂਸਰੇ ਆਪ ਹੀ, ਰਹਿ ਹਿੰਦੂ ਭੰਡੇ ।
ਨਿੰਦਕ, ਦੁਸ਼ਟ, ਹਰਾਮਖੋਰ, ਰਹਿ ਘਰ ਘਰ ਛੰਡੇ ।
ਸਿੱਖਾਂ ਪੱਕੇ ਆਪਣੇ, ਹੁਣ ਗੱਡੇ ਝੰਡੇ ।
ਕਥਾ ਕੀਰਤਨ ਹੋਂਵਦਾ, ਗੁਰਜਸ ਪ੍ਰਚੰਡੇ ।
ਲੰਗਰ ਖੁੱਲ੍ਹਾ ਵਰਤਦਾ, ਗੁਰ ਟੇਕ ਅਦੰਡੇ ।
ਗੁਰੂ ਖ਼ਾਲਸਾ ਪੰਥ ਦੀ, ਮਹਿਮਾਂ ਬ੍ਰਹਮੰਡੇ ।
ਗੁਰਮਤ ਚਾਲੀ ਦੂਰ ਪਖੰਡੇ ॥ ੩੫ ॥

ਹੁਣ ਸੱਭ ਲੋਕ ਪਸ਼ੌਰ ਦੇ, ਜਿਤਨੇ ਨਰ ਨਾਰੀ ।
ਜਦ ਸਿੰਘਾਂ ਦੀ ਵੇਖਦੇ, ਸੱਭ ਕਾਰ ਗੁਜ਼ਾਰੀ ।
ਸ਼ਬਦ ਕੀਰਤਨ ਹੋਂਵਦਾ, ਸਤ-ਸੰਗਤ ਭਾਰੀ ।
ਗੁਰਦਵਾਰੇ ਆਨ ਕੇ, ਜਦ ਕਰਨ ਦਿਦਾਰੀ ।
ਭੁੱਲਾਂ ਨੂੰ ਬਖਸ਼ਾਂਵਦੇ, ਹੋ ਸਦਕੇ ਵਾਰੀ ।
ਧੰਨ ਗੁਰੂ ਦਾ ਪੰਥ ਹੈ, ਮੁੱਖ ਤਰਨ ਉਚਾਰੀ ।
ਸਚਮੁਚ ਪਰਮਾਤਮਾਂ, ਸਿੱਖ ਪਰਉਪਕਾਰੀ ।
ਭੌਰੇ ਗੁਰ ਪਗ ਪ੍ਰਾਗ ਦੇ, ਸੱਭ ਦੇ ਹਿਤਕਾਰੀ ।
ਹਿੱਤ ਰਖਵਾਲੇ ਹੋਰਨਾਂ, ਨਿਜ ਕਸ਼ਟ ਸਹਾਰੀ ।
ਧੰਨ ਜਨਮ ਗੁਰ ਸਿੱਖਾਂ ਦਾ, ਜੋਧੇ ਬਲਕਾਰੀ ।
ਗੁਰੂ ਚਰਨ ਢਾਡੀ ਬਲਿਹਾਰੀ ॥ ੩੬ ॥ ੧੬ ॥

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੭

# ਸ਼੍ਰੀ ਨਨਕਾਣਾ ਸਾਹਿਬ ਜੀ

ਦੋਹਰਾ : ਸ਼੍ਰੀ ਨਨਕਾਣੇ ਵਿੱਚ ਜਾਇ, ਸਿੰਘ ਸ਼ਹੀਦੀ ਪਾਇ ।
ਦੁਸ਼ਟ ਨਰੈਣ ਨੀਚਤਾ, ਸੋ ਸੱਭ ਦਿਆਂ ਬਤਾਇ ॥ ੧ ॥

ਪਉੜੀ : ਸ਼੍ਰੀ ਗੁਰੂ ਨਾਨਕ ਪ੍ਰਗਟਿਆ, ਸ਼ਾਂਤੀ ਅਵਤਾਰਾ ।
ਸਾਰੀ ਉਮਰ ਸੁ ਰਖਿਆ, ਏਹੋ ਵਰਤਾਰਾ ।
ਜੀਵਾਂ ਦਾ ਜੱਗ ਅਸਾਂ ਨੇ, ਕਰਨਾ ਨਿਸਤਾਰਾ ।
ਹਿੰਦੂ ਮੁਸਲਮਾਨ ਦਾ, ਨਹੀਂ ਭੇਦ ਵਿਚਾਰਾ ।
ਜੇ ਜਾ ਪੁਜੇ ਤੀਰਥਾਂ, ਮੱਕਾ ਵੀ ਪਿਆਰਾ ।
ਸੱਭਨਾਂ ਨੂੰ ਰਾਹ ਦੱਸਿਆਂ, ਸੱਚਾ ਇਕ ਸਾਰਾ ।
ਕਿਸੇ ਨ ਮੰਦਾ ਆਖਿਆ, ਹਰ ਰੂਪ ਨਿਹਾਰਾ ।
ਨਾਲ ਗ਼ਰੀਬਾਂ ਪਾਲਿਆ, ਹਿਤ ਬਹੁਤਾ ਭਾਰਾ ।
ਧਨੀ ਤਿਆਗੇ ਦੂਰ ਹੀ, ਡੁੱਬੇ ਹੰਕਾਰਾ ।
ਆਵੈ ਜੋ ਨਿਰਮਾਨ ਹੋ, ਨਹਿ ਪਰੈ ਨਿਵਾਰਾ ।
ਗੁਰ ਨਾਨਕ ਦਾ ਖੁੱਲ੍ਹਾ ਦੁਵਾਰਾ ॥ ੨ ॥

ਛੋਟੀ ਉਮਰ ਬਿਤਾਵੰਦੇ, ਅੰਦਰ ਨਨਕਾਣੇ ।
ਲੀਲਾ ਬਾਲਕਪੁਨੇ ਦਾ, ਕਰਦੇ ਮਨ ਭਾਣੇ ।
ਜਦੋਂ ਪਿਤਾ ਨੇ ਘੱਲਿਆ, ਸੀ ਮਾਲ ਚਰਾਨੇ ।
ਖੇਤੀ ਚਾਰ ਬਖਾਲਦੇ, ਜਿਉਂ ਤਿਉਂ ਕ੍ਰਿਸਾਨੇ ।
ਛਾਉਂ ਕਰੀ ਸਿਰ ਨਾਗ ਨੇ, ਪਿਖ ਰਾਉ ਲੁਭਾਨੇ ।
ਸੂਰਜ ਢਲਿਆਂ ਬਿਰਛ ਦੀ, ਰਹੀ ਛਾਉਂ ਟਿਕਾਣੇ ।
ਹੁੰਦੇ ਬਹੁਤ ਨਿਹਾਲ ਸੀ, ਬਾਲਕ ਤੇ ਸਿਆਣੇ ।
ਜਿਥੇ ਬਹਿ ਕੇ ਗੁਰੂ ਨੇ, ਹੀ ਕੌਤਕ ਠਾਣੇ ।
ਓਥੇ ਗੁਰ ਅਸਥਾਨ ਹੁਣ ਸੱਭ ਬਣੇ ਸੁਹਾਣੇ ।
ਨਿਸ ਦਿਨ ਮੇਲੇ ਲੱਗਦੇ ਗੁਰ ਮਹਿਮਾਂ ਜਾਣੇ ।
ਕਲਾ ਸਹਿਤ ਸਤਿਗੁਰ ਭਗਵਾਨੇ ॥ ੩ ॥

ਗੁਰ ਦਵਾਰ ਸੀ ਸਜ ਰਿਹਾ ਜੋ ਜਨਮਸਥਾਨਾ ।
ਹੋਰ ਵੀ ਗੁਰੂਦੁਆਰ ਸਨ ਏਥੇ ਪ੍ਰਗਟਾਨਾ ।
ਸੱਭਨਾਂ ਨਾਲ ਜਗੀਰ ਹੈ ਬਹੁ ਲੋਕਾਂ ਜਾਨਾਂ ।
ਪਰ ਜੋ ਜਨਮਸਥਾਨ ਹੈ ਇਸ ਦੀ ਬਹੁ ਸ਼ਾਨਾਂ ।
ਕਈ ਲੱਖ ਜਗੀਰ ਦਾ ਹੈ ਨਾਂ ਲਗਾਨਾਂ ।
ਭਾਵੇਂ ਏਨ੍ਹਾਂ ਸਾਰਿਆਂ, ਮਾਹੰਤ ਨਿਦਾਨਾ ।
ਪਰ ਜੋ ਜਨਮਸਥਾਨ ਹੈ, ਸੋ ਬੜਾ ਸ਼ਤਾਨਾਂ ।
ਸਾਰੇ ਮਾਲਕ ਬਣ ਰਹੇ, ਡਰ ਪੰਥ ਭੁਲਾਨਾਂ ।
ਮੂਰਖ ਡੁੱਬੇ ਵਿੱਚ ਅਭਿਮਾਨਾਂ ॥ ੪ ॥

ਦੁਸ਼ਟ ਨਰੈਣੂੰ ਹੋ ਰਿਹਾ, ਡਾਢਾ ਬਿਭਚਾਰੀ ।
ਦਰਸ਼ਨ ਆਈ ਸੰਗਤਾਂ, ਸੰਜ ਕਰੇ ਖੁਵਾਰੀ ।
ਪੰਥ ਰੋਜ਼ ਹੀ ਸੁਣ ਰਿਹਾ ਇਸ ਦੀ ਦੁਰਾਚਾਰੀ ।
ਕਈ ਸਿਆਣੇ ਏਸ ਨੂੰ, ਸਮਝਾਵਨ ਭਾਰੀ ।
ਪਰ ਏਹ ਕਾਹਨੂੰ ਸਮਝਦਾ, ਬਣਿਆ ਹੰਕਾਰੀ ।
ਬਦਨਾਮੀ ਗੁਰਧਾਮ ਦੀ, ਹੋ ਰਹੀ ਕਰਾਰੀ ।
ਸੁਣ ਸੁਣ ਪੰਥ ਵਿਚਾਰ ਦਾ, ਕਰੀਏ ਉਪਚਾਰੀ ।
ਅਹੋ ਥਾਨ ਉਸ ਗੁਰੂ ਦਾ, ਨਾਨਕ ਨਿਰੰਕਾਰੀ ।
ਜਿਸ ਨੇ ਬਦੀ ਜਹਾਨ ਤੋਂ, ਪੁੱਟ ਬਾਹਰ ਮਾਰੀ ।
ਤਿਸ ਥਾਂ ਐਸੀ ਨੀਚਤਾ, ਕੌਣ ਸਿੱਖ ਸਹਾਰੀ ।
ਏਹ ਮਾਇਆ ਡਾਢੀ ਬੁਰਿਆਰੀ ॥ ੫ ॥

ਯਾਰੋ ਮਾਇਆ ਮੋਹਣੀ, ਜਿਨ ਜਗਤ ਭੁਲਾਇਆ ।
ਬਿਨ ਦੰਦਾਂ ਦੇ ਏਸ ਨੇ, ਹੈ ਸੱਭ ਨੂੰ ਖਾਇਆ ।
ਰਿਖੀ ਮੁਨੀ ਅਵਤਾਰ ਦਾ, ਨਹੀਂ ਪੱਖ ਰਖਾਇਆ ।
ਚੜ੍ਹਦੀ ਬਿਨਾਂ ਲਗਾਮ ਤੋਂ, ਇਨ ਕਹਿਰ ਕਮਾਇਆ ।
ਉਠਣ ਜੋਗ ਨਾ ਛੱਡਿਆ, ਹੱਥ ਜਿਸਨੂੰ ਪਾਇਆ ।
ਖਾਂਦੀ ਉਸਨੂੰ ਰੱਜਕੇ, ਜਿਨ ਪ੍ਰੇਮ ਲਗਾਇਆ ।
ਵਾਂਗ ਸਰਪਣੀ ਸੋਹਣੀ, ਉਰ ਜ਼ਹਿਰ ਲੁਕਾਇਆ ।
ਇਸ ਦੀ ਸੇਵਾ ਜੋ ਕਰੇ, ਤਿਸ ਡੰਗ ਚਲਾਇਆ ।
ਈਸ਼ਰ ਵੱਲੋਂ ਇਸ ਨੇ, ਬੇਮੁੱਖ ਬਣਾਇਆ ।

ਸੁਧ ਸੱਚਦਾ ਨੰਦ ਨੂੰ, ਕਰ ਜੀਵ ਬਹਾਇਆ ।
ਜਿਥੇ ਇਸ ਨੇ ਰੂਪ ਦਿਖਾਇਆ ॥ ੬ ॥

ਨਾਲ ਨ ਚੱਲਦੀ ਉਸਦੇ, ਜੋ ਪ੍ਰੀਤ ਲਗਾਵੇ ।
ਨੱਸੇ ਛੇਤੀ ਫੜਦਿਆਂ, ਨਹੀਂ ਪਕੜੀ ਜਾਵੇ ।
ਜਾਦੂਗਰਨ ਬੰਗਾਲ ਦੀ, ਕਈ ਦਾਉ ਚਲਾਵੇ ।
ਜਿਹੜਾ ਸੇਵਕ ਜਾਣ ਕੇ, ਹੈ ਸੇਵ ਕਰਾਵੇ ।
ਅੱਗੇ ਓਸਦੇ ਸਦਾ ਹੀ, ਸੋ ਹੱਥ ਜੁੜਾਵੇ ।
ਦਾਸੀ ਹੋ ਕੇ ਵਰਤਦੀ, ਨਹਿੰ ਅੱਖ ਉਠਾਵੇ ।
ਨਾਲ ਅਸ਼ਾਰੇ ਚਲਦੀ, ਜੋ ਕਹੇ ਕਮਾਵੇ ।
ਦੁਸ਼ਟ ਨਰੈਣੂੰ ਜੈਸਿਆਂ, ਕਦ ਕਾਬੂ ਆਵੇ ।
ਜਾਦੂ ਆਪਣਾ ਓਸਦੇ, ਸਿਰ ਧੂੜ ਵਿਖਾਵੇ ।
ਰਾਹ ਬੁਰੇ 'ਤੇ ਤੋਰਿਆਂ, ਸੱਭ ਬੁਧਿ ਨਸਾਵੇ ।
ਦਿੱਸੈ ਕੀ ਹੁਣ ਚੰਦ ਚੜ੍ਹਾਵੇ ॥ ੭ ॥

ਪਿਛੇ ਸੀ ਜੋ ਕੀਤੀਆਂ, ਇਕ ਨਵੀਂ ਕਮਾਂਦਾ ।
ਮੂਰਖ ਰਸਤੇ ਆਪਣੇ, ਵਿੱਚ ਕੰਡੇ ਲਾਂਦਾ ।
ਸਿੰਧੀ ਸਿੱਖ ਸਤਿਗੁਰੂ ਦਾ, ਦਰਸ਼ਨ ਹਿਤ ਆਂਦਾ ।
ਨਾਲ ਕੰਨਿਆਂ ਓਸਦੀ, ਜਦ ਦੁਸ਼ਟ ਤਕਾਂਦਾ ।
ਘੱਲ ਡੂਮਣੀ ਆਪਣੀ, ਘਰ ਵਿੱਚ ਬੁਲਾਂਦਾ ।
ਜੋਰਾਜਬਰੀ ਓਸਦੀ, ਇਜ਼ਤ ਉਤਰਾਂਦਾ ।
ਖਬਰ ਸੁਣੇ ਜਾਂ ਖ਼ਾਲਸਾ, ਤਦ ਜੋਸ਼ ਵਧਾਂਦਾ ।
ਇਕ ਦੋ ਵੇਰ ਅਕਾਲੀਆਂ, ਬਹੁ ਤੰਗ ਕਰਾਂਦਾਂ ।
ਪਿਖ ਕਰਪਾਨਾਂ ਲੱਗੀਆਂ, ਮੂੰਹ ਮੰਦ ਸੁਣਾਂਦਾ ।
ਇਕ ਦੋ ਸਿੰਘਾਂ ਪਕੜਕੇ, ਧੱਕੇ ਮਰਵਾਂਦਾ ।
ਗੁਰ ਅਸਥਾਨੋਂ ਬਾਹਰ ਕਢਾਂਦਾ ॥ ੮ ॥

ਹਦੋਂ ਵਧੀ ਮਹੰਤ ਦੀ, ਜਦ ਏਹ ਕੁਚਾਲੀ ।
ਵਿਚ ਨਨਕਾਣੇ ਵਰਤਦੀ, ਨਿਸ ਬੋਲੀ ਕਾਲੀ ।
ਨਿੰਦਾ ਗੁਰ ਅਸਥਾਨ ਦੀ, ਹੋਰ ਹੀ ਬਿਸਾਲੀ ।
ਹੁਣ ਤਾਂ ਚਹੀਏ ਹੋਵਣੀ, ਚੱਲਕੇ ਰਖਵਾਲੀ ।
ਮਾਰੀ ਮਜ਼੍ਹਬੀ ਹੋਸ਼ ਨੇ, ਇਕ ਵੇਰ ਉਛਾਲੀ ।

ਹੁਣ ਨਹੀਂ ਜੇਰਾ ਕਰੇਗਾ, ਗੁਰ ਪੰਥ ਅਕਾਲੀ ।
ਹੋਂਠ ਫਰਕਦੇ ਖ਼ਾਲਸੇ, ਅੱਖਾਂ ਵਿੱਚ ਲਾਲੀ ।
ਆਖਣ "ਗੁਰ ਦੁਵਾਰੇ ਨੂੰ ਲੌ ਚੱਲ ਸੰਭਾਲੀ ।"
ਧੀਰਜ ਫੇਰ ਧਰਾਂਵਦੇ, ਕਰ ਇਹ ਖ਼ਿਆਲੀ ।
ਕਹੋ ਵਕਤ ਦੇ ਦੁਸ਼ਟ ਨੂੰ, ਤਜ ਬੁਰੇ ਅਮਾਲੀ ।
ਗੁਰੂ ਪੰਥ ਦੀ ਰੀਤ ਨਿਹਾਲੀ ॥ ੯ ॥

ਕਰੇ ਕਮੇਟੀ ਸੋਚ ਕੇ ਇਕ ਨੋਟਸ ਜਾਰੀ ।
ਦੁਸ਼ਟ ਨਰੈਣੂੰ ਆਖਦੇ, "ਲੌ ਸਮਝ ਵਿਕਾਰੀ ।
"ਛੱਡੋ ਸਾਰੀ ਨੀਚਤਾ", ਕਹਿੰਦੇ ਇਕ ਵਾਰੀ ।
"ਮੋਹਲਤ ਦੋਇ ਮਹੀਨਿਆਂ, ਵਿੱਚ ਰੱਖੀ ਸਾਰੀ ।
"ਆਪਣਾ ਆਪ ਸੁਧਾਰ ਲੈ", ਇਹ ਕਿਹਾ ਵੰਗਾਰੀ ।
"ਨਹੀਂ ਤੇ ਆ ਕੇ ਖ਼ਾਲਸਾ, ਲੈ ਥਾਨ ਸੰਭਾਰੀ ।
"ਫੇਰ ਨ ਕੋਈ ਚੱਲਣੀ, ਹੈ ਪੇਸ਼ ਤੁਮਾਰੀ ।"
ਕੀਤੀ ਪੰਥ ਦਿਆਲਤਾ, ਇਹ ਵੱਡੀ ਭਾਰੀ ।
ਜੇਕਰ ਮੂਰਖ ਸਮਝਦਾ, ਕਰਕੇ ਹੁਸ਼ਿਆਰੀ ।
ਸਾਰੇ ਕੰਮ ਸਵਾਰਦਾ, ਕਰ ਮਿੰਨਤਦਾਰੀ ।
ਉਲਟੀ ਲੱਗਾ ਕਰਨ ਤਿਆਰੀ ॥ ੧੦ ॥

ਦੁਸ਼ਟ ਨਰੈਣੂੰ ਮੱਤਿਆਂ, ਬੁੱਧੀ ਗੁਰ ਮਾਰੇ ।
ਸਿੱਖਾਂ ਨੇਕ ਸਲਾਹ ਨੂੰ, ਮਨ ਵਿੱਚ ਨ ਧਾਰੇ ।
ਉਲਟਾ ਹੇਤ ਮੁਕਾਬਲੇ, ਹੋ ਗਿਆ ਤਿਆਰੇ ।
ਸਾਧੂ ਕਈ ਬੁਲਾਂਵੰਦਾ, ਜੋ ਮਿਤ ਪਿਆਰੇ ।
ਕਈ ਤਰ੍ਹਾਂ ਦੇ ਰੀਢਦੇ, ਮਸਲੇ ਹਤਿਆਰੇ ।
ਚੰਦਾ ਸਾਰੇ ਜੋੜਦੇ, ਇਸ ਹੇਤ ਵਿਚਾਰੇ ।
ਸੰਤ ਸੇਵਕ ਕੱਢਦੇ, ਰਲਕੇ ਅਖ਼ਬਾਰੇ ।
ਲਗਾ ਏਹ ਵੰਗਾਰਨੇ, ਦੇ ਕੇ ਲਲਕਾਰੇ ।
"ਸਾਧੋ ਤਕੜੇ ਹੋ ਰਹੋ, ਨ ਬਣੋ ਨਿਕਾਰੇ ।
"ਮਾਰੋ ਸਿੱਖਾਂ ਰੋਲਕੇ, ਦਿਨ ਰਾਤ ਪੁਕਾਰੇ ।
"ਛੱਡੋ ਨਾਹੀਂ ਗੁਰੂ ਦੁਵਾਰੇ ।।" ੧੧ ॥

ਨਾਲ ਇਹਨਾਂ ਦੇ ਰਲ ਗਿਆ, ਬੇਦੀ ਕਰਤਾਰੂ ।
ਦੁਸ਼ਟ ਚੌਕੜੀ ਹੋ ਗਈ, ਸਿੱਖਾਂ ਦੀ ਮਾਰੂ ।

ਬਦਲੇ ਏਸ ਮੁਕਾਬਲੇ, ਹੋ ਕੇ ਹੁਸ਼ਿਆਰੂ ।
ਮਿਲਦੇ ਵੱਡੇ ਅਫਸਰਾਂ ਜੇਹੜੇ ਸਰਕਾਰੂ ।
ਥਾਪੀ ਦਿੱਤੀ ਉਨ੍ਹਾਂ ਨੇ, ਲਿਖ ਚਿੱਠੀ ਭਾਰੂ ।
ਜਿਸ ਨੂੰ ਏਹ ਛਪਾਇਕੇ, ਵੰਡ ਬੇ-ਸੁਮਾਰੂ ।
ਸੱਭਨਾਂ ਸਾਧ ਪੁਜਾਰੀਆਂ, ਪੁੱਜੀ ਇਕ ਸਾਰੂ ।
ਛੁੱਟੇ ਕਈ ਵਿੱਚ ਆਦਮੀ, ਧਰ ਭੇਸ ਸ਼ਿਕਾਰੂ ।
ਗਿਰਦੇ ਗੁਰੂ ਦੁਵਾਰ ਕੇ, ਦੀਵਾਰ ਉਸਾਰੂ ।
ਵਿਚ ਮੋਰਚੇ ਰੱਖਦੇ, ਕਿਲਿਆਂ ਪਰਕਾਰੂ ।
ਭਿਤ ਲੋਹੇ ਦੇ ਲੱਗੇ ਅਪਾਰੂ ॥ ੧੨ ॥

ਕਰਨ ਬੰਦੂਕਾਂ 'ਕੱਠੀਆਂ, ਗੋਲੀ ਬਣਵਾਈ ।
ਕਾਰਤੂਸ ਭਰ ਪੇਟੀਆਂ, ਰਾਖੀ ਮੰਗਵਾਈ ।
ਛਵੀ, ਗੰਡਾਂਸੇ ਕਈ ਹੀ, ਚੰਗੇ ਚਮਕਾਈ ।
ਜਮ੍ਹਾਂ ਕਰਾ ਕੇ ਰਖਿਆ, ਪਰਬੰਧ ਸਬਾਈ ।
ਸਾਰੇ ਵਿੱਚ ਪੰਜਾਬ ਦੇ, ਏਹ ਖ਼ਬਰ ਧੁਮਾਈ ।
ਨਨਕਾਣੇ ਵਿੱਚ ਹੋਵਸੀ, ਇੱਕ ਬੜੀ ਲੜਾਈ ।
ਸਿੱਖਾਂ ਨੇ ਵੀ ਸੁਣ ਲਈ, ਸੱਭ ਏਹ ਖੁਟਾਈ ।
ਵੱਡਾ ਭਾਰਾ ਇਸ਼ਤਿਹਾਰ ਇਕ ਦੇਣ ਕਢਾਈ ।
ਗੌਰਮਿੰਟ ਨੂੰ ਦੱਸਿਆ, ਸੱਭ ਕੁੱਝ ਸਮਝਾਈ ।
ਜੋ ਮਹੰਤ ਸੀ ਕਰ ਰਿਹਾ, ਡਾਕੂ ਬੁਲਵਾਈ ।
ਗੌਰਮਿੰਟ ਕਰ ਲੈ ਤਕੜਾਈ ॥ ੧੩ ॥

ਸਿੱਖਾਂ ਨੌਕਰਸ਼ਾਹੀ ਨੂੰ, ਸੱਭ ਗੱਲ ਜਤਾਈ ।
"ਪੰਥ ਮਘਰੋਂ ਪੰਜਵੀਂ, ਨਨਕਾਣੇ ਜਾਈ ।
"ਕਰਨੀ ਸੋਧ ਮਹੰਤ ਜੀ, ਦੀਵਾਨ ਸਜਾਈ ।
"ਨੌਕਰਸ਼ਾਹੀ ਓਸ ਨੂੰ ਰੋਕ ਧਮਕਾਈ ।
"ਖ਼ੂਨ ਖਰਾਬਾ ਕਰਨ ਨੂੰ, ਜੋ ਰਿਹਾ ਤਕਾਈ ।
"ਕਰੀ ਖਰਾਬੀ ਓਸਨੇ, ਜੋ ਹੱਥ ਉਠਾਈ ।
"ਜ਼ੁਮੇ ਏਹ ਸਰਕਾਰ ਦੇ, ਸੱਭ ਹੀ ਆ ਜਾਈ ।
ਫਰਜ਼ ਆਪਣਾ ਜਾਣਕੇ, ਹੈ ਖ਼ਬਰ ਪੁਚਾਈ ।
ਨੌਕਰਸ਼ਾਹੀ ਸੁਣੇ ਨਾ, ਜਿਨ ਚੁੱਪ ਵਟਾਈ ।

ਬੈਠੀ ਲਾਂਭੇ ਵੇਖਦੀ, ਜੋ ਕਰੇ ਬੁਰਾਈ ।
ਖੋਟੀ ਨੀਤ ਚਿੱਤ ਵਿੱਚ ਆਈ ॥ ੧੫ ॥

ਦੁਸ਼ਟ ਚੌਕੜੀ ਰਲੀ ਏਹ, ਭਾਰੀ ਬਲਿਵਾਨੇ ।
ਵੱਡੇ ਵੱਡੇ ਆਦਮੀ, ਵਿੱਚ ਇਸ ਦੇ ਜਾਨੇ ।
ਢੰਗ ਰਚਾਇਆ ਇਹਨਾਂ ਨੇ, ਇਕ ਹੋਰ ਸੁ ਆਨੇ ।
ਕਾਨਫ੍ਰੰਸ ਇਕ ਰਚ ਲਈ, ਕਰ ਕਈ ਬਹਾਨੇ ।
ਬੇਦੀ ਸਿੰਘ ਕਰਤਾਰ ਦੇ, ਸੱਭ ਸਾਕ ਪਛਾਨੇ ।
ਵੀਹ ਫਰਵਰੀ ਵਾਸਤੇ, ਘੱਲੇ ਪਰਵਾਨੇ ।
ਬਾਵੇ ਸਾਧੂ ਸੱਦਣੇ, ਆਸੇ ਪਰਗਟਾਨੇ ।
ਓਧਰ ਖੁਫ਼ੀਆ ਆਦਮੀ, ਵਿੱਚ ਬਾਰ ਪਠਾਨੇ ।
ਰੂਪ ਅਕਾਲੀ ਧਾਰਕੇ, ਜਾ ਰਲੇ ਸ਼ਿਤਾਨੇ ।
ਚੁੱਕਣ ਹੇਤ ਅਕਾਲੀਆਂ, ਏਹ ਚਤਰ ਸਿਆਨੇ ।
ਵਿਚ ਦੀਵਾਨਾਂ ਦੇ, ਵਖਿਆਨੇ ॥ ੧੫ ॥

ਕਾਨਫ੍ਰੰਸ ਲਾਹੌਰ ਜੋ, ਹੋ ਸਾਧਾਂ ਵਾਲੀ ।
ਜਾਇ ਨਰੈਣੂ ਓਸਤੇ, ਇਹ ਪੱਕ ਖ਼ਿਆਲੀ ।
ਓਸ ਦਿਹਾੜੇ ਸਾਂਭੀਏ, ਨਨਕਾਣਾ ਖ਼ਾਲੀ ।
ਭੋਲੇ ਕਰਨ ਤਿਆਰੀਆਂ, ਸੁਣ ਸੁਣ ਅਕਾਲੀ ।
ਗੱਲ ਨ ਲੱਭੀ ਕਿਸੇ ਨੇ, ਜੋ ਅੰਦਰ ਵਾਲੀ ।
ਵਿਚ ਲਹੌਰੇ ਸੁਣੀ' ਦੀ, ਸੱਭ ਏਹ ਕੁਚਾਲੀ ।
ਸਿੱਖਾਂ ਮਾਰਨ ਵਾਸਤੇ, ਏਹ ਤਾਣੀ ਜਾਲੀ ।
ਮੁਖੀ ਪੰਥ ਦੇ ਸਾਰਿਆਂ, ਕਰ ਬੜੀ ਓਤਾਲੀ ।
ਤੁਰਤ ਦੁੜਾਏ ਆਦਮੀ, ਕਰਨੀ ਰਖਵਾਲੀ ।
ਰੋਕੋ ਜਾਕੇ ਖ਼ਾਲਸਾ, ਏਹ ਕੰਮ ਮੁਹਾਲੀ ।
ਸਿੱਖਾਂ ਜੁਗਤੀ ਏਹ ਨਿਕਾਲੀ ॥ ੧੬ ॥

ਹੋਰ ਇਕ ਗੱਲ ਸੁਣੀਂਦੀ, ਹੈ ਪਰਗਟ ਸਾਰੇ ।
ਦੁਸ਼ਟ ਚੌਕੜੀ ਨੀਚਤਾ, ਇਕ ਏਹ ਚਿਤਾਰੇ ।
ਇਸ ਵੇਲੇ ਵਿੱਚ ਦੇਸ ਦੇ, ਜੋ ਲੀਡਰ ਭਾਰੇ ।
ਲਾਜਪਤਿ ਨੂੰ ਆਖਕੇ, ਇਕ ਦਿਤੀ ਤਾਰੇ ।
ਗਾਂਧੀ ਸੱਦਣ ਵਾਸਤੇ, ਕਰ ਖੋਟ ਕਰਾਰੇ ।

ਨਾਲ ਓਸਦੇ ਹੋਣਗੇ, ਕਈ ਦੇਸ ਪਿਆਰੇ ।
ਇਕੇ ਥਾਂ ਬਿਠਾਲਕੈ, ਦਿਉ ਪਾਰ ਉਤਾਰੇ ।
ਪਰ ਸੋ ਪੁੱਜ ਨਾ ਸਕਦੇ, ਸਨ ਏਸ ਦਿਹਾਰੇ ।
ਐੜਾ ਪਾਪ ਚਿਤਾਰਦੇ, ਪਾਪੀ ਹਤਿਆਰੇ ।
ਦੇਸ ਦ੍ਰੋਹੀ ਕ੍ਰਿਤਘਨ, ਕਰਮਾਂ ਦੇ ਮਾਰੇ ।
ਸਾਧ ਵੇਦੀਆਂ ਦੇ ਏਹ ਕਾਰੇ ॥ ੧੭ ॥

ਲਛਮਨ ਸਿੰਘ ਸ਼ਹੀਦ ਜੋ, ਸੰਗ ਜਥਾ ਲਗਾਨਾ ।
ਸ਼ੰਕਰ ਵੱਲ ਸ੍ਰੀਂਹ ਦੇ, ਸੀ ਇਸ ਨੇ ਜਾਣਾ ।
ਹੈ ਸੀ ਉਥੇ ਸੁਣੀ ਦਾ, ਇਕ ਹੋਇ ਦਿਵਾਨਾਂ ।
ਸੇਵਾ ਬਦਲੇ ਇਹਨਾਂ ਨੇ ਸੀ ਉਦਮ ਠਾਨਾ ।
ਲੰਘੇ ਜਾਂਦੇ ਰਾਹ ਵਿਚ, ਆਵੇ ਨਨਕਾਣਾ ।
ਦੂਰੋਂ ਲੋਕਾਂ ਦੁਸ਼ਟ ਦਾ, ਸੱਭ ਭੇਤ ਬਤਾਨਾਂ ।
ਅੱਜ ਨ ਉਥੇ ਜਾਵਣਾਂ, ਹੋਸੀ ਨੁਕਸਾਨਾ ।
ਦੁਸ਼ਟ ਖਲੋਤਾ ਬੁਰੀ 'ਤੇ, ਕਰਸੀ ਘਮਸਾਨਾ ।
ਸੁਣ ਕੇ ਸਿੰਘ ਨ ਕੰਬਿਆ, ਗੁਰ ਸਿਦਕ ਮਹਾਨਾਂ ।
ਅੱਜ ਖ਼ਾਲਸੇ ਜਾਇਕੇ, ਹੈ ਦਰਸ਼ਨ ਪਾਣਾ ।
ਤਕੇ ਦੀਪ ਕੀ ਹਟ ਪਰਵਾਨਾ ॥ ੧੮ ॥

ਓਸੇ ਵੇਲੇ ਸਿੰਘ ਨੇ, ਇਕ ਲੀਕ ਖਿਚਾਈ ।
ਜਥੇ ਸਾਰੇ ਨੂੰ ਆਖਦਾ, ਧੂੰਨ ਊਚ ਕਰਾਈ ।
"ਅਜ ਸ਼ਹੀਦੀ ਵੰਡਣੀ, ਸਤਿਗੁਰ ਨੇ ਭਾਈ ।
"ਜਿਹੜਾ ਲੈਣੀ ਲੋੜਦਾ, ਸੋ ਲੀਕ ਟਪਾਈ ।
"ਆਵੇ ਵੱਲ ਅਸਾਡੜੇ, ਸੱਭ ਡਰ ਬਿਸਰਾਈ ।
"ਨਾਲੇ ਰੱਖੇ ਹੌਸਲਾ, ਨਹਿੰ ਹੱਥ ਉਠਾਈ ।
"ਨਾ ਮਿਲਵਰਤਨ ਲਹਿਰ ਨੂੰ, ਨਹਿ ਦਾਗ਼ ਲਗਾਈ ।
"ਵਾਂਗ ਸਹਾਰਾਂ ਪ੍ਰਿਥਵੀ, ਰਾਖੇ ਹਰਖਾਈ ।
"ਜਿਸ ਨੇ ਚਿਤ ਡੋਲਾਵਣਾ, ਸੋ ਪਰੈ ਹਟਾਈ ।
"ਲੀਕ ਏਹ ਹੈ ਧਰਮ ਦੀ, ਜੋ ਪਾਲ ਵਖਾਈ ।
"ਗੁਰ ਹਜ਼ੂਰ ਜਾ ਆਦਰ ਪਾਈ ॥" ੧੯ ॥

ਜਥੇਦਾਰ ਦੇ ਵਾਕ ਨੂੰ, ਸੁਣ ਸੱਭ ਹਰਖਾਏ ।
ਸਿੰਘ ਨ ਗੀਦੀ ਅਖੀਏ, ਕਿਉਂ ਸੂਰ ਸਦਾਏ ।

ਨਾਮ ਸ਼ਹੀਦੀ ਸੁਣਦਿਆਂ, ਜੋ ਪਰੈ ਹਟਾਏ ।
ਨਾਦ ਸੁਣੇ ਮ੍ਰਿਗਾਨ ਹਟੇ, ਜਾ ਆਪ ਬੰਧਾਏ ।
ਸਤੀ ਚਿਖਾ 'ਤੇ ਚੜ੍ਹਦਿਆਂ, ਕਿਉਂ ਚਿੱਤ ਡੁਲਾਏ ।
ਦੀਪਕ ਦੇਖ ਪਤੰਗ ਜਿਉਂ, ਮਰਕੇ ਗਤ ਪਾਏ ।
ਦਿੱਤਾ ਅੰਮਿਰਤ ਗੁਰੂ ਨੇ, ਡਰ ਮੌਤ ਚੁਕਾਏ ।
ਜਥਾ ਸਾਰਾ ਹੀ ਲੀਕ ਤੋਂ, ਹੋ ਪਾਰ ਖਿਰਾਏ ।
ਦੋ ਤਿੰਨ ਛੋਟੇ ਬਾਲਕੇ, ਸੋ ਭੀ ਸੰਗ ਆਏ ।
ਇਕ ਸੀ ਛੋਟੀ ਕੰਨਿਆ, ਰਲ ਉਹ ਭੀ ਜਾਏ ।
ਸਿੱਖ ਕੌਣ ਜੋ ਮੂੰਹ ਫਿਰਾਏ ॥ ੨੦ ॥

ਪੁਜੇ ਗੁਰ ਦੇ ਤਾਲ 'ਤੇ, ਅਸ਼ਨਾਨ ਕਰਾਂਦੇ ।
ਨਿੱਤ ਨੇਮ ਕਰ ਆਪਣਾ, ਦਸਤਾਰ ਸਜਾਂਦੇ ।
ਲਾੜਾ ਲਛਮਨ ਸਿੰਘ ਨੂੰ ਰਲ ਸਭੇ ਸਜਾਂਦੇ ।
ਸਿਹਰਾ ਸਿਰ ਤੇ ਸਿਦਕ ਦਾ ਧਰ ਪ੍ਰੇਮ ਬੰਨ੍ਹਾਂਦੇ ।
ਕਮਰ ਪਟੇ ਇਕ ਸਬਰ ਦੇ ਲੱਕ ਨਾਲ ਸੁਹਾਂਦੇ ।
ਨਾ ਮਿਲਵਰਤਨ ਤੇਗ ਨੂੰ ਜੋਧੇ ਚਮਕਾਂਦੇ ।
ਘੋੜੇ ਖਾਸ ਵੈਰਾਗ ਦੇ ਸਰਦਾਰ ਚੜ੍ਹਾਂਦੇ ।
ਜੰਞ ਸ਼ਹੀਦਾਂ ਤੁਰ ਪਈ, ਜੈਕਾਰੇ ਲਾਂਦੇ ।
ਡੋਲੀ ਮੁਕਤ ਲਿਆਵਣੀ ਸਿੰਘ ਉਠ ਸਿਧਾਂਦੇ ।
ਖੜੇ ਹੋਏ ਅਰਦਾਸ ਸੁਧਾਂਦੇ ॥ ੨੧ ॥

ਤੁਰਨੇ ਵੇਲੇ ਖ਼ਾਲਸੇ ਜੈਕਾਰੇ ਗੱਜੇ ।
ਢੋਲਕ ਛੈਣੇ ਖੜਕਦੇ ਏਹ ਵਾਜੇ ਵੱਜੇ ।
ਗੀਤ ਗਵਈਏ ਗਾਵੰਦੇ ਜੋ ਲੋਕ ਵਰੱਜੇ ।
ਸਗਨ ਹੋਵੰਦੇ ਸੋਹਣੇ, ਖੱਬੇ ਤੇ ਸੱਜੇ ।
ਕਾਇਰਤਾ ਨੱਸ ਜਾਂਦੀਆਂ ਰਾਹ ਸਿੰਘਾਂ ਤੱਜੇ ।
ਪੁਜੇ ਗੁਰ ਅਸਥਾਨ 'ਤੇ, ਪਾ ਦਰਸ਼ਨ ਰੱਜੇ ।
ਦੁਸ਼ਟ ਨਰੈਣੂ ਉਠਿਆ, ਮਿਲਣੀ ਦੇ ਪੱਜੇ ।
"ਮੈਂ ਪ੍ਰਸ਼ਾਦਿ ਲਿਆਂਵਦਾ" ਹੈ ਕਹਿੰਦਾ ਲੱਜੇ ।
ਅੱਗੇ ਪਿੱਛੋਂ ਓਸ ਦੇ ਆ ਸਾਥੀ ਭੱਜੇ ।
ਬੰਦ ਬੂਹੇ ਸੱਭ ਹੋ ਗਏ ਚੁੱਕ ਜੰਦੇ ਵੱਜੇ ।
ਸਿੰਘ ਨ ਸਮਝੇ ਚਾਲਾਂ ਅੱਜੇ ॥ ੨੨ ॥

ਪਹਿਲਾਂ ਹੀ ਸਨ ਉਸ ਨੇ ਸਭ ਕੰਮ ਕਰਾਏ ।
ਲੰਡੇ ਲੁੱਚੇ ਆਦਮੀ ਬਦਮਾਸ਼ ਬੁਲਾਏ ।
ਲਕੜੀਆਂ ਤੇ ਤੇਲ ਦੇ ਪੀਪੇ ਮੰਗਵਾਏ ।
ਇੱਟਾਂ ਵੱਟੇ ਕੋਠਿਆਂ ਉਤੇ ਰਖਵਾਏ ।
ਨਿਕਲਦੇ ਗੁਰੂ ਥਾਨ ਤੋਂ ਹਥਿਆਰ ਵੰਡਾਏ ।
ਮਾਰੋ ਸਿੱਖਾਂ ਸਾਰਿਆਂ ਨਹੀਂ ਇਕ ਬਚਾਏ ।
ਤਾੜ ਤਾੜ ਗੋਲੀ ਛੁੱਟਦੀ ਤਾਣਾ ਤਿੜਕਾਏ ।
ਪੱਥਰ ਕਈ ਚਲਾਵੰਦੇ ਜਦ ਹੁਕਮ ਚੜ੍ਹਾਏ ।
ਜਿਥੇ ਵਾਰ ਸੀ ਚੱਲਦਾ ਸੱਭ ਮਾਰ ਗਿਰਾਏ ।
ਜਥੇਦਾਰ ਗੁਰੂ ਗ੍ਰੰਥ ਦੀ ਤਾਬੇ ਬਿਠਲਾਏ ।
ਬੂਹੇ ਇਸ ਕਰ ਬੰਦ ਕਰਾਏ ॥ ੨੩ ॥

ਹੋਏ ਬੇਅਦਬੀ ਗੁਰੂ ਨਾ, ਸਿੰਘਾਂ ਦੇ ਆਸੇ ।
ਬਾਹਰ ਚੁਖੰਡੀ ਵਿੱਚ ਜਾਂ ਸਿੰਘ ਮੋਏ ਖਾਸੇ ।
ਕੋਠੇ ਉਤੋਂ ਉਤਰੇ ਸੱਭ ਹੀ ਬਦਮਾਸ਼ੇ ।
ਲੱਭ ਲੱਭ ਸਿੰਘਾਂ ਮਾਰਦੇ ਇਹ ਖੂਨ ਪਿਆਸੇ ।
ਨੱਗਰ ਸਾਰਾ ਵੇਖਦਾ ਸੋ ਅਜਬ ਤਮਾਸ਼ੇ ।
ਕਈ ਮਾਰੇ ਕੋ ਸਹਿਕਦੇ ਕੁੱਝ ਬਾਕੀ ਸਾਸੇ ।
ਟਾਲ ਲਾਇਕੇ ਲੱਕੜਾਂ ਲਾਂਭੇ ਇਕ ਪਾਸੇ ।
ਧੂਹ ਧੂਹ ਉਤੇ ਸੁੱਟਦੇ ਨਹਿਂ ਖਾਇ ਤਰਾਸੇ ।
ਹੱਥ ਨ ਕੋਈ ਚੁੱਕਦਾ ਸਤਿਗੁਰ ਪਰਵਾਸੇ ।
ਵਾਹਿਗੁਰੂ ਹੀ ਮੂੰਹ ਤੋਂ ਇਕ ਵਾਕ ਪ੍ਰਕਾਸੇ ।
ਧੰਨ ਸਿੱਖ ਸਤਿਗੁਰ ਦੇ ਦਾਸੇ ॥ ੨੪ ॥

ਬਾਹਰੋਂ ਸਿੱਖਾਂ ਮਾਰ ਕੇ ਵੱਲ ਮੰਦਰ ਆਏ ।
ਬੂਹੇ ਮੰਦਰ ਬੰਦ ਸੀ ਕੀ ਰਹੇ ਕਰਾਏ ।
ਸੱਦ ਤਰਖਾਣ ਸੁ ਬੂਹੇ ਨੂੰ ਮੋਰੀ ਕਢਵਾਏ ।
ਲੱਗੇ ਮਾਰਨ ਗੋਲੀਆਂ ਨਹਿ ਢਿੱਲ ਲਗਾਏ ।
ਲਛਮਣ ਸਿੰਘ ਸਰਦਾਰ ਸੀ ਤਾਬੇ ਬਠਲਾਏ ।
ਤੱਕ ਨਿਸ਼ਾਨਾ ਓਸ ਨੂੰ ਗੋਲੀ ਬਰਸਾਏ ।
ਗੁਰ ਬਚਾਵਨ ਸਿੰਘ ਨੂੰ ਨਿਜ ਅੰਗ ਛਦਾਏ ।

ਗੁਰੂ ਗ੍ਰੰਥ ਨੂੰ ਵਜਕੇ ਗੋਲੀ ਨਿਕਸਾਏ ।
ਜਾ ਕੇ ਵੱਜੇ ਸਿੰਘ ਦੇ ਜੁੱਸੇ ਵਿਚਕਾਏ ।
ਸੱਤ ਗੋਲੀਆਂ ਵੱਜੀਆਂ ਗੁਰ ਸਿੱਖ ਫਟਾਏ ।
ਸਿੱਖਾਂ ਹਿਤ, 'ਗੁਰ' ਆਪ ਕਟਾਏ ॥ ੨੫ ॥

ਓੜਕ ਬੂਹੇ ਭੰਨ ਕੇ ਸੱਭ ਅੰਦਰ ਵੜਦੇ ।
ਸਿੱਖ ਗੁਰੂ ਦੇ ਦੇਵਤੇ, ਇਹ ਰਾਖਸ਼ ਚੜ੍ਹਦੇ ।
ਵਾਰੋ ਵਾਰੀ ਸਾਰਿਆਂ, ਕਰ ਇਕ ਇਕ ਫੜਦੇ ।
ਧੂਹ ਧੂਹ ਉਤੇ ਲੱਕੜਾਂ ਸੱਭ ਲੋਥਾਂ ਖੜਦੇ ।
ਤੇਲ ਮਿਟੀ ਦਾ ਪਾਇ ਕੈ ਫਿਰ ਅੱਗਾਂ ਜੜਦੇ ।
ਸਤਿਨਾਮ ਮੁੱਖ ਬੋਲ ਕੇ ਸਿੱਖ ਸਿਦਕੀ ਸੜਦੇ ।
ਜਥੇਦਾਰ ਨੂੰ ਪਕੜ ਕੇ ਪਾ ਰੱਸਾ ਕੜਦੇ ।
ਪਹਿਲਾਂ ਸਿਰ ਤਿਸ ਵਢ ਕੇ ਸੰਗ ਜੰਡੇ ਨੜਦੇ ।
ਹੇਠਾਂ ਅੱਗ ਜਲਾਂਵੰਦੇ ਮਚ ਭਾਂਬੜ ਚੜ੍ਹਦੇ ।
ਸਿੰਘ ਵਾਂਗ ਮਨਸੂਰ ਦੇ ਜਾ ਸੂਲੀ ਅੜਦੇ ।
ਅੰਤ ਤੀਕ ਮੁੱਖ ਬਾਣੀ ਪੜ੍ਹਦੇ ॥ ੨੬ ॥

ਚਾਚਾ ਇਕ ਮਹੰਤ ਦਾ ਪਰਤੱਖ ਚੰਡਾਲਾ ।
ਜਥੇਦਾਰ ਦੇ ਲਹੂ ਦਾ ਭਰ ਲਏ ਪਿਆਲਾ ।
ਪੀ ਕੇ ਨਾਲ ਪਰੇਮ ਦੇ ਕਹਿ ਬਚਨ ਸੁਖਾਲਾ ।
ਅੱਜ ਵੈਰੀਆਂ ਮਾਰ ਕੇ, ਚਿੱਤ ਗੁਬਰ ਨਿਕਾਲਾ ।
ਆਯਾ ਗੱਦੀ ਲੈਣ ਸੀ, ਬਹੁ ਹੋਏ ਉਤਾਲਾ ।
ਸਿਰ ਫੜ ਲਿਆ ਮਹੰਤ ਨੇ, ਕੀ ਕਰੇ ਕੁਚਾਲਾ ।
ਘੋੜੇ ਉਤੇ ਚੜ੍ਹ ਪਿਆ, ਵਿੱਚ ਨਗਰ ਵਖਾਲਾ ।
ਉਤੇ ਮੂੰਹ ਦੇ ਥੁੱਕਦਾ ਹੰਕਾਰੀ ਭਾਲਾ ।
ਨਾਲੇ ਧੱਫੇ ਮਾਰਦਾ ਮਾਇਆ ਮਤਵਾਲਾ ।
ਮੋਇਆ ਮਾਰ ਸਦਾਵੰਦਾ ਜੋਧਾ ਬਲਿਵਾਲਾ ।
ਮਰਨ ਆਪਣਾ ਨਹੀਂ ਬਿਖਾਲਾ ॥ ੨੭ ॥

ਫੜਕੇ ਟੋਕੇ ਕਈਆਂ ਦਾ ਕੀਮਾ ਕਰਵਾਇਆ ।
ਕਈਆਂ ਨੂੰ ਫੜ ਜੀਉਂਦੇ ਵਿੱਚ ਅੱਗ ਸੁਟਾਇਆ ।
ਕੇਡਾ ਭਾਰਾ ਦੁਸ਼ਟ ਨੇ ਏਹ ਕਹਿਰ ਕਮਾਇਆ ।

ਕਈ ਸ਼ਹੀਦਾਂ ਪਕੜ ਕੇ ਮੂੰਹ ਸਿਰ ਮੁੰਡਵਾਇਆ ।
ਆਖਾਂ ਮਰ ਗਏ ਸਾਧ ਨੇ ਏਹ ਚਿਤ ਵਸਾਇਆ ।
ਵੱਡਾ ਅੰਗੀਠਾ ਭਖ ਰਿਹਾ ਜਿਓਂ ਜਗ ਰਚਾਇਆ ।
ਸਾਫ ਕਰਨ ਗੁਰਧਾਮ ਨੂੰ ਏਹ ਹੋਮ ਸਜਾਇਆ ।
ਬਲੀਦਾਨ ਹੋ ਖ਼ਾਲਸੇ ਸੱਭ ਕੰਮ ਨਿਭਾਇਆ ।
ਨਾਲ ਲਹੂ ਦੇ ਧੋਇ ਕੇ ਗੁਰ ਧਾਮ ਬਚਾਇਆ ।
ਸਾਕਾ ਪਰਗਟ ਹੋ ਗਿਆ ਨਹੀਂ ਸ਼ੱਕ ਰਹਾਇਆ ।
ਚਿੱਤ ਗੁਰੂ ਦੇ ਏਵੇਂ ਭਾਇਆ ॥ ੨੮ ॥

ਲੜਕੀ ਛੋਟੀ ਇਕ ਸੀ ਜੋ ਵੇਖ ਡਰਾਈ ।
ਵਿਚ ਅਲਮਾਰੀ ਗੁਰੂ ਦੇ ਸੋ ਰਹੀ ਛਪਾਈ ।
ਦੁਸ਼ਟਾਂ ਸੋ ਭੀ ਕੱਢ ਕੇ ਤਦ ਮਾਰ ਮੁਕਾਈ ।
ਦੋ ਤਿੰਨ ਬੱਚੇ ਨਾਲ ਸੀ ਸਿੱਖਾਂ ਦੇ ਭਾਈ ।
ਚੁੱਕ ਚੁੱਕ ਸੁ ਜੀਵੰਦੇ, ਵਿੱਚ ਅੱਗ ਸੁਟਾਈ ।
ਖ਼ੂਨ ਪਾਪੀਆਂ ਸੀਸ 'ਤੇ, ਸੀ ਰਿਹਾ ਚੜ੍ਹਾਈ ।
ਅੱਗੇ ਪਿੱਛੇ ਕਿਸੇ ਨ, ਇਹ ਕਿਰਤ ਕਮਾਈ ।
ਜੈਸੀ ਦੁਸ਼ਟ ਮਹੰਤ ਨੇ ਕਰਤੂਤ ਵਖਾਈ ।
ਸਾਰੀ ਦੁਨੀਆਂ ਕੰਬਦੀ, ਏਹ ਗੱਲ ਸੁਣਾਈ ।
ਪਤਾ ਨਹੀਂ ਇਸ ਦੁਸ਼ਟ ਨੇ ਕੀ ਚਿੱਤ ਵਸਾਈ ।
ਲਾਹਨਤ ਸਾਰੇ ਜੱਗ ਨੇ ਪਾਈ ॥ ੨੯ ॥

ਹਰਿ ਦਲੀਪ ਗੁਰ ਸੇਵਕੋ, ਸਰਦਾਰ ਸਦਾਏ ।
ਸਾਹੋਵਾਲੇ ਵਸਦਾ ਗੁਰ ਪ੍ਰੇਮ ਰਖਾਏ ।
ਪੁੱਜਾ ਵਿੱਚ ਲਾਹੌਰ ਸੀ ਸੱਭ ਗੱਲ ਸੁਣਾਏ ।
ਦੋ ਦਿਨ ਪਹਿਲਾਂ ਏਸ ਨੂੰ ਏਹ ਪਤੇ ਲਗਾਏ ।
ਰੋਕਣ ਬਦਲੇ ਖ਼ਾਲਸੇ ਮੁੜ ਬਾਰ ਸਿਧਾਏ ।
ਰਾਤ ਬਰਾਤੇ ਫਿਰਦਿਆਂ ਦੋ ਰੋਜ਼ ਬਤਾਏ ।
ਵੀਹ ਤਰੀਕ ਸਵੇਰ ਨੂੰ ਏਹ ਭੇਤ ਸੁ ਪਾਏ ।
ਲਛਮਨ ਸਿੰਘ ਹੈ ਪੁੱਜਿਆ ਨਨਕਾਣੇ ਜਾਏ ।
ਝਟ ਪਟ ਸਰਦਾਰ ਵੀ ਜਾ ਕਦਮ ਉਠਾਏ ।
ਉਤਮ ਸਿੰਘ ਸਰਦਾਰ ਦੇ ਜਾ ਪਾਸ ਬਠਾਏ ।
ਭਾਣੇ ਸਤਿਗੁਰ ਕੀ ਵਰਤਾਏ ॥ ੩੦ ॥

ਕਹਿਰ ਤਦੋਂ ਏਹ ਦੁਸ਼ਟ ਸੀ ਰਿਹਾ ਵਰਤਾਈ ।
ਠਾਹ ਠਾਹ ਗੋਲੀ ਛੁੱਟਦੀ ਛਵੀਆਂ ਖੜਕਾਈ ।
ਦੋਵੇਂ ਸੋਚਾਂ ਸੋਚਦੇ "ਕੀ ਕਰੀਏ ਭਾਈ ।
"ਕੌਣ ਰੁਕਾਵੇ ਜਾਇਕੇ ਉਸ ਦੁਸ਼ਟ ਕਸਾਈ ।
"ਜੋ ਜਾਵੇਗਾ ਬਚੇ ਨ, ਏਹ ਪੱਕ ਦਿਸਾਈ ।
ਹਰ ਦਲੀਪ ਨ ਰੁਕੇਗਾ, "ਆਖੇ ਸਮਝਾਈ ।
"ਜਾਂ ਰੋਕਾਂ ਜਾਂ ਮਰਾਂਗਾਂ, ਸ਼ਹੀਦੀ ਪਾਈ ।"
ਛੇਤੀ ਉਠਕੇ ਤੁਰ ਪਿਆ ਜਿਸ ਮੌਤ ਬੁਲਾਈ ।
ਮੈਂ ਜਾ ਰੋਕਾਂ ਓਸ ਨੂੰ ਹਿੰਮਤ ਦਿਖਲਾਈ ।
ਅੱਗੇ ਜਾ ਗੁਰਧਾਮ ਦੇ ਏਹ ਗਿਰਾ ਅਲਾਈ ।
ਦੁਸ਼ਟ ਨਰੈਣੂ ਵੱਲ ਤਕਾਈ ॥ ੩੧ ॥

ਦੁਸ਼ਟ ਨਰੈਣੂ ਪਾਪੀਆ, ਕੀ ਚਿੱਤ ਸਮਾਈਆਂ ।
ਫੜ ਫੜ ਲੋਥਾਂ ਮੁਰਦਿਆਂ, ਇਸ ਰੀਤ ਜਲਾਈਆਂ ।
ਕਰ ਕਰ ਕੀਮਾ ਟੁੱਕੀਆਂ, ਵਿੱਚ ਧੂਰ ਰੁਲਾਈਆਂ ।
ਮੋਇਆਂ ਨੂੰ ਫਿਰ ਮਾਰਨਾ, ਹੈ ਕੰਮ ਸੁਦਾਈਆਂ ।
ਐਡੀ ਪੰਡਾ ਪਾਪ ਦੀ ਕਿਉਂ ਸੀਸ ਉਠਾਂਈਆਂ ।
ਜਦ ਏਹ ਗੱਲਾਂ ਸਿੰਘ ਤੋਂ ਸਨ ਦੁਸ਼ਟ ਸੁਣਾਈਆਂ ।
ਉਤੇ ਉਸਦੇ ਅੱਖੀਆਂ ਕੱਢ ਲਾਲ ਵਖਾਈਆਂ ।
"ਮੈਨੂੰ ਕੀ ਸਮਝਾਂਵਦਾ ਹੈ ਪਿਆਂ ਅਜਾਈਆਂ ।
"ਸਿੱਖ ਨ ਕੋਈ ਛੱਡਣਾ ਮੇਰੇ ਮਨ ਆਈਆਂ ।
"ਤੂੰ ਭੀ ਤਕੜਾ ਹੋ ਰਹੋ ਮੌਤਾਂ ਨਹੀਂ ਛਾਈਆਂ ।"
ਆਖ ਗੋਲੀਆਂ ਤੁਰਤ ਚਲਾਈਆਂ ॥ ੩੨ ॥

ਝੱਟ ਆਨ ਕੇ ਲੱਗਦੀ ਸੀਨੇ ਵਿੱਚ ਗੋਲੀ ।
ਸਤਿਨਾਮ ਸਿੱਖ ਬੋਲਦਾ ਨਹੀਂ ਬ੍ਰਿਤਿ ਡੋਲੀ ।
ਸੀ ਘੁਮਯਾਰਾਂ ਭਖ ਰਹੀ ਆਵੀਂ ਇਕ ਕੋਲੀ ।
ਵਿਚ ਉਸਦੇ ਸੁੱਟਦੇ ਸਿੱਖ ਦੇਹ ਅਮੋਲੀ ।
"ਵਾਹਿਗੁਰੂ" ਫਿਰ ਬੋਲਿਆ ਹੋ ਸਦਕੇ ਘੋਲੀ ।
ਜੇਬ ਵਿੱਚ ਕੁੱਝ ਨੋਟ ਸੀ ਕੱਢ ਸੁਟੇ ਬੋਲੀ ।
"ਲੈ ਲੌ ਦੁਸ਼ਟੋ ਵਰਤਯੋ ਵੰਡੋ ਹਮਜੋਲੀ ।"
ਜਦੋਂ ਤੀਕ ਰਹੀ ਜਾਨ ਸੀ ਨਹਿ ਬਿਪਤਾ ਫੋਲੀ ।

ਵਾਹਿਗੁਰੂ ਸਤਿਨਾਮ ਦੀ ਇਕ ਪੂੰਜੀ ਤੋਲੀ ।
ਸੁੱਟੇ ਇੱਕ ਦੋ ਹੋਰ ਭੀ ਇਸ ਰਾਖਸ਼ ਟੋਲੀ ।
ਸਿੱਖ ਡਰਾਵੈ ਮੌਤ ਨ ਲੌਲੀ ॥ ੩੩ ॥

ਉਤਮ ਸਿੰਘ ਸਰਦਾਰ ਨੇ ਤਾਰਾਂ ਖੜਕਾਈਆਂ ।
ਜਿੱਥੇ ਸਭਾ ਸੁਸੈਟੀਆਂ ਸੱਭ ਥਾਉਂ ਪੁਜਾਈਆਂ ।
ਰਕਮ ਬਹੁਤੀ ਏਸ ਨੇ ਸਨ ਖਰਚ ਕਰਾਈਆਂ ।
ਦੁਸ਼ਟ ਨਰੈਣੂ ਸਾਥੀਆਂ ਏਹ ਆਖ ਸੁਣਾਈਆਂ ।
"ਮਾਰੇ ਉਤਮ ਸਿੰਘ ਨੂੰ ਜੋ ਕਰੈ ਕਮਾਈਆਂ ।"
"ਫਿਰ ਕਾਰਖਾਨਾ ਸਾੜਕੇ ਆ ਦੇ ਵਧਾਈਆਂ ।
"ਦਮੜਾ ਲੱਖ ਇਨਾਮ ਦਾ ਦੇਵਾਂ ਸਮਝਾਈਆਂ ।"
ਆਏ ਏਸ ਨੂੰ ਮਾਰਨੇ ਗੁਰ ਹੋਰ ਬਣਾਈਆਂ ।
ਰੇਲ ਇਕ ਤਦ ਆ ਗਈ ਲੱਖ ਫੌਜਾਂ ਆਈਆਂ ।
ਪੂਰੀ ਗਲ ਨ ਕਰ ਸਕੈ ਰਹਿ ਗਈ ਕਸਾਈਆਂ ।
ਜਾਨਾਂ ਗੁਰ ਨੇ ਆਪ ਬਚਾਈਆਂ ॥ ੩੪ ॥

ਲੋਥਾਂ ਹੈਸਨ ਸਾੜਦੇ, ਦੋ ਪੁਲਸੀ ਆਏ ।
ਆ ਕੇ ਏਸ ਅਨੀਤ ਤੋਂ ਨਹੀਂ ਹਟਕਾਏ ।
ਦੇਂਦੇਂ ਸਗੋਂ ਦਲੇਰੀਆਂ, ਉਨ੍ਹਾਂ ਸਮਝਾਏ ।
ਤਕੜੇ ਹੋਵੋ ਆਂਵਦੇ, ਬਹੁ ਸਿਖ ਚੜ੍ਹਾਏ ।
ਪਤਾ ਨਹੀਂ ਵਿੱਚ ਏਸ ਦੇ ਕੀ ਓਹ ਤਕਾਏ ।
ਡਿਪਟੀ ਖਾਸ ਕਮਿਸ਼ਨਰ ਜੋ ਕਿ ਉਸ ਦਾਏ ।
ਸ਼ੇਖੂਪੁਰ ਦੇ ਜ਼ਿਲ੍ਹੇ ਦਾ ਸੁਣ ਕੇ ਉਠ ਧਾਏ ।
ਯਾਰਾਂ ਬਜੇ ਨੂੰ ਪੁੱਜਦਾ ਨਨਕਾਣੇ ਜਾਏ ।
ਲੋਥਾਂ ਸੜਨੋਂ ਰੋਕਦਾ, ਪਰ ਫੜੇ ਨ ਕਾਏ ।
ਰਾਜਨੀਤ ਦੀ ਚਾਲ ਦੇ, ਕੁੱਲ ਢੰਗ ਚਲਾਏ ।
ਭੇਤ ਨ ਵਿਚਲੇ ਕਿਸੇ ਸਭਾਏ ॥ ੩੫ ॥

ਵਿਚ ਲਹੌਰੇ ਤਾਰ ਨੇ, ਜਦ ਖਬਰ ਪੁਜਾਈ ।
ਨੌਕਰਸ਼ਾਹੀ ਵਾਸਤੇ, ਹੈ ਮੌਜ ਬਣਾਈ ।
ਲੜ ਲੜ ਲੋਕੀਂ ਮਰਨਗੇ, ਇਹ ਲਵੇ ਫਸਾਈ ।
ਦਸ ਬਜੇ ਤੋਂ ਪੁੱਜੀਆਂ, ਖਬਰਾਂ ਸਮਦਾਈ ।

ਫੁਰਤੀ ਨੌਕਰਸ਼ਾਹੀ ਨੇ, ਤਦ ਬਹੁਤ ਦਿਖਾਈ ।
ਪੰਜ ਬਜੇ ਨੂੰ ਓਸਨੇ, ਲੈ ਫੌਜ ਚੜ੍ਹਾਈ ।
ਨਾਲ ਕਮਿਸ਼ਨਰ ਚੱਲਿਆ, ਜੋ ਕਿੰਗ ਸਦਾਈ ।
ਚਿੱਠੀ ਦੇ ਕੇ ਥਾਪੀਆਂ, ਜਿਨ ਪਿਠ ਫੁਕਾਈ ।
ਹਰਿ ਮਤਾਬ ਸਰਦਾਰ ਵੀ, ਸਿੰਘ ਚਾਰ ਮਿਲਾਈ ।
ਗਏ ਸਪੈਸ਼ਲ ਰੇਲ 'ਤੇ, ਆ ਜਗ੍ਹਾ ਤਕਾਈ ।
ਜਿਥੇ ਲੋਥਾਂ ਰਹੀ ਸੜਾਈ ॥ ੩੬ ॥

ਅੱਠ ਬਜੇ ਆ ਰਾਤ ਨੂੰ, ਫੌਜਾਂ ਉਤਰਾਈਆਂ ।
ਦੂਰ ਦੂਰ ਗੁਰ ਥਾਨ ਤੋਂ, ਪਹਿਰੇ 'ਤੇ ਲਾਈਆਂ ।
ਗੱਲਾਂ ਸਾਰੇ ਫੌਜੀਆਂ, ਏਹੋ ਸਮਝਾਈਆਂ ।
ਰੋਕੋ ਸਾਰੇ ਸੰਗਤਾਂ, ਜੋ ਏਧਰ ਆਈਆਂ ।
ਟਿਕਟਾਂ ਸਾਰੀ ਰੇਲ 'ਤੇ, ਸਨ ਤੁਰਤ ਰੁਕਾਈਆਂ ।
ਨਨਕਾਣੇ ਦੀ ਟਿਕਟ ਨਾ ਕੋ ਮਿਲੇ ਕਦਾਈਆਂ ।
ਜਿਥੇ ਜਿਥੇ ਸੰਗਤਾਂ, ਖਬਰਾਂ ਸੁਣ ਪਾਈਆਂ ।
ਰਾਤੋ ਰਾਤੀ ਉਠਕੇ, ਸੱਭ ਪੈਦਲ ਪਾਈਆਂ ।
ਲੰਮੇ ਪੈਂਡੇ ਝਾਗ ਕੇ, ਆ ਤੋੜ ਪੁਜਾਈਆਂ ।
ਗੁਰੂ ਦੁਵਾਰੇ ਚੌਕੀਆਂ, ਸਰਕਾਰ ਬਠਾਈਆਂ ।
ਅਗੋਂ ਫੌਜੀਆਂ ਨੇ ਅਟਕਾਈਆਂ ॥ ੩੭ ॥

ਵੇਖੋ ਨੌਕਰਸ਼ਾਹੀ ਦੀ, ਏਹ ਕੈਸੀ ਨੀਤੀ ।
ਜਦੋਂ ਨਰੈਣੂ ਕਰ ਰਿਹਾ, ਸੱਭ ਕੁਝ ਨਿਰਭੀਤੀ ।
ਕਰੀ ਨ ਉਸ ਨੂੰ ਕਿਸ ਨੇ, ਕੋ ਪੁੱਛ ਪ੍ਰਤੀਤੀ ।
ਦੋ ਸੌ ਸਿੰਘਾਂ ਮਾਰ ਕੇ, ਕਰ ਰਿਹਾ ਅਨੀਤੀ ।
ਭੰਗ ਘੋਟ ਕੇ ਤਦੋਂ ਸੀ, ਕੀ ਏਨ੍ਹਾਂ ਪੀਤੀ ।
ਹੁਣ ਕਿਉਂ ਸਿੱਖਾਂ ਵਾਸਤੇ, ਹੈ ਸਖ਼ਤੀ ਕੀਤੀ ।
ਕਿਹੜੇ ਪਾਸੇ ਏਸਦੀ, ਹੈ ਬੂੱਥੀ ਸੀਤੀ ।
ਸਿੱਖ ਜਾਣਦੇ ਜਿਨ੍ਹਾਂ ਦੇ, ਸਿਰ ਤੇ ਹੈ ਬੀਤੀ ।
ਸੰਗਤ ਰੁਕੇ ਨ ਕਿਸੇ ਤੋਂ, ਆਵੇ ਕਰ ਪ੍ਰੀਤੀ ।
ਹੰਝੂ ਕੇਰਨ ਪ੍ਰੇਮ ਦੇ, ਧਰ ਹਿਰਦੇ ਹੀਤੀ ।
ਗੁਰ ਸਿੱਖਾਂ ਦੀ ਏਹੋ ਰੀਤੀ ॥ ੩੮ ॥

ਦੁਸ਼ਟ ਨਰੈਣੂ ਪਾਤ ਕੀ, ਕਰਕੇ ਏਹ ਕਾਰਾ ।
ਸਰਬ ਨਸਾਏ ਆਪਣੇ, ਜੋ ਮਿਤਰ ਯਾਰਾ ।
ਥੋੜ੍ਹੇ ਜੈਸੇ ਰੱਖ ਕੇ, ਮਲ ਬਹੇ ਚੁਬਾਰਾ ।
ਕਿੰਗ ਸਾਹਿਬ ਨੇ ਆਂਵਦੇ, ਏਹ ਹੁਕਮ ਉਚਾਰਾ ।
ਰੋਕਣ ਮਹਿਲ ਮਹੰਤ ਦਾ, ਜਾ ਪਹਿਰੇਦਾਰਾ ।
ਓਸ ਵੇਲੇ ਕਰ ਲਿਆ, ਉਸਨੂੰ ਗਿਰਫਤਾਰਾ ।
ਪਕੜੇ ਕਈ ਪਠਾਨ ਵੀ, ਕਰ ਕੈਦ ਬਿਠਾਰਾ ।
ਝੱਟ ਪੱਟ ਹੀ ਜੇਹਲ ਨੂੰ, ਕੀਤੇ ਅਸਵਾਰਾ ।
ਹੁਣ ਨਨਕਾਣੇ ਵਿੱਚ ਜੋ, ਵਰਤੇ ਵਰਤਾਰਾ ।
ਦੱਸਾਂ ਅਗੇ ਪੰਥ ਦੇ, ਕਰ ਲਏ ਵਿਚਾਰਾ ।
ਭੇਦ ਪਛਾਨਣ ਅਗਲਾ ਸਾਰਾ ॥ ੩੯ ॥

ਕਬਜ਼ਾ ਗੁਰੂ ਸਥਾਨ ਦਾ, ਸਰਕਾਰ ਕਰਾਈ ।
ਚੌਕੀ ਪਹਿਰੇ ਆਪਣੇ, ਸੋ ਰਹੀ ਲਗਾਈ ।
ਇਸ ਵਿੱਚ ਹਾਨੀ ਪੰਥ ਦੀ, ਬਹੁਤੀ ਦਰਸਾਈ ।
ਸਿੱਖ ਸਹਾਰਨ ਕਿਸ ਤਰ੍ਹਾਂ, ਐਡੀ ਅਨਿਆਈ ।
ਝੱਬਰ ਸਿੰਘ ਕਰਤਾਰ ਵੀ, ਲੈ ਜਥਾ ਸਬਾਈ ।
ਅੱਠ ਸੌ ਸਿੰਘ ਸਜਾਵੰਦਾ, ਆ ਫਤਿਹ ਗਜਾਈ ।
ਫੌਜਾਂ ਭਾਵੇਂ ਰੋਕਿਆ, ਨਹੀਂ ਰੁਕੇ ਤਦਾਈ ।
ਗੁਰੂ ਦੁਵਾਰਾ ਮੰਗਦੇ, ਕਹਿ ਰਹੇ ਸੁਣਾਈ ।
ਕਿੰਗ ਨ ਲੋੜੇ ਛੱਡਣਾ, ਜਿਨ ਲੱਤ ਅੜਾਈ ।
ਕਿਆ ਨਰੈਣੂ ਦੁਸ਼ਟ ਨੇ, ਹੈ ਸਹਿਰ ਚਲਾਈ ।
ਪ੍ਰਗਟ ਗੱਲ, ਨ ਛਿਪੇ ਛਪਾਈ ॥ ੪੦ ॥

ਝੱਬਰ ਸਿੰਘ ਕਰਤਾਰ ਜੀ, ਬੋਲੇ ਗਰਜਾਏ ।
ਕਈ ਹਜ਼ਾਰਾਂ ਆਨਕੇ, ਸਨ ਸਿੰਘ ਜੁੜਾਏ ।
ਕਬਜ਼ਾ ਗੁਰੂ ਦੁਵਾਰ ਦਾ, ਸਿੱਖਾਂ ਮਿਲ ਜਾਏ ।
ਕਿਥੇ ਨੌਕਰਸ਼ਾਹੀ ਦੀ, ਹੈ ਨਜ਼ਰ ਲਗਾਏ ।
ਗੁਰ ਦੁਵਾਰਾ ਸਾਂਭਣਾਂ, ਸਿੱਖਾਂ ਬਲਿ ਲਾਏ ।
ਪਿੱਛੋਂ ਨੌਕਰਸ਼ਾਹੀ ਬੀ, ਬੈਠੀ ਪਛਤਾਏ ।
ਕਾਰੀ ਹਰਿ ਕਰਤਾਰ ਦਾ, ਹੋ ਗੁੱਸਾ ਜਾਏ ।

ਅਕਲ ਟਿਕਾਣੇ ਆ ਗਈ, ਨਹੀਂ ਉਜ਼ਰ ਕਰਾਏ ।
ਕਬਜ਼ਾ ਦੇਵਨ ਵਾਸਤੇ, ਹੁਣ ਕਿੰਗ ਅਲਾਏ ।
ਹੁਕਮ ਹੋ ਗਿਆ ਫੌਜੀਆਂ, ਗੁਰ ਦੁਵਾਰ ਛੁਡਾਏ ।
ਕਬਜ਼ਾ ਦਿੱਤੇ ਦੇਰ ਨ ਲਾਏ ॥ ੪੧ ॥

ਰਚੀ ਕਮੇਟੀ ਤੁਰਤ ਹੀ, ਰਲਕੇ ਸਰਦਾਰਾਂ ।
ਕਬਜ਼ਾ ਲੈ ਗੁਰਧਾਮ ਦਾ, ਸੱਭ ਕਰਨ ਵਿਚਾਰਾਂ ।
ਖੜੇ ਅਕਾਲੀ ਹੋ ਗਏ, ਤਿਨ ਸਾਂਭੀ ਕਾਰਾਂ ।
ਕਈ ਗ੍ਰੰਥੀ ਲਾਂਗਰੀ, ਕੋ ਸੇਵਾਦਾਰਾਂ ।
ਆਏ ਲੀਡਰ ਦੇਸ ਦੇ, ਹਿਤ ਕਰਨ ਦਿਦਾਰਾਂ ।
ਗਾਂਧੀ ਪੁਜੇ ਮਹਾਂਤਮਾਂ, ਲੈ ਮਿਤਰ ਯਾਰਾਂ ।
ਅਲੀ ਬਹਾਦਰ ਆਂਵਦੇ, ਸੱਭ ਘੱਤੀ ਲਾਰਾਂ ।
ਹਿੰਦੂ ਮੁਸਲਮਾਨ ਜੋ, ਆਏ ਇਕ ਵਾਰਾਂ ।
ਦਿਤੇ ਲੈਕਚਰ ਸਾਰਿਆਂ, ਕਰ ਸੋਚ ਵਿਚਾਰਾਂ ।
ਮੇਲ ਮੁਹੱਬਤ ਵਾਸਤੇ, ਬੱਧੇ ਇਤਬਾਰਾਂ ।
ਜਾਨਣਹਾਰ ਸਾਰੀਆਂ ਸਾਰਾਂ ॥ ੪੨ ॥

ਆਪ ਗਵਰਨਰ ਆਂਵਦਾ, ਦਿਨ ਦੂਜੇ ਭਾਈ ।
ਨਾਲੇ ਮੈਂਬਰ ਕੌਂਸਲੀ, ਆ ਜਗ੍ਹਾ ਤਕਾਈ ।
ਕੁੰਡ ਲਹੂ ਦੇ ਵੇਖਕੇ, ਸੱਭ ਰਹੇ ਕੰਬਾਈ ।
ਮੂੰਹ ਵਿੱਚ ਉਂਗਲਾਂ ਟੁਕਦੇ, ਹਾਹਾ ਰਹਿ ਗਾਈ ।
ਵਧਿਆ ਜੋਸ਼ ਨਿਹਾਰ ਕੇ, ਮੂੰਹ ਆਪ ਸੁਣਾਈ ।
"ਗੌਰਮਿੰਟ ਏਹ ਤੁਸਾਂ ਦਾ, ਇਨਸਾਫ਼ ਕਰਾਈ ।"
ਸਿੱਖਾਂ ਜਾਤਾਂ ਅੰਦਰੋਂ, ਏਹੋ ਰਿਹਾ ਕਢਾਈ ।
ਪਰ ਸਭੇ ਮੂੰਹ ਰੱਖਣੀਆਂ, ਸਨ ਗੱਲਾਂ ਸਾਈ ।
ਦਿਲ ਤੋਂ ਕਾਹਨੂੰ ਲੋੜਦੇ, ਸਿੱਖਾਂ ਵਡਿਆਈ ।
ਬਾਹਰੋਂ ਜ਼ਰਾ ਪਲੋਸ ਕੇ, ਸੱਬ ਧੀਰ ਧਰਾਈ ।
ਰਾਜਨੀਤ ਕੈਸੀ ਵਰਤਾਈ ॥ ੪੩ ॥

ਮਾਨਸਰੋਵਰ ਜਗ੍ਹਾ ਸੀ, ਹੰਸਾਂ ਹਿਤ ਜਾਨੀ ।
ਕਾਗ ਬਗੁਲਿਆਂ ਮੱਲਿਆ, ਹੋ ਗਏ ਅਭਿਮਾਨੀ ।
ਸਾਰ ਕੀ ਜਾਨਣ ਮੋਤੀਆਂ, ਜਿਨ ਡੱਡਾਂ ਖਾਨੀ ।

ਕੁੱਤਾ ਬਹੇ ਕੀ ਤਖ਼ਤ 'ਤੇ, ਘਿਉ ਬਾਂਦਰ ਹਾਨੀ ।
ਗਦੋਂ ਚੰਦਨ ਲੇਪ ਕੀ, ਤਿਸ ਖੇਹ ਸੁਖਾਨੀ ।
ਕੁੱਤਾ ਗੰਗ ਸਨਾਨ ਤੇ, ਨਹਿਰ ਉਤਮ ਮਾਨੀ ।
ਕਾਗ ਅਟਾਰੀ ਬੈਠਕੇ, ਕੀ ਹੰਸ ਸਮਾਨੀ ।
ਜਿਉਂ ਧਰਕੋਨੇ ਧੇਕਦੇ, ਕਿਮ ਦਾਖ ਸਦਾਨੀ ।
ਲੱਸੀ ਰੀਸਾਂ ਦੁਧ ਦੀ, ਕੀ ਕਰੈ ਨਿਸਾਨੀ ।
ਨਹੀਂ ਮੁਲੰਮਾਂ ਪੁੱਜਦਾ, ਸੋਨੇ ਦੇ ਸਾਨੀ ।
ਤਿਵੇਂ ਨਰੈਣੂੰ ਦੁਸ਼ਟ ਕਹਾਨੀ ।। ੪੪ ।।

ਜਿਉਂ ਹੰਸਾਂ ਦੀ ਬੈਠਕੇ, ਆ ਕਾਗ ਬਿਠਾਏ ।
ਮੈਲਾ ਕਰ ਕੇ ਓਸਨੂੰ, ਦੁਰਗੰਧ ਖਿੰਡਾਏ ।
ਤਿਵੈਂ ਨਰੈਣੂ ਦੁਸ਼ਟ ਦੇ ਸੀ ਕਰਮ ਕਮਾਏ ।
ਕਰ ਅਪਵਿਤ੍ਰ ਥਾਨ ਨੂੰ, ਕਾਲੰਕ ਲਵਾਏ ।
ਨਾਲ ਸ਼ਹੀਦਾਂ ਲਹੂ ਦੇ, ਹੁਣ ਸਾਫ਼ ਕਰਾਏ ।
ਕਾਗ ਕੱਢੇ ਦੁਰਕਾਰ ਕੇ, ਆ ਹੰਸ ਟਿਕਾਏ ।
ਫੇਰ ਨਮੂਨੇ ਸੁਰਗ ਦੇ, ਪਰਗਟ ਦਰਸਾਏ ।
ਵੇਖਣ ਵਾਲੇ ਆਪ ਹੀ, ਰਹਿ ਕੀਮਤ ਪਾਏ ।
ਕਥਾ ਕੀਰਤਨ ਹੋਂਵਦੇ, ਉਪਦੇਸ਼ ਸਬਾਏ ।
ਧੰਨ ਗੁਰੂ ਦਾ ਖ਼ਾਲਸਾ, ਉਪਕਾਰ ਲਖਾਏ ।
ਕਰੇ ਸੁਧਾਰ, ਨ ਜਾਨ ਰਖਾਏ ।। ੪੫ ।।

ੴ ਸਤਿਗੁਰ ਪ੍ਰਸਾਦਿ

ਅਧਿਆਇ - ੧੯

# ਇਨਸਾਫ਼ ਦੀ ਵੰਨਗੀ

ਦੋਹਰਾ : ਆਪ ਗਵਰਨਰ ਆਖਿਆ ਹੋਵੇਗਾ ਇਨਸਾਫ਼ ।
ਸੋਈ ਦੱਸਾਂ ਵੰਨਗੀ ਖੋਲ੍ਹ ਖੋਲ੍ਹ ਕੇ ਸਾਫ਼ ।

ਪਉੜੀ : ਪਿਛੇ ਜੋ ਕੁਝ ਬੀਤਿਆ, ਸੱਭ ਰਹੇ ਤਕਾਈ ।
ਅਗੇ ਹੁਣ ਇਨਸਾਫ਼ ਦੀ, ਹੈ ਵਾਰੀ ਆਈ ।
ਦਿੱਸੇ ਕੀ ਕੁੱਝ ਹੋਂਵਦਾ, ਕੀ ਰੰਗ ਲਿਆਈ ।
ਆਪ ਗੁਵਰਨਰ ਸਾਹਿਬ ਨੇ, ਸੀ ਬਾਣੀ ਗਾਈ ।
ਏਸ ਉਤੇ ਹੁਣ ਸਾਰਿਆਂ, ਹੈ ਅੱਖ ਲਗਾਈ ।
ਖੇਲ ਜੋ ਇੰਦਰਜਾਲ ਦੀ, ਵਰਤੇ ਅਧਿਕਾਈ ।
ਛੁਟੇ ਚੋਰ ਤੇ ਸਾਧ ਜੋ, ਕੁੱਝ ਜਾਨ ਬੁਝਾਈ ।
ਇਕ ਪੰਜਾਬੀ ਗੱਲ ਹੈ, ਏਥੇ ਫੁਰ ਆਈ ।
ਚੋਰ ਉਚੱਕੇ ਚੌਧਰੀ, ਗੁੰਡੀ ਰੰਨ ਭਾਈ ।
ਫਿਰਸੀ ਇਸ ਇਨਸਾਫ਼ ਤੋਂ, ਪਰਧਾਨ ਕਹਾਈ ।
ਕਰੇ ਫੈਸਲਾ ਆਪ ਲੁਕਾਈ ।। ੨ ।।

ਜੁਮੇਂਵਾਰੀ ਜਿਨ੍ਹਾਂ ਦੀ, ਦੋ ਅਫ਼ਸਰ ਭਾਰੇ ।
ਇਕ ਬਦਲਿਆ ਤੁਰਤ ਹੀ, ਕੈਸੇ ਵਰਤਾਰੇ ।
ਦੂਜਾ ਛੁੱਟੀ ਲੈ ਗਿਆ, ਵਲੈਤ ਪਧਾਰੇ ।
ਲੋੜ ਵਿੱਚ ਪੜਤਾਲ ਸੀ, ਓਹ ਕਰੇ ਕਨਾਰੇ ।
ਏਹੋ ਨੌਕਰਸ਼ਾਹੀ ਦੇ, ਹੁਣ ਉਲਟੇ ਕਾਰੇ ।
ਜਿਹੜੇ ਏਥੇ ਰੱਜਕੇ, ਕਰ ਰਹੇ ਵਿਗਾਰੇ ।
ਝੱਟ ਓਸ ਨੂੰ ਬਦਲਦੀ, ਵੱਡੀ ਹੁਸ਼ਿਆਰੇ ।
ਘੱਟੇ ਕੌਡੀ ਰਲੇਗੀ, ਤਫ਼ਤੀਸ਼ ਮਝਾਰੇ ।
ਚੜ੍ਹੇ ਚੰਦ ਜੋ ਦਿਸਦਾ, ਹੈ ਮੁੱਢ ਨਿਹਾਰੇ "।
ਖ਼ੂਨੀ ਸਾਰੇ ਛੁੱਟਣੇ, ਫਿਟਨੇ ਮੁਖਤਾਰੇ ।
ਵੇਖਨਗੇ ਸੱਭ ਲੋਕ ਨਜ਼ਾਰੇ ।। ੩ ।।

ਪੁਲਸ ਲਾਈ ਪੜਤਾਲ ਨੂੰ, ਜੋ ਕੰਮ ਚਲਾਏ ।
ਜੋ ਸੀ ਮਿਤ ਮਹੰਤ ਦੇ, ਸੋ ਅਫਸਰ ਲਾਏ ।
ਪਤਾ ਨਹੀਂ ਕੀ ਉਨ੍ਹਾਂ ਨੇ, ਸਨ ਮਤੇ ਪਕਾਏ ।
ਸਿੰਘਾਂ ਪਹਿਲਾਂ ਆ ਜੋ, ਖੂਨੀ ਪਕੜਾਏ ।
ਕਰੇ ਹਵਾਲੇ ਪੁਲਿਸ ਦੇ, ਤਿਨ ਸਭੇ ਛੁਡਾਏ ।
ਜ਼ਖਮੀ ਕਈ ਮਹੰਤ ਦੇ, ਸਾਧੂ ਲਿਖਵਾਏ ।
ਪਰ ਸੋ ਹਾਜ਼ਰ ਹੋਏ ਨਾ, ਫਰਜ਼ੀ ਦਿਖਲਾਏ ।
ਜਾਣ ਬੁੱਝਕੇ ਪੁਲਿਸ ਨੇ, ਹਥ ਢਿੱਲੇ ਪਾਏ ।
ਬੂਟਾ ਸਿੰਘ ਸਰਦਾਰ ਤਾਂ, ਸ਼ਕੈਤ ਕਰਾਏ ।
ਡਾਕੂ ਨਸੇ ਜਾਂਵਦੇ, ਨਹੀਂ ਪੁਲਿਸ ਰੁਕਾਏ ।
ਅਗੋਂ ਅਫਸਰ ਏਹ ਸੁਣਾਏ ॥ ੪ ॥

"ਅਜੇ ਨ ਆਈ ਉਪਰੋਂ, ਸਾਨੂੰ ਮਨਜ਼ੂਰੀ ।"
ਕੈਸੀ ਆਪ ਸੁਣਾਂਵਦੇ, ਕਰ ਹੁਜਤ ਪੂਰੀ ।
ਡਾਕੂ, ਖੂਨੀ ਫੜਨ ਨੂੰ, ਨਹੀਂ ਹੁਕਮ ਹਜ਼ੂਰੀ ।
ਏਹ ਨਹੀਂ ਹਾਕਮ ਜਾਣਦੇ, ਕੁੱਝ ਕੰਮ ਜ਼ਰੂਰੀ ।
ਖੂਨੀ ਮੌਜਾਂ ਕਰ ਰਹੇ, ਕੁੱਟ ਖਾਂਦੇ ਚੂਰੀ ।
ਹੁਕਮ ਨ ਹੁੰਦੇ ਫੜਨ ਦੇ, ਕੈਸੀ ਮਗਰੂਰੀ ।
ਹਰਿ ਮਤਾਬ ਸਰਦਾਰ ਜੋ, ਗੁਰਸੇਵਕ ਪੂਰੀ ।
ਨਾਲ ਲਗਾਇਆ ਪੁਲਿਸ ਦੇ, ਰਹਿ ਗੱਲ ਨ ਊਰੀ ।
ਚਾਲਾ ਵੇਖੇ ਪੁਲਿਸ ਦਾ, ਛੱਡ ਕਾਰ ਅਧੂਰੀ ।
ਸੋਚ ਕਰੀ ਸਰਦਾਰ ਨੇ, ਸਾਰੀ ਹੀ ਤੂਰੀ ।
ਕਹੇ ਅਫਸਰਾਂ ਹੋ ਮਜਬੂਰੀ ॥ ੫ ॥

ਅਫਸਰ ਇਕ ਅੰਗਰੇਜ਼ ਨੂੰ, ਆਖੇ ਸਰਦਾਰਾ ।
"ਪਤਾ ਨ ਸਾਜ਼ਸ਼ ਕੱਢਦੇ, ਕਿਉਂ ਹੋ ਤੁਮ ਸਾਰਾ ।"
ਅੱਗੋਂ ਉਸ ਅੰਗ੍ਰੇਜ਼ ਨੇ, ਕੀਤਾ ਇਨਕਾਰਾ ।
"ਹੁਕਮ ਨ ਸਾਨੂੰ ਏਸਦਾ, ਕਰਦੀ ਸਰਕਾਰਾ ।"
ਗੁੱਸੇ ਹੋ ਸਰਦਾਰ ਨੇ, ਫੜ ਲਿਆ ਕਨਾਰਾ ।
ਭੇਤ ਜਾਣਿਆਂ ਓਸਨੇ, ਜੋ ਇਸ ਵਿਚਕਾਰਾ ।
ਸਿੱਖਾਂ ਦਾਹਵਾ ਛੱਡਿਆ, ਇਹ ਕਿਹਾ ਪੁਕਾਰਾ ।

"ਅਸੀਂ ਨ ਬਦਲਾ ਚਾਹੁੰਦੇ ਕਿਸ ਹੀ ਪ੍ਰਕਾਰਾ ।
"ਨੌਕਰਸ਼ਾਹੀ ਆਪ ਹੀ, ਏਵੇਂ ਹੱਥ ਡਾਰਾ ।
"ਲੱਗੀ ਪੜਦਾ ਪਾਵਨੇ, ਕਰ ਢੰਗ ਅਪਾਰਾ ।"
"ਇੰਦ੍ਰਜਾਲ ਹੁਣ ਵਰਤੇ ਭਾਰਾ ॥ ੬ ॥

ਖੂਨੀ, ਡਾਕੂ ਛੱਡਕੇ, ਕੀ ਕਰਮ ਕਮਾਂਦੇ ।
ਸਿੱਖਾਂ ਨੂੰ ਹੱਥ ਪਾਂਵਦੇ, ਫੜਦੇ ਰਾਹ ਜਾਂਦੇ ।
ਪੁੱਛਣ ਵਾਲਾ ਕੋਈ ਨਾ, ਕਰ ਕੈਦ ਬਝਾਂਦੇ ।
ਉਲਟੇ ਸਿੱਖਾਂ ਸੀਸ 'ਤੇ, ਸੱਭ ਖੂਨ ਲਗਾਂਦੇ ।
ਸਿੱਖਾਂ ਨੂੰ ਹੁਣ ਭੰਡਦੇ, ਬਦਨਾਮ ਕਰਾਂਦੇ ।
ਕਈ ਐਲਾਨਾਂ ਕੱਢਕੇ, ਏਹ ਗੱਲ ਜਤਾਂਦੇ ।
ਸਿੱਖ ਇਲਾਕਾ ਲੁੱਟਦੇ, ਲੋਕਾਂ ਧਮਕਾਂਦੇ ।
ਡਰਦੇ ਲੋਕੀਂ ਛੱਡਦੇ, ਘਰ ਨੱਸੇ ਜਾਂਦੇ ।
ਫੌਜਾਂ ਫੇਰ ਪਠਾਇ ਕੇ, ਰਾਖੀ ਜਤਲਾਂਦੇ ।
ਰਲਕੇ ਫੌਜੀ ਪੁਲਸੀਏ, ਲੋਕਾਂ ਸਿਖਲਾਂਦੇ ।
ਮਾਰ ਕੁੱਟ ਕੇ ਏਹ ਅਖਵਾਂਦੇ ॥ ੭ ॥

ਆਖੋ "ਸਿੱਖਾਂ ਅਸਾਂ ਨੂੰ, ਹੈ ਬਹੁਤ ਸਤਾਇਆ ।
"ਘਰ ਤੇ ਬੂਹਾ ਲੁਟਿਆ, ਨਹਿ ਤਰਸ ਕਮਾਇਆ ।"
ਉਤਮ ਸਿੰਘ ਸ੍ਰਦਾਰ ਨੂੰ, ਫੜ ਬੰਨ ਰਖਾਇਆ ।
ਡਾਕਾ ਉਸ ਤੇ ਥਾਪਿਆ, ਡਾਕੂ ਬਤਲਾਇਆ ।
ਪਿਛੋਂ ਜੋ ਪੜਤਾਲ ਤੋਂ, ਹੋ ਬਰੀ ਸਿਧਾਇਆ ।
ਸੱਟ ਲਗੇ ਜੇ ਕਿਸੇ ਨੂੰ, ਝੱਟ ਪਾਸ ਬੁਲਾਇਆ ।
ਤੈਨੂੰ ਸਿੱਖਾਂ ਮਾਰਿਆ, ਕਹੁ ਸੱਚ ਬਤਾਇਆ ।
ਝੂਠ ਨ ਕੋਈ ਬੋਲਦੇ, ਸਿਰ ਰੱਬ ਤਕਾਯਾ ।
ਸਿੱਖਾਂ ਕੁਝ ਨਹੀਂ ਆਖਿਆ, ਕੀ ਕਹੇਂ ਸੁਨਾਇਆ ।
ਕਈ ਜੁ ਪਾਪੀ ਦੋਗਲੇ, ਓਨ੍ਹਾਂ ਭਰਮਾਇਆ ।
ਸਿੱਖਾਂ ਸਿਰ ਤੂਫਾਨ ਬਨਾਇਆ ॥ ੮ ॥

ਲਾਂਭੇ ਖੂਨੀ ਰਹਿ ਗਏ, ਸਿੱਖ ਅੱਗੇ ਆਏ ।
ਸਖ਼ਤੀ ਟੁੱਟੀ ਇਹਨਾਂ 'ਤੇ, ਏਹ ਕੰਮ ਕੁਦਾਇ ।
ਝੂਠੇ ਕਈ ਮੁਕੱਦਮੇਂ, ਸਿਰ ਸਿੱਖਾਂ ਲਾਏ ।

ਪਰ ਸ਼ਾਬਾਸ਼ੇ ਖ਼ਾਲਸਾ, ਨਹੀਂ ਰਤਾ ਭੁਲਾਏ ।
ਕਰਨ ਟਾਕਰਾ ਸਬਰ ਤੇ, ਜੋ ਗੁਰ ਨੂੰ ਭਾਏ ।
ਜੋਸ਼ ਨਾ ਸਿੱਖਾਂ ਮਰੇਗਾ, ਦਿਨ ਦਿਨ ਅਧਿਕਾਏ ।
ਵਿਚ ਨਨਕਾਣੇ ਔਣ ਨੂੰ, ਵਾਹੀਰ ਲਗਾਏ ।
ਬਾਣੀ ਗੁਰ ਦੀ ਗਾਂਵਦੇ, ਜੈਕਾਰੇ ਵਾਏ ।
ਡਰ ਨ ਮਾਸਾ ਰੱਖਦੇ, ਗੱਜਣ ਹਰਖਾਏ ।
ਭਾਵੇਂ ਪੁਲਿਸੀ ਇਹਨਾਂ ਨੂੰ, ਕਿਤਨਾ ਦਬਕਾਏ ।
ਚਿੱਤ ਗੁਰੂ ਦੇ ਚਰਨ ਸਮਾਏ ॥ ੯ ॥

ਨੌਕਰਸ਼ਾਹੀ ਕੱਢਿਆ, ਇਕ ਹੋਰ ਐਲਾਨਾ ।
ਧੋਖਾ ਦੇ ਕੇ ਚਾਂਹੁਦੀ, ਲੋਕਾਂ ਭੜਕਾਨਾਂ ।
ਸਿੱਖ ਫਸਾਦ ਕਰਾਂਵਦੇ, ਗਿਰਦੇ ਨਨਕਾਣਾਂ ।
ਢਾਹ ਕੇ ਮੰਦਰ ਮਸਜਦਾਂ, ਕਰ ਰਹੇ ਵਿਰਾਨਾਂ ।
ਹਿੰਦੂ ਮੋਮਨ ਸੁਣਦਿਆਂ, ਹੋ ਗਏ ਹਿਰਾਨਾਂ ।
ਆਖਣ "ਏਹ ਕੀ ਖ਼ਾਲਸੇ, ਹੈ ਕਹਿਰ ਕਮਾਨਾਂ ।
"ਕੌਮਾਂ ਦੇ ਵਿੱਚ ਫੁੱਟ ਦਾ, ਕਿਉਂ ਬੀਜ ਬਿਜਾਨਾਂ ।"
ਵਿਚ ਅਖ਼ਬਾਰਾਂ ਨਿਕਲੇ, ਕੁੱਝ ਲੇਖ ਨਿਸ਼ਾਨਾਂ ।
ਤਦ ਸਿੱਖਾਂ ਨੇ ਸੋਚਿਆ, ਜਦ ਲਾਇ ਧਿਆਨਾਂ ।
ਨੌਕਰਸ਼ਾਹੀ ਅਸਾਂ ਦੇ, ਸਿਰ.ਝੂਠ ਲਗਾਨਾਂ ।
ਝੂਠ ਸੱਚ ਲੱਗੇ ਪਰਖਾਨਾਂ ॥ ੧੦ ॥

ਏਹ ਗੱਲ ਸਿੱਖਾਂ ਵੇਖਕੇ, ਨਹੀਂ ਕਰਿਆ ਸਹਾਰਾ ।
ਨੌਕਰਸ਼ਾਹੀ ਮਿਟਾਂਵਦੀ, ਸਿੱਖਾਂ ਇਤਬਾਰਾ ।
ਹਿੰਦੂ ਮੁਸਲਮਾਨ ਨੂੰ, ਰਹੀ ਚੁੱਕ ਅਪਾਰਾ ।
ਪਾਟਕ ਲੋੜੇ ਪਾਵਣਾਂ, ਵਿੱਚ ਕੌਮਾਂ ਭਾਰਾ ।
ਪਹਿਲੇ ਦਿਨ ਤੋਂ ਏਸ ਦਾ, ਏਹੋ ਵਰਤਾਰਾ ।
ਪਾੜ ਪਾੜ ਕੇ ਹਿੰਦੀਆਂ, ਕਰ ਮੌਜ ਬਹਾਰਾ ।
ਸਾਨੂੰ ਬੁੱਧੂ ਜਾਣਦੀ, ਆਪੋ ਹੁਸ਼ਿਆਰਾ ।
ਕਲੀ ਖੋਲੀਏ ਏਸ ਦੀ, ਰਹੀ ਝੂਠ ਪੁਕਾਰਾ ।
ਰਲਕੇ ਸਿੱਖਾਂ ਕੌਂਸਲੀ, ਮੈਂਬਰ ਸਰਦਾਰਾ ।
ਦੋ ਤਿੰਨ ਲਗੇ ਕੱਢਣੇ, ਐਲਾਨ ਕਰਾਰਾ ।
ਹਿੰਦੂ ਮੁਸਲਮਾਨ ਵੰਗਾਰਾ ॥ ੧੧ ॥

"ਮੰਦਰ ਮਸਜਦ ਢਾਨ ਦੀ, ਜੋ ਗੱਲ ਉਠਾਈ ।
"ਸੱਚ ਨ ਅੰਦਰ ਏਸ ਦੇ, ਸੱਭ ਝੂਠ ਜਤਾਈ ।
"ਨੌਕਰਸ਼ਾਹੀ ਸਿੱਖਾਂ ਨੂੰ, ਹੈ ਤੋਹਮਤ ਲਾਈ ।
"ਹਿੰਦੂ ਮੁਸਲਮਾਨ ਜੋ, ਹਨ ਲੀਡਰ ਭਾਈ ।
"ਜਾ ਨਨਕਾਣੇ ਵੇਖਲੌ, ਸੰਸਾ ਮਿਟ ਜਾਈ ।
ਲੀਡਰ ਕਈ ਆਂਵਦੇ, ਨਹਿੰ ਦੇਰ ਲਗਾਈ ।
ਗੱਲਾਂ ਸਭੇ ਝੂਠੀਆਂ, ਕਹਿ ਰਹੇ ਬਣਾਈ ।
ਨੌਕਰਸ਼ਾਹੀ ਦੇਸ ਨੂੰ, ਏਵੇਂ ਭੜਕਾਈ ।
ਵਿਚ ਅਖ਼ਬਾਰਾਂ ਸਾਰਿਆਂ, ਸੱਭ ਖੋਲ੍ਹ ਲਿਖਾਈ ।
ਝੂਠ ਸੱਚ ਕਸਵੱਟੀ ਲਾਈ ॥ ੧੨ ॥

ਹੁਣ ਤੇ ਲੋਕਾਂ ਹੋ ਗਿਆ, ਏਹ ਪੱਕ ਯਕੀਨਾ ।
ਨੌਕਰਸ਼ਾਹੀ ਬੋਲਦੀ, ਹੈ ਸੱਚ ਰਤੀ ਨਾ ।
ਹੋਣਾ ਏਸ ਮੁਕੱਦਮੇਂ, ਹੈ ਨਿਆਇ ਕਦੀ ਨਾ ।
ਆਲੇ ਟੋਲੇ ਹੁੰਦਿਆਂ, ਕੁਝ ਸਮਾਂ ਬਤੀਨਾ ।
ਥੋੜ੍ਹੇ ਜੈਸੇ ਆਦਮੀ, ਕਰ ਲੈਣ ਅਧੀਨਾਂ ।
ਬਹੁਤੇ ਸੀ ਨਿਰਦੋਸ਼ ਹੀ, ਖੂਨੀ ਤਜ ਦੀਨਾਂ ।
ਫਿਰਦੇ ਖੁਲ੍ਹੇ ਹੋਇਕੇ, ਨਾਹੀਂ ਡਰ ਚੀਨਾਂ ।
ਬੈਠੇ ਤੌਰ ਮੁਕੱਦਮਾਂ, ਚਾਤਰ ਪੁਰਬੀਨਾ ।
ਪੈਣ ਲੱਗੀਆਂ ਪੇਸ਼ੀਆਂ, ਧਰ ਰੋਗ ਨਵੀਨਾਂ ।
ਹੇਰਾਫੇਰੀਆਂ ਹੁੰਦੀਆਂ, ਖੁੱਲ ਗਿਆ ਰੁਜ਼ੀਨਾਂ ।
ਪੈਸਾ ਜਿਤੇ ਹਾਰ ਕਮੀਨਾਂ ॥ ੧੩ ॥

ਯਾਦ ਪੰਜਾਬੀ ਆਂਵਦੀ, ਇਕ ਖੂਬ ਕਹਾਨੀ ।
ਰੱਜੀ ਪੁੱਜੀ ਆਪ ਹੀ, ਘਰ ਵਿੱਚ ਸੁਵਾਨੀ ।
ਆਪੇ ਜੀਵਨ ਬੱਚੜੇ ਆਸੀਸ ਵਖਾਨੀ ।
ਨੌਕਰਸ਼ਾਹੀ ਆਪ ਹੀ, ਸੱਭ ਕਰੇ ਕਮਾਨੀ ।
ਆਪੇ ਫੜਦੀ ਖੂਨੀਆਂ, ਆਪੇ ਛੁਡਵਾਨੀ ।
ਆਪੇ ਕਰੇ ਅਦਾਲਤਾਂ, ਹੋ ਬੜੀ ਸਿਆਣੀ ।
ਆਪੇ ਸ਼ਾਹਦ ਬਣਾਇ ਕੇ, ਗੱਲਾਂ ਅਖਵਾਨੀ ।
ਆਪੇ ਸਜ਼ਾ ਦਵਾਵਣੀ, ਜੋ ਦਫਾ ਲਗਾਨੀ ।
ਸੱਭਨੀਂ ਪਾਸੀ ਆਪ ਹੀ, ਬਣਦੀ ਚੁਧਰਾਨੀ ।

ਆਪ ਵਕੀਲ ਬਣਾ ਲਏ, ਕੁੱਝ ਹਿਕਮਤ ਜਾਣੀ ।
ਨੋਕ ਟੋਕ ਸੋਹਣੀ ਦਰਸਾਨੀ ।। ੧੪ ।।

ਸਿੱਖਾਂ ਖਹਿੜਾ ਛੱਡਿਆ, ਨਹੀਂ ਦਖ਼ਲ ਰਖਾਏ ।
ਜੀ ਆਵੇ ਸੋ ਕਰ ਰਹੀ, ਸਰਕਾਰ ਬਣਾਏ ।
ਥੋੜ੍ਹਾ ਚਿਰ ਲਮਕਾਇ ਕੇ, ਹੁਣ ਕੰਮ ਮੁਕਾਏ ।
ਫਾਂਸੀ ਚੜ੍ਹੇ ਮਹੰਤ ਇਹ, ਕੁੱਝ ਹੋਰ ਮਿਲਾਏ ।
ਹਰੀ ਨਾਥ ਨੇ ਦੱਸਿਆ, ਸੱਭ ਸੱਚ ਸੁਣਾਏ ।
ਸੋ ਬੀ ਫਾਂਸੀ ਚੜ੍ਹੇਗਾ, ਕਿਉਂ ਸੱਚ ਬਤਾਏ ।
ਕਈਆਂ ਕੈਦਾਂ ਲੰਮੀਆਂ, ਦੇ ਹੁਕਮ ਚੜ੍ਹਾਏ ।
ਆਪੇ ਫੇਰ ਅਪੀਲ ਦੇ, ਚੁੱਕ ਰਾਹ ਬਤਾਏ ।
ਛਾਨ ਬੀਨ ਕੀ ਏਸਦੀ, ਮੈਂ ਕਹਾਂ ਗਨਾਏ ।
ਸੁਣਕੇ ਫਾਂਸੀ ਫੈਸਲੇ, ਮਾਹੰਤ ਰੁਵਾਏ ।
ਮੱਛੀ ਰੇਤ ਜਿਵੇਂ ਤੜਫਾਏ ।। ੧੫ ।।

ਮਾਰਨ ਸੌਖਾ ਹੋਂਵਦਾ, ਮਰਨਾਂ ਦੁਖਦਾਈ ।
ਜੋ ਹਨ ਮਰਨਾਂ ਜਾਣਦੇ, ਪਾਵਨ ਵਡਿਆਈ ।
ਮਰਕੇ ਨੇਕੀ ਖੱਟਦੇ, ਮਾਰੇ ਬੁਰਿਆਈ ।
ਮਰਨਾ ਜਾਣਨ ਸੂਰਮੇਂ, ਕਾਇਰ ਡਰ ਖਾਈ ।
ਮਰ ਕੇ ਮਿਲਨ ਸ਼ਹੀਦੀਆਂ, ਲੋਕੀਂ ਜੱਸ ਗਾਈ ।
ਮਾਰਨ ਵਾਲੇ ਆਖਦੇ, ਸੱਭ ਲੋਕ ਕਸਾਈ ।
ਦੋ ਸੌ ਸਿੱਖ ਨੂੰ ਮਾਰਕੇ ਜਿਨ ਖੁਸ਼ੀ ਮਨਾਈ ।
ਘੋੜਾ ਫਿਰੇ ਨਚਾਵੰਦਾ ਹੱਥ ਸਿਰ ਲਟਕਾਈ ।
ਜੈਸੇ ਆਯਾ ਜਿੱਤ ਕੇ ਹੈ ਸਰਬ ਲੁਕਾਈ ।
ਹੁਕਮ ਮੌਤ ਦਾ ਸੁਣਦਿਆਂ ਰੁੰਨਾ ਕੁਰਲਾਈ ।
ਲੱਖ ਲਾਹਨਤ ਹੈ ਏਸ ਕਮਾਈ ।। ੧੬ ।।

ਹੁਣ ਕਿਉਂ ਰੋਵੇਂ ਪਾਪੀਆਂ, ਕਰ ਪਾਪ ਕਰਾਰੇ ।
ਸਿੱਖ ਗੁਰੂ ਦੇ ਸੂਰਮੇਂ, ਅਨਿਆਈ ਮਾਰੇ ।
ਨਰਕ ਨ ਤੈਨੂੰ ਝੱਲਨਾਂ, ਦੂਰੋਂ ਦੁਰਕਾਰੇ ।
ਕਰਨੀ ਭਰਨੀ ਪਵੇਗੀ, ਜਾ ਹਰੀ ਦੁਵਾਰੇ ।
ਸੁੱਤਾ ਡਰ ਡਰ ਮਰੇਂਗਾ, ਕਰ ਹਾਲ ਪੁਕਾਰੇ ।

ਕਿਸੇ ਨ ਸਾਥੀ ਹੋਵਣਾਂ, ਜੋ ਮਿਤ ਪਿਆਰੇ ।
ਓਨ੍ਹਾਂ ਰੂਹਾਂ ਦੱਬਣਾ, ਤੈਨੂੰ ਇਕ ਵਾਰੇ ।
ਅਗਲੇ ਪਿਛਲੇ ਡੋਬਕੇ, ਚਲਿਓਂ ਹਤਿਆਰੇ ।
ਕਈ ਕੁਲਾਂ ਨੂੰ ਘੱਲਿਆ, ਤੂੰ ਨਰਕ ਮਝਾਰੇ ।
ਲਾਹਨਤ ਤੇਰੇ ਨਾਮ ਨੂੰ ਪੈਣੀ ਸੰਸਾਰੇ ।
ਤੋਹੇ ਤੋਹੇ ਸੱਭ ਲੋਕ ਉਚਾਰੇ ॥ ੧੭ ॥

ਢੇਰ ਅਪੀਲਾਂ ਹੋਣੀਆਂ ਹੁਣ, ਅੱਗੇ ਜਾਕੇ ।
ਹਾਈਕੋਟ ਲਾਹੌਰ ਦੇ ਵਿੱਚ ਅਰਜ਼ ਕਰਾਕੇ ।
ਸਾਚਾ ਫੇਰ ਮੁਕੱਦਮਾਂ, ਇਕ ਵੇਰ ਭੁਲਾਕੇ ।
ਵਾਂਗ ਕੁੱਕੜਾਂ ਲੜਨਗੇ, ਹੱਥ ਪੈਰ ਅੜਾ ਕੇ ।
ਖੜੇ ਵਕੀਲਾਂ ਰੋਵਣਾਂ ਬਹੁ ਗੱਫੇ ਲਾ ਕੇ ।
ਜਾਦੂ ਫੁਰਨ ਮਹੰਤ ਦੇ ਜੋ ਕਰੇ ਪੜ੍ਹਾ ਕੇ ।
ਲੱਕੜ ਫੇਰੀ ਸੀਸ ਜੋ ਢਾਕੇ ਮੰਗਵਾ ਕੇ ।
ਸੱਭੇ ਵਕੀਲ ਇਦਾਲਤੀ ਜਦ ਮਸਤ ਕਰਾ ਕੇ ।
ਜੋ ਚਾਹੇ ਸੋ ਹੋ ਗਿਆ ਸੱਭ ਲਿਆ ਲਿਖਾ ਕੇ ।
ਹੱਕ ਓਸਦੇ ਫੈਸਲਾ ਦੇ ਦੇਣ ਸੁਣਾਕੇ ।
ਚੰਗਾ ਏਹ ਇਨਸਾਫ਼ ਵਖਾਕੇ ॥ ੧੮ ॥

ਮਾਰੂ ਦੋ ਸੌ ਸਿੰਘ ਦੇ ਚੁਣ ਤਿੰਨ ਵਖਾਲੇ ।
ਫਾਂਸੀ ਤਿੰਨੇ ਹੋਣਗੇ ਕਰ ਪੁਲਿਸ ਹਵਾਲੇ ।
ਕੈਦ ਕਰੇ ਤਿੰਨ ਹੋਰ ਬੀ ਘੱਲ ਪਾਣੀ ਕਾਲੇ ।
ਦੁਸ਼ਟ ਨਰੈਣੂੰ ਫਾਂਸੀਓਂ ਕਰ ਤਰਸ ਰਖਾਲੇ ।
ਵਿਚ ਜੇਹਲ ਦੇ ਰਖਿਆ, ਸਰਦਾਰਾਂ ਚਾਲੇ ।
ਚੰਗਾ ਚੋਖਾ ਖਾਂਵਦਾ, ਲਾ ਖ਼ੂਬ ਨਵਾਲੇ ।
ਪਾਵੇ ਬਸਤ੍ਰ ਰੇਸ਼ਮੀ ਵਡਮੁੱਲੇ ਭਾਲੇ ।
ਸੱਭੇ ਖ਼ੂਨੀ ਆਦਮੀ ਕਰ ਬਰੀ ਨਿਕਾਲੇ ।
ਲੁੱਟਣ ਧਾੜੇ ਮਾਰਦੇ ਜੱਗ ਵਿੱਚ ਬਖਾਲੇ ।
ਨੌਕਰਸ਼ਾਹੀ ਨਿਕਲੇ ਇਨਸਾਫ਼ ਦੁਵਾਲੇ ।
ਮਿਹਰ ਕਰੇ ਰੱਬ ਹਿੰਦ ਬਚਾ ਲੇ ॥ ੧੯ ॥

ਕੂਕਾ ਮੰਗਲ ਸਿੰਘ ਜੋ ਦੇ ਰਿਹਾ ਦੁਹਾਈ ।
ਵਿਚ ਨਨਕਾਣੇ ਬੈਠਕੇ ਮੈਂ ਕਲਹਿ ਉਠਾਈ ।

ਕਾਤਲ ਦੋ ਸੌ ਸਿੱਖ ਦਾ ਹਾਂ ਮੈਂ ਹੀ ਭਾਈ ।
ਗੌਰਮਿੰਟ ਕੀ ਖੋਹ ਲਿਆ ਹੈ ਮੇਰਾ ਆਈ ।
ਸਿੱਖਾਂ ਮੈਂ ਕੀ ਜਾਣਦਾ ਜੋ ਰਹੇ ਟਪਾਈ ।
ਕਿਸੇ ਰੋਜ਼ ਨੂੰ ਫੇਰ ਮੈਂ ਹੱਥ ਦਿਆਂ ਵਖਾਈ ।
ਯਾਦ ਕਰਨਗੇ ਸਿੱਖ ਵੀ ਮੇਰੀ ਚਤਰਾਈ ।
ਨੌਕਰਸ਼ਾਹੀ ਫੜੇ ਨਾ ਹੈ ਚੁੱਪ ਵਟਾਈ ।
ਫਿਰ ਇਨਸਾਫ ਸੁਣਾਂਵਦੀ ਕਰਕੇ ਵਡਿਆਈ ।
ਡੀਗਾਂ ਮਾਰੇ ਸੀਸ 'ਤੇ ਅਸਮਾਨ ਉਠਾਈ ।
ਰਹੀ ਗੱਲ ਇਨਸਾਫ ਨ ਕਾਈ ॥ ੨੦ ॥

ਕਰਤਾਰੂ ਬੇਦੀਨ ਜੋ, ਅਪਰਾਧੀ ਭਾਰਾ ।
ਜਿਸਦੀ ਨਾਲ ਸ਼ਰਾਰਤਾਂ, ਹੋਇਆ ਸੱਭ ਕਾਰਾ ।
ਸਾਥੀ ਖਾਸ ਮਹੰਤ ਦਾ, ਸੀ ਬਹੁਤਾ ਸਾਰਾ ।
ਉਸਨੂੰ ਕਿਸੇ ਨ ਪਕੜਿਆ, ਜੋ ਫਿਰੇ ਅਵਾਰਾ ।
ਲੱਕ ਬੰਨ੍ਹ ਸੋ ਲੱਗ ਰਿਹਾ, ਏਧਰ ਹਤਿਆਰਾ ।
ਜਦੋਂ ਤੀਕ ਨ ਮਿਲੇਗਾ, ਤਿਸ ਡੰਡ ਕਰਾਰਾ ।
ਪੰਥ ਨ ਠੰਡਾ ਹੋਵਣਾ, ਮੈਂ ਸੱਚ ਪੁਕਾਰਾ ।
ਗੌਰਮਿੰਟ ਦਾ ਅਦਲ ਜੋ, ਹੋ ਗਿਆ ਨਿਕਾਰਾ ।
ਬਾਲਕ ਬੁੱਢਾ ਜਾਣਦਾ, ਸੱਭ ਨਰ ਤੇ ਨਾਰਾ ।
ਫੋਕਾ ਨਾਮ ਲਿਆਇੰਦਾ, ਵਰਤੋ ਸੰਸਾਰਾ ।
ਤੋਲ ਤੱਕੜੀ ਭਇਆ ਨਿਤਾਰਾ ॥ ੨੧ ॥ ੧੮ ॥

ੴ ਸਤਿਗੁਰ ਪ੍ਰਸਾਦਿ ।

ਅਧਿਆਇ - ੧੯

# ਗੁਰਧਾਮਾਂ ਬਾਬਤ ਸਖ਼ਤੀ

ਦੋਹਰਾ: ਗੁਰਧਾਮਾਂ ਦੇ ਵਾਸਤੇ, ਚੱਲੇ ਸਖ਼ਤੀ ਲਹਿਰ ।
ਸਿੱਖਾਂ ਉਤੇ ਕਰੇਗੀ, ਨੌਕਰਸ਼ਾਹੀ ਕਹਿਰ ॥ ੧ ॥

ਪਉੜੀ: ਸਿੱਖਾਂ ਉਦਮ ਧਾਰਿਆ, ਸੱਭ ਸਮਾਂ ਤਕਾਇਆ ।
ਗੁਰਧਾਮਾਂ ਦੇ ਲੈਣ ਦਾ, ਔਸਰ ਜਦ ਪਾਇਆ ।
ਤੇਜਾ ਸਿੰਘ ਕਰਤਾਰ ਸਿੰਘ, ਨੇ ਮਤਾ ਪਕਾਇਆ ।
ਬਹੁਤੇ ਗੁਰੂ ਦੁਵਾਰਿਆਂ, ਨਿਜ ਹੱਥ ਕਰਾਇਆ ।
ਲੱਗੇ ਸਿੰਘ ਅਨੇਕ ਹੀ, ਕੀ ਕਹਾਂ ਗਨਾਇਆ ।
ਥਾਂ ਥਾਂ ਗੁਰੂਦੁਵਾਰਿਆਂ, ਸੋਧਾਰ ਲਖਾਇਆ ।
ਨੌਕਰਸ਼ਾਹੀ ਬੁਰਾ ਮਨਾਇਆ ॥ ੨ ॥

ਗੁਰੂਦੁਵਾਰਾ ਇਕ ਹੈ, ਜਿਸ ਨਾਮ ਚੁਮਾਲਾ ।
ਵਿਚ ਲਹੌਰੇ ਦਿਸਦਾ, ਤਿਸ ਸ਼ਾਨ ਨਿਰਾਲਾ ।
ਛੇਵੇਂ ਸਤਿਗੁਰ ਕਰਿਆ ਜਾਂ, ਲਾਹੌਰ ਹਿਨਾਲਾ ।
ਘਰ ਸੀ ਇਕ ਲੁਹਾਰ ਦਾ, ਗੁਰ ਪ੍ਰੇਮੀ ਭਾਲਾ ।
ਗਰੁ ਨੂੰ ਘਰ ਵਿੱਚ ਰੱਖਦਾ ਕਰ ਚਾਉ ਭਿਸਾਲਾ ।
ਗੁਰੂਦੁਵਾਰ ਬਨਾਇਆ, ਘਰ ਤਿਸ ਹੀ ਕਾਲਾ ।
ਭਾਉ ਰਿਦੇ ਦਾ ਏਹ ਵਖਾਲਾ ॥ ੩ ॥

ਸਿੱਖਾਂ ਆਪ ਬਣਾਇਆ, ਸੀ ਸਿੱਖ ਪੁਜਾਰੀ ।
ਪਹਿਲਾਂ ਚੰਗਾ ਰਿਹਾ ਸੀ, ਗੁਰਮਤ ਅਨੁਸਾਰੀ ।
ਅਜ ਕੱਲ੍ਹ ਜੋ ਕਰ ਰਿਹਾ, ਸੀ ਕਾਰਗੁਜ਼ਾਰੀ ।
ਸਿੱਖ ਨ ਰਾਜ਼ੀ ਉਸਤੇ, ਹੈਸੀ ਬਿਭਚਾਰੀ ।
ਸਿੱਖਾਂ ਓਸ ਨੂੰ ਕੱਢਿਆ, ਨਿੱਜ ਕਾਰ ਸੰਭਾਰੀ ।
ਨੌਕਰਸ਼ਾਹੀ ਤੱਕਦੀ, ਜੋ ਕਰੇ ਖ਼ੁਵਾਰੀ ।
ਹੈਂਕੜ ਦੱਸੇ ਹੋ ਹੰਕਾਰੀ ॥ ੪ ॥

ਪੰਜ ਛੇ ਸਿੱਖਾਂ ਪਕੜਕੇ, ਝੱਟ ਕੈਦ ਕਰਾਇਆ ।
ਜਿਨ੍ਹਾਂ ਕੋਈ ਕਸੂਰ ਨਾ, ਏਵੈਂ ਹੱਥ ਪਾਇਆ ।
ਸੋਈ ਪੁਜਾਰੀ ਮੁੜ ਵੀ, ਸਰਕਾਰੇ ਧਾਇਆ ।
ਅਰਜ਼ੀ ਪਾਈ ਓਸਨੇ, ਨਿਜ ਹੱਕ ਜਨਾਇਆ ।
ਨੌਕਰਸ਼ਾਹੀ ਆਪਣਾ, ਹੈ ਵਾਰ ਚਲਾਇਆ ।
ਭਾਵੇਂ ਝੂਠਾ ਹੋਇਗਾ, ਪਰ ਖੋਟ ਕਮਾਇਆ ।
ਝੂਠ ਮੂਠ ਪਰਪੰਚ ਰਚਾਇਆ ॥ ੫ ॥

ਖ਼ਾਸ ਕਿਆਰੇ ਸਾਹਿਬ ਜਾ, ਆਕਾਲੀ ਆਏ ।
ਕਬਜ਼ੇ ਉਸਤੇ ਆਪਣੇ, ਆ ਤੁਰਤ ਜਮਾਏ ।
ਇਰਦੇ ਗਿਰਦੇ ਆਣਕੇ, ਸੱਭ ਪਹਿਰੇ ਲਾਏ ।
ਝੱਬਰ ਸਿੰਘ ਕਰਤਾਰ ਨੇ, ਏਹ ਕੰਮ ਕਰਾਏ ।
ਲੱਖਾ ਸਿੰਘ ਲਹੌਰ ਭੀ, ਸਿੰਘ ਕਈ ਧਾਏ ।
ਨੌਕਰਸ਼ਾਹੀ ਆਣਕੇ, ਛੇਤੀ ਹੱਥ ਪਾਏ ।
ਸੱਭਨਾਂ ਉਤੇ ਕੇਸ ਚਲਾਏ ॥ ੬ ॥

ਮਾਲ ਸਾਹਿਬ ਇਕ ਦੂਸਰਾ, ਜੋ ਗੁਰੂ ਦੁਵਾਰਾ ।
ਸਾਧ ਉਦਾਸੀ ਓਸ ਦਾ, ਸੀ ਸੇਵਾਦਾਰਾ ।
ਨਾਲ ਸਿਆਨਪ ਓਸ ਨੇ, ਸੱਭ ਕੰਮ ਸਵਾਰਾ ।
ਨਾਲ ਕਮੇਟੀ ਫੈਸਲਾ, ਕਰ ਲਏ ਵਿਚਾਰਾ ।
ਘਰ ਵਿੱਚ ਕੰਮ ਨਬੇੜਿਆ, ਸੁੰਦਰ ਵਰਤਾਰਾ ।
ਤਾਂ ਬੀ ਨੌਕਰਸ਼ਾਹੀ ਦੇ, ਹੋ ਪੇਟ ਅਫਾਰਾ ।
ਬਦੋ ਬਦੀ ਆ ਕੇ ਹੱਥ ਡਾਰਾ ॥ ੭ ॥

ਭਾਵੇਂ ਕਹਿਣ ਮਹਤੰ ਏਹ ", ਹਾਂ ਰਾਜ਼ੀ ਸਾਰੇ ।
"ਹੱਥ ਕਮੇਟੀ ਆਪ ਹੀ, ਹੈ ਸੌਂਪੀ ਕਾਰੇ ।
"ਉਜਰ ਨ ਸਾਡਾ ਕੋਈ ਵੀ, ਹਾਂ ਸੇਵਾਦਾਰੇ ।
"ਜਿਵੇਂ ਕਮੇਟੀ ਆਖਸੀ, ਉਸ ਦੇ ਅਨੁਸਾਰੇ ।
"ਅਸੀਂ ਕਰਾਂਗੇ ਆਪਣੇ ਸੱਭ ਕਾਰ ਵਿਹਾਰੇ ।
"ਜੋ ਕੁੱਝ ਦਏ ਸੋ ਲਵਾਂਗੇ, ਕਰ ਸ਼ੁਕਰ ਗੁਜ਼ਾਰੇ ।
"ਹੁਕਮ ਕਮੇਟੀ ਸਿਰ ਤੇ ਧਾਰੇ ॥" ੮ ॥

ਨੌਕਰਸ਼ਾਹੀ ਜਾਣਕੇ, ਹੁਨ ਗੱਲ ਵਧਾਵੇ ।
ਗੁਰਮੁਖ ਸਿੱਖਾਂ ਸਾਰਿਆਂ, ਇਹ ਡਾਕੂ ਗਾਵੇ ।
ਘੜਕੇ ਆਪ ਮੁਕੱਦਮੇ, ਸਭ ਨੂੰ ਪਕੜਾਵੇ ।
ਚੰਗੇ ਚੰਗੇ ਆਦਮੀ, ਵਿੱਚ ਜੇਹਲ ਸੁਟਾਵੇ ।
ਦੇ ਕੇ ਕੈਦਾਂ ਲੰਮੀਆਂ, ਆਕੜ ਦਿਖਲਾਵੇ ।
ਆਖੇ "ਅਮਨ ਰਖਾਵਨਾਂ", ਬਹੁ ਜ਼ੋਰ ਜਣਾਵੇ ।
ਭੇਤ ਨ ਇਸਦਾ ਕੋਈ ਪਾਵੇ ॥ ੯ ॥

ਸਿੰਘ ਨ ਅਗੋਂ ਕੋਈ ਬੀ, ਹੈਨ ਉਜਰ ਕਰਾਂਦੇ ।
ਦੇਵੇ ਕੋਈ ਬਿਆਨ ਨ, ਸੱਭ ਚੁੱਪ ਰਹਾਂਦੇ ।
ਨਾਮਿਲਵਰਤਨ ਧਾਰਿਆ, ਸੋ ਪਾਲ ਵਖਾਂਦੇ ।
ਹੱਥ ਨ ਅਗੋਂ ਚੁੱਕਦੇ, ਸਿਰ ਖੇਦ ਸਹਾਂਦੇ ।
ਨ ਕੋਈ ਜਿਰਹਾ ਗੁਵਾਹ 'ਤੇ, ਕਰਕੇ ਅਟਿਕਾਂਦੇ ।
ਹੱਸ ਹੱਸ ਜੇਹਲੀਂ ਜਾਂਵਦੇ, ਨਹੀਂ ਬੁਰਾ ਮਨਾਂਦੇ ।
ਭਾਣਾਂ ਗੁਰ ਦਾ ਚਿੱਤ ਵਸਾਂਦੇ ॥ ੧੦ ॥

ਪਾਸ ਲਹੌਰੇ ਇਕ ਹੈ, ਮਾਨਕ ਅਸਥਾਨਾਂ ।
ਸਾਧ ਉਦਾਸੀ ਓਸ ਦੇ, ਏਹ ਕਰਮ ਕਮਾਨਾਂ ।
ਆਨ ਲਹੌਰੇ ਖ਼ਾਲਸੇ, ਤਿਨ ਬਚਨ ਬਖਾਨਾਂ ।
"ਗੁਰੂ ਦੁਵਾਰਾ ਆਪਦਾ, ਮੈਂ ਦਾਸ ਸਮਾਨਾਂ ।
"ਮੈਨੂੰ ਸਿੰਘ ਸਜਾ ਲਵੋ, ਸਰਨਾਈ ਜਾਨਾਂ ।"
ਕਾਗਜ਼ ਉਸ ਤੋਂ ਖ਼ਾਲਸੇ, ਹੈ ਤੁਰਤ ਲਿਖਾਨਾਂ ।
ਪੱਕਾ ਕੀਤਾ ਓਸ ਬਿਆਨਾਂ ॥ ੧੧ ॥

ਜਾ ਕੇ ਸਿੰਘਾਂ ਸਾਂਭਿਆ, ਜਦ ਗੁਰੂਦੁਵਾਰਾ ।
ਹੱਥ ਆਪਣੇ ਕਰ ਲਿਆ, ਸੱਭ ਕਾਰ ਵਿਹਾਰਾ ।
ਨੌਕਰਸ਼ਾਹੀ ਕਿਸ ਤਰ੍ਹਾਂ, ਹੁਣ ਕਰੈ ਸਹਾਰਾ ।
ਝੱਟ ਪੁਜਾਏ ਪੁਲਸੀਏ, ਆ ਦੇਣ ਦਿਦਾਰਾ ।
ਸਾਰੇ ਸਿੰਘਾਂ ਪਕੜਿਆ, ਇਹ ਅਜਬ ਨਜ਼ਾਰਾ ।
ਡਾਕੂ ਡਾਕੂ ਆਖਦੇ, ਭੰਡਨ ਸੰਸਾਰਾ ।
ਵੱਡੇ ਵੱਡੇ ਫੜ ਸਰਦਾਰਾ ॥ ੧੨ ॥

ਏਸੇ ਦੇ ਪ੍ਰਬੰਧ ਹੇਠ, ਬਹੁ ਸਿੰਘ ਫੜਾਏ ।
ਸੌਦਾਗਰ ਵਕੀਲ ਵੀ, ਸੱਭ ਜੇਹਲ ਪੁਜਾਏ ।
ਐਡੀਟਰ ਅਖ਼ਬਾਰ ਦੇ, ਸਨ ਵਿੱਚ ਰਲਾਏ ।
ਕਈ ਮਹੀਨੇ ਰਗੜਿਆ, ਜਦ ਕੇਸ ਚਲਾਏ ।
ਮਾਸਾ ਕਿਸੇ ਕਸੂਰ ਨ, ਨਾਹੱਕ ਦੁਖਾਏ ।
ਸ਼ੁਕਰ ਗੁਰੂ ਦਾ ਕਰ ਰਹੇ, ਸੋ ਸਿਖ ਸਬਾਏ ।
ਰੰਜ ਨ ਰੱਤੀ ਕਿਸੇ ਮਨਾਏ ॥ ੧੩ ॥

ਧਰਮਸਾਲ ਇਕ ਹੋਰ ਵੀ, ਲਾਹੌਰ ਵਿਚਾਲੇ ।
ਸਾਧੂ ਰਾਮ ਦੀ ਆਖਦੇ, ਸੱਭ ਬੁੱਢੇ ਬਾਲੇ ।
ਜੋਇ ਪੁਜਾਰੀ ਓਸਦਾ, ਪੈ ਰਿਹਾ ਕੁਚਾਲੇ ।
ਉਤੇ ਉਸ ਦੇ ਖ਼ਾਲਸੇ ਆ ਹੱਥ ਵਖਾਲੇ ।
ਕੱਢ ਓਸ ਨੂੰ ਪੰਥ ਨੇ, ਸੱਭ ਕੰਮ ਸੰਭਾਲੇ ।
ਸਿੰਘਾਂ ਵੇਖੇ ਓਸ ਦੇ, ਜਦ ਭੈੜੇ ਚਾਲੇ ।
ਲੱਗੇ ਕਰਨ ਸੁਧਾਰ ਉਤਾਲੇ ॥ ੧੪ ॥

ਏਥੇ ਵੀ ਸਰਕਾਰ ਨੇ, ਚੁੱਕ ਡਾਕਾ ਘੜਿਆ ।
ਅੱਠ ਸੱਤ ਸਿੰਘਾਂ ਸੋਚਕੇ, ਆ ਛੇਤੀ ਫੜਿਆ ।
ਹੋਵੇ ਕਿਵੇਂ ਮੁਕੱਦਮਾਂ, ਸਿਰ ਓਨ੍ਹਾਂ ਜੜਿਆ ।
ਧੱਕੇਸ਼ਾਹੀ ਜ਼ਾਬਤਾ, ਕੈਸਾ ਸਿਰ ਚੜ੍ਹਿਆ ।
ਮੂਲ ਨ ਕੋਈ ਛੱਡਿਆ, ਜੋ ਅੱਗੇ ਅੜਿਆ ।
ਚੰਗਾ ਨੌਕਰਸ਼ਾਹੀ ਨੇ, ਹੈ ਮਸਲਾ ਪੜ੍ਹਿਆ ।
ਕੜਾ ਕਨੂੰਨ ਏਸ ਦਾ ਸੜਿਆ ॥ ੧੫ ॥

ਗੁਰਦੁਵਾਰਾ ਓਠੀਆਂ, ਹੈ ਉਘਾ ਭਾਰਾ ।
ਜਦੋਂ ਪੁਜਾਰੀ ਵੇਖਿਆ, ਉਸ ਦਾ ਬਦਕਾਰਾ ।
ਸਿੰਘਾਂ ਓਥੇ ਜਾਇਕੇ, ਸੋ ਝੱਟ ਨਕਾਰਾ ।
ਹੱਥ ਆਪਣੇ ਕਰ ਲਿਆ, ਪਰਬੰਧ ਵਿਹਾਰਾ ।
ਕੇਵਲ ਲੋੜੇ ਖ਼ਾਲਸਾ ਹੈ ਕਰਨ ਸੁਧਾਰਾ ।
ਹੋਰ ਨ ਕੋਈ ਚੀਜ਼ ਹੈ, ਜਿਸ ਨੂੰ ਦਰਕਾਰਾ ।
ਪਤਾ ਨਹੀਂ ਕੀ ਗੁਰੂ ਚਤਾਰਾ ॥ ੧੬ ॥

ਚੌਹਲੇ ਸਾਹਿਬ ਵਿੱਚ ਜੋ, ਮਾਹੰਤ ਸਿਆਣਾ ।
ਅਗਲੀ ਪਿਛਲੀ ਬਾਤ ਨੂੰ, ਜਿਨ ਖ਼ੂਬ ਪਛਾਣਾ ।
ਆਪੇ ਸਿੱਖਾਂ ਆਣਕੇ, ਸੋ ਤੁਰਤ ਮਿਲਾਨਾਂ ।
ਆਪਣੇ ਹੱਥੀਂ ਓਸਨੇ, ਸੱਭ ਕੰਮ ਸੌਂਪਾਨਾ ।
ਸਿੱਖਾਂ ਨੇ ਵੀ ਓਸ 'ਤੇ, ਹੈ ਤਰਸ ਕਮਾਨਾਂ ।
ਦੇਣ ਗੁਜ਼ਾਰਾ ਓਸ ਨੂੰ, ਚੰਗਾ ਹਿਤ ਜਾਨਾਂ ।
ਮੌਜਾਂ ਕਰੈ ਨ ਬੁਰਾ ਜਤਾਨਾਂ ॥ ੧੭ ॥

ਸੱਚਾ ਸਾਧੂ ਵੇਖਿਆ, ਇਕ ਏਹ ਉਦਾਸੀ ।
ਕਰਨ ਦਾਸ ਜਿਸ ਨਾਮ ਹੈ, ਪੂਰਾ ਅਭਿਆਸੀ ।
ਸਿਰ ਤੋਂ ਪੰਡ ਉਤਾਰ ਕੇ, ਕਰ ਲਈ ਖਲਾਸੀ ।
ਗੌਰਮਿੰਟ ਨੂੰ ਆਖਦਾ, ਨਹੀਂ ਸ਼ੰਕ ਰਖਾਸੀ ।
ਜਾਇਦਾਦ ਗੁਰਧਾਮ ਦੀ, ਜੋ ਚੰਗੀ ਖਾਸੀ ।
ਨਾਮ ਲਗੈ ਅਸਥਾਨ ਦੇ, ਹੱਥ ਪੰਥ ਰਹਾਸੀ ।
ਲੋਕ ਪ੍ਰਲੋਕ ਵਿਖੈ ਸੁੱਖ ਪਾਸੀ ॥ ੧੮ ॥

ਬਾਗ਼ ਗੁਰੂ ਗੁਰਧਾਮ ਜੋ, ਸੋ ਬੀ ਹੱਥ ਆਇਆ ।
ਏਹ ਮਹੰਤ ਵੀ ਨੇਕ ਸੀ, ਨਹੀਂ ਦਗ਼ਾ ਕਮਾਇਆ ।
ਸਿੰਘ ਸਜਨ ਦਾ ਆਪ ਵੀ, ਹੈ ਪ੍ਰੇਮ ਜਤਾਇਆ ।
ਕਹਿਣਾ ਉਸ ਦਾ ਪੰਥ ਨੇ, ਸੱਭ ਚਿੱਤ ਵਸਾਇਆ ।
ਬਣੀ ਕਮੇਟੀ ਤੁਰੰਤ ਹੀ, ਕਾਰਜ ਭੁਗਤਾਇਆ ।
ਗੁਰੂ ਦੁਵਾਰ ਸੁਧਾਰ ਕਰਾਇਆ ॥ ੧੯ ॥

ਨਾਨਕ ਗੁਰੂ ਵਿਆਹ ਦਾ, ਅਸਥਾਨ ਵਟਾਲਾ ।
ਗੁਰੂ ਦੁਵਾਰਾ ਓਸ ਥਾਂ, ਹੈ ਸੁੰਦਰ ਭਾਲਾ ।
ਓਥੇ ਸਿੱਖ ਪੁਜਾਰੀਆਂ, ਸੌ ਕਰੇ ਕੁਚਾਲਾ ।
ਉਸ ਨੇ ਵੀ ਫੜ ਰੱਖਿਆ, ਇਕ ਢੰਗ ਨਿਰਾਲਾ ।
ਨਾਲ ਓਸਦੇ ਫੈਸਲਾ, ਹੋ ਗਿਆ ਸੁਖਾਲਾ ।
ਬਣੀ ਕਮੇਟੀ ਖ਼ਾਲਸੇ, ਜਿਨ ਕੰਮ ਸੰਭਾਲਾ ।
ਗੁਰਧਾਮਾਂ ਦਾ ਪੰਥ ਖਿਆਲਾ ॥ ੨੦ ॥

ਜਿੱਥੇ ਜਿੱਥੇ ਦਿਸਿਆ, ਕੋ ਗੁਰ ਅਸਥਾਨਾ ।
ਓਥੇ ਓਥੇ ਖ਼ਾਲਸੇ ਨੇ ਉਦਮ ਠਾਨਾ ।

ਕਰਕੇ ਕੈਮ ਕਮੇਟੀਆਂ ਪਰਬੰਧ ਕਰਾਨਾ ।
ਹੋਰ ਨ ਕੋਈ ਲਾਲਸਾ, ਉਪਕਾਰ ਕਮਾਨਾਂ ।
ਗੁਰੂਦਵਾਰ ਸੁਧਾਰ ਦਾ, ਹੈ ਖ਼ਾਸ ਨਿਸ਼ਾਨਾ ।
ਜਗ੍ਹਾ ਜਗ੍ਹਾ ਸਿੰਘ ਉਠਦੇ, ਜੋਖੇ ਬਲਿਵਾਨਾ ।
ਆਪੋ ਆਪਣਾ ਕੰਮ ਤੁਰਾਨਾ ॥ ੨੧ ॥

ਕਿਥੋਂ ਤੀਕਰ ਖੋਲਕੇ, ਮੈਂ ਗੱਲ ਸੁਣਾਵਾਂ ।
ਕਿਹੜੇ ਕਿਹੜੇ ਥਾਨ ਦਾ, ਹੁਣ ਨਾਮ ਲਿਖਾਵਾਂ ।
ਸਾਰੇ ਵਿੱਚ ਪੰਜਾਬ ਦੇ, ਏਹ ਕੰਮ ਤਕਾਵਾਂ ।
ਸ਼ਹਿਰਾਂ ਅੰਦਰ ਕਸਬਿਆ, ਕਈ ਪਿੰਡ ਗਿਰਾਵਾਂ ।
ਇਹ ਸੁਧਾਰ ਦੀ ਲਹਿਰ ਨੂੰ, ਸੱਭ ਥਾਂਈਂ ਪਾਵਾਂ ।
ਲਿਖਿਆ ਵਾਧਾ ਗ੍ਰੰਥਦਾ, ਬਹੁਤਾ ਡਰ ਖਾਵਾਂ ।
ਥੋੜ੍ਹੇ ਵਿੱਚ ਹੀ ਗੱਲ ਮੁਕਾਵਾਂ ॥ ੨੨ ॥

ਨੌਕਰਸ਼ਾਹੀ ਲੋੜਦੀ, ਏਹ ਗੱਲ ਤਮਾਮੀ ।
ਰੱਖੇ ਸਾਨੂੰ ਸਦਾ ਹੀ, ਸੋ ਵਿੱਚ ਗੁਲਾਮੀ ।
ਧਰਮ ਅਜ਼ਾਦੀ ਚਾਹੁੰਦੇ, ਸਿੱਖ ਇਸਦੇ ਹਾਮੀ ।
ਧਰਮੋਂ ਸਾਨੂੰ ਗੇਰਦੀ, ਲੱਖ ਹੀਣੀ ਸਾਮੀ ।
ਭਾਵੇਂ ਪਛੋਤਾਵਸੀ, ਸਿਰ ਲੈ ਬਦਨਾਮੀ ।
ਓੜਕ ਨੂੰ ਜਿੱਤ ਜਾਣਗੇ, ਸਿੱਖ ਯੋਧੇ ਆਮੀ ।
ਲਾਜ ਰੱਖਣ ਗੁਰਦੇਵ ਸਵਾਮੀ ॥ ੨੩ ॥

ਦਿਨਾਂ ਵਿੱਚ ਹੀ ਹੋ ਗਈ, ਸੱਭ ਥਾਂਉ ਮੁਨਾਦੀ ।
ਗੁਰਦੁਵਾਰੇ ਫੜਨਗੇ, ਹੁਣ ਸ਼ਕਲ ਅਬਾਦੀ ।
ਲੁੱਚੇ ਲੰਡੇ ਕੱਢਣੇ, ਮਹੰਤ ਫਸਾਦੀ ।
ਜੋ ਹਨ ਵਿਸ਼ੇ ਵਿਕਾਰਦੇ, ਹੋ ਬੈਠੇ ਆਦੀ ।
ਖਾ ਖਾ ਪੈਸਾ ਮੁਫਤ ਦਾ, ਕਰਦੇ ਬਰਬਾਦੀ ।
ਨੌਕਰਸ਼ਾਹੀ ਕਿਸ ਤਰ੍ਹਾਂ ਏਹ ਤੱਕ ਅਜ਼ਾਦੀ ।
ਉਸਨੇ ਪਿਛੇ ਪੁਲਿਸ ਲਗਾਦੀ ॥ ੨੪ ॥

ਨੌਕਰਸ਼ਾਹੀ ਵੇਖਕੇ, ਗੱਲ ਬੁਰੀ ਸੁ ਮੰਨੀ ।
ਜੁਟੇ ਸਿੰਘ ਸੁਧਾਰ ਨੂੰ, ਹੋ ਗਈ ਚੁਕੰਨੀ ।

ਏਹ ਚਾਹੁੰਦੀ ਰਖਣਾਂ, ਪਾ ਸੰਗਲ ਬੰਨ੍ਹੀ ।
ਸਿੰਘ ਕਿਨਾਰਾ ਲੋੜਦੇ, ਕਤਰਾ ਕੇ ਕੰਨੀ ।
ਪਿੱਛੇ ਲਾਏ ਪੁਲਸੀਏ, ਸੱਭ ਬੰਨੀ ਚੰਨੀ ।
ਫਿਰਦੇ ਵੇਲਾ ਤਾੜਦੇ, ਸਿੱਖਾਂ ਦੇ ਵੰਨੀ ।
ਹੱਦ ਕਨੂੰਨਾਂ ਵਾਲੀ ਭੰਨੀ ॥ ੨੫ ॥

ਥਾਂ ਥਾਂ ਉਤੇ ਪੁਲਿਸ ਨੇ, ਆ ਰੂਪ ਵਖਾਏ ।
ਚੰਗੇ ਚੰਗੇ ਸਿੰਘ ਜੋ, ਸੱਭ ਪਕੜ ਬਠਾਏ ।
ਡਾਕੇ ਫਰਜ਼ੀ ਦੱਸਕੇ, ਹੁਣ ਕੇਸ ਚਲਾਏ ।
ਆਪੇ ਦੇਣ ਗਵਾਹੀਆਂ, ਸੋ ਕੈਦ ਕਰਾਏ ।
ਜਥੇਦਾਰ ਸਰਦਾਰ ਬਹੁ, ਇਸ ਫੰਦੇ ਆਏ ।
ਸੱਤ ਸੱਤ ਬਰਸਾਂ ਕੈਦ ਦੇ, ਕਈ ਹੁਕਮ ਸੁਣਾਏ ।
ਅੰਧਾ ਧੁੰਧ ਰਹਿ ਕਿਆ ਮਚਾਏ ॥ ੨੬ ॥

ਸ਼ਾਬਾ ਤੇਰੇ ਖ਼ਾਲਸਾ, ਜਾਵਾਂ ਕੁਰਬਾਨੇ ।
ਜ਼ਰਾ ਨ ਅਗੋਂ ਬੋਲਦੇ, ਤੁਰ ਜੇਹਲਖਾਨੇ ।
ਸ਼ਾਂਤੀ ਕੈਸੀ ਧਾਰਦੇ, ਸੱਭ ਲੋਕ ਹਿਰਾਨੇ ।
ਜੋਧੇ ਜੰਗੀ ਸੂਰਮੇਂ, ਵਿੱਚ ਸ਼ਾਂਤਿ ਡੁਬਾਨੇ ।
ਬਲ ਤੇ ਬਰਕਤ ਹੁੰਦਿਆਂ, ਬਣ ਰਹੇ ਨਿਮਾਣੇ ।
ਪੰਥ ਗੁਰੂ ਦਾ ਲਾਡਲਾ, ਸੱਭ ਗੱਲਾਂ ਜਾਣੇ ।
ਖਾਸ ਲੀਡਰਾਂ ਹੁਕਮ ਕਮਾਨੇ ॥ ੨੭ ॥

ਸਿੰਘ ਡਟੇ ਨਿਰਭੱਕ ਹੋ, ਨਹੀਂ ਖੌਫ ਰਖਾਂਦੇ ।
ਹੱਸ ਹੱਸ ਕੇ ਪੁਲਿਸ ਦੇ, ਤੁਰ ਅੱਗੇ ਜਾਂਦੇ ।
ਡਰ ਨਹੀਂ ਰੱਖਣ ਜੇਹਲ ਦਾ, ਹੋ ਸ਼ੇਰ ਗਜਾਂਦੇ ।
ਨਾਮਿਲਵਰਤਨ ਲਹਿਰ ਨੂੰ, ਕਿਆ ਪਾਲ ਵਖਾਂਦੇ ।
ਹਿੰਦੂ, ਮੁਸਲਮਾਨ ਜੋ, ਸੱਭ ਕੀਰਤ ਗਾਂਦੇ ।
ਆਖਣ ਸਿੱਖ ਪੰਜਾਬ ਨੂੰ, ਆਜ਼ਾਦ ਕਰਾਂਦੇ ।
"ਜੇ ਕਰ ਸਾਬਤ ਕਦਮ ਰਹਾਂਦੇ ॥" ੨੩ ॥

ਸਿੰਘ ਡੇਢ ਸੌ ਸੁੱਟਿਆ, ਵਿੱਚ ਜੇਹਲਖਾਨੇ ।
ਨੌਕਰਸ਼ਾਹੀ ਏਸ ਨੇ, ਕਰ ਕਈ ਬਹਾਨੇ ।

ਭੰਨ ਮਰੋੜ ਕਾਨੂੰਨ ਨੂੰ, ਕੀ ਰੰਗ ਵਖਾਨੇ ।
ਸਿੱਖ ਨ(ਮਾਸਾ ਵੀ ਰੁਕੇ, ਹੋ ਰਹੀ ਹਿਰਾਨੇ ।
ਕੀਤੇ ਆਪਣੇ ਕਰਮ ਤੇ, ਲਾਗੀ ਪਛਤਾਣੇ ।
ਗੱਲਾਂ ਕਰਕੇ ਪੁੱਠੀਆਂ, ਧੱਬੇ ਲਗਵਾਣੇ ।
ਜਾਣ ਰਹੇ ਸੱਭ ਲੋਕ ਸਿਆਣੇ ॥ ੨੯ ॥

ਗੁਰੂਦੁਵਾਰੇ ਨਾਮ ਤੇ, ਜਦ ਸਿੰਘ ਫੜਾਏ ।
ਨੌਕਰਸ਼ਾਹੀ ਆਪਣਾ, ਰਹੀ ਰੋਅਬ ਜਮਾਏ ।
ਹਰਿ ਮਤਾਬ ਸਰਦਾਰ ਨੇ ਤਦ ਰੋਸ ਜਣਾਏ ।
ਬੁੰਗੇ ਤਖ਼ਤ ਅਕਾਲ ਦੇ ਆ ਆਪ ਸੁਣਾਏ ।
"ਭਾਈ ਸਾਡੇ ਪਕੜ ਕੇ, ਵਿੱਚ ਜੇਹਲ ਸੁਟਾਏ ।
"ਮੈਨੂੰ ਆਵੇ ਚੈਨ ਤਾਂ, ਜੇ ਲਵਾਂ ਛੁਡਾਏ ।"
ਸ਼ੰਕ ਨ ਰੱਖੀ ਕਿਹਾ ਗਜਾਏ ॥ ੩੦ ॥

ਸੁਣ ਨ ਕੀਤਾ ਸਾਰਿਆਂ, ਸਿੰਘਾਂ ਇਤਬਾਰਾ ।
ਕੌਂਸਲ ਵਿਚੋਂ ਲੈ ਰਿਹਾ, ਜੋ ਪੰਜ ਹਜ਼ਾਰਾ ।
ਪੱਖੀ ਨੌਕਰਸ਼ਾਹੀ ਦਾ, ਹੈ ਦਿਸਦਾ ਭਾਰਾ ।
ਛੋਟਾ ਕੌਂਸਲ ਲਾਟ ਦਾ, ਪਰਧਾਨ ਨਿਹਾਰਾ ।
ਕਦੋਂ ਛੱਡਦਾ ਓਸਨੂੰ, ਦਿਸੇ ਸਰਦਾਰਾ ।
ਨੌਕਰਸ਼ਾਹੀ ਚਾਲ ਹੈ, ਇਸਦੀ ਗ੍ਰਿਫਤਾਰਾ ।
ਪਰ ਏਹ ਸਿੱਖਾਂ ਦਿਲੋਂ ਪਿਆਰਾ ॥ ੩੧ ॥

ਇਕ ਰੋਜ਼ ਸਰਦਾਰ ਨੇ, ਕਰ ਸੱਚ ਵਖਾਈ ।
ਦੇ ਅਸਤੀਫ਼ਾ ਕੌਂਸਲੋਂ ਦੱਸੀ ਵਡਿਆਈ ।
ਲੱਗੀ ਹੋਈ ਚਿੱਤ ਦੀ, ਕੋ ਸਕੈ ਬੁਝਾਈ ।
ਵੜਿਆ ਵਿੱਚ ਮੈਦਾਨ ਦੇ, ਸਤਿਗੁਰੂ ਧਿਆਈ ।
ਸੇਵਾ ਪ੍ਰੇਮੀ ਸਿੱਖ ਦੀ, ਗੁਰ ਤੋੜ ਚੜ੍ਹਾਈ ।
ਲੱਕ ਬੰਨ੍ਹ ਕੇ ਲਗਿਆ, ਸਿੱਖ ਲਵਾਂ ਛੁਡਾਈ ।
ਹਿੰਮਤ ਸਤਿਗੁਰ ਦੇਣ ਸੁਵਾਈ ॥ ੩੨ ॥

ਹੁਣ ਤਾਂ ਨੌਕਰਸ਼ਾਹੀ ਨੂੰ, ਪੈ ਪਿੱਸੂ ਜਾਂਦੇ ।
ਉਠੇ ਸਿੰਘ ਗਰਜਾਇਕੇ, ਜੋ ਨਹੀਂ ਰੁਕਾਂਦੇ ।

ਫੋਕੇ ਦਾਬੇ ਅਸਾਂ ਦੇ, ਹੁਣ ਨਹੀਂ ਸਹਾਂਦੇ ।
ਅਗੋਂ ਸਾਨੂੰ ਅਖੀਆਂ, ਕੱਢ ਲਾਲ ਵਿਖਾਂਦੇ ।
ਸਿੱਖ ਪੈਣਗੇ ਛੱਡਣੇ, ਹੁਣ ਨਜ਼ਰੀ ਆਂਦੇ ।
ਨੌਕਰਸ਼ਾਹੀ ਚਾਟੜੇ, ਏਹ ਸੋਚ ਦੁੜਾਂਦੇ ।
ਸਿੰਘ ਮਤਾਬ ਮੈਦਾਨ ਗਜਾਂਦੇ ॥ ੩੩ ॥

ਧੱਕੇਸ਼ਾਹੀ ਨਾਲ ਜੋ, ਸਿੱਖ ਕੈਦ ਕਰਾਏ ।
ਬੇਦੋਸੇ ਫੜ ਮੁਫਤ ਹੀ, ਏਹ ਕਹਿਰ ਕਮਾਏ ।
ਜੁਰਮ ਨ ਕੋਈ ਕਿਸੇ ਤੇ, ਸਨ ਲੱਗੇ ਆਏ ।
ਏਵੇਂ ਆਕੜ ਆਪਣੀ, ਜੋ ਰਹੀ ਵਖਾਏ ।
ਅੰਦਰੋਂ ਜਦੋਂ ਜ਼ਮੀਰ ਨੇ, ਸਨ ਝਾੜੂ ਪਾਏ ।
ਹੱਥ ਨਾਲ ਜੋ ਦਿੱਤੀਆਂ, ਦੰਦੀ ਖੁਲਵਾਏ ।
ਆਪੇ ਫੇਰ ਐਲਾਨ ਕਢਾਏ ॥ ੩੪ ॥

ਨੌਕਰਸ਼ਾਹੀ ਹਾਰਕੇ, ਇਹ ਸ਼ਰਮ ਉਠਾਈ ।
ਆਪੇ ਸਿੱਖਾਂ ਪਕੜਿਆ, ਕਰ ਦਈ ਰਿਹਾਈ ।
ਫੜੇ ਜਿਵੇਂ ਤਿਉਂ ਛੱਡਕੇ, ਇਹ ਕਿਹਾ ਸੁਣਾਈ ।
"ਤਰਸ ਕਰਾਕੇ ਅਸਾਂ ਨੇ, ਸੋ ਕਿਰਤ ਕਮਾਈ ।"
ਧੱਕੇਸ਼ਾਹੀ ਕੰਮ ਨੇ, ਹੈ ਹਾਰ ਦੁਵਾਈ ।
ਭਾਵੇਂ ਛੱਡੇ ਚਿੱਤ ਤੋਂ, ਨਹੀਂ ਰੜਕ ਗੁਵਾਈ ।
ਅੱਗੇ ਦਿਸੇ ਕੀ ਵਰਤਾਈ ॥ ੩੫ ॥

ਨੌਕਰਸ਼ਾਹੀ ਸੋਚਿਆ ਸਾਰਾ ਵਰਤਾਰਾ ।
ਜ਼ੋਰ ਪਾਇਕੇ ਖਾਲਸੇ, ਨਿਜ ਕਾਜ ਸਵਾਰਾ ।
ਸਿੱਖ ਡੇਢ ਸੌ ਛੁਟਿਆ, ਨਹੀਂ ਲੱਗੀ ਬਾਰਾ ।
ਅੱਗੇ ਨੂੰ ਹੋ ਜਾਣਗੇ, ਬਹੁਤੇ ਹੁਸ਼ਿਆਰਾ ।
ਜਾਣ ਬੁੱਝਕੇ ਅਸਾਂ ਨੇ, ਹੈ ਕਾਜ ਬਿਗਾਰਾ ।
ਹੋ ਗਈ ਹਾਰ ਕਨੂੰਨ ਨੂੰ, ਜੱਗ ਜਾਣੇ ਸਾਰਾ ।
ਹੁਣ ਚਾਹੀਏ ਕੀ ਕਰਨ ਵਿਹਾਰਾ ॥ ੩੬ ॥

ਨੌਕਰਸ਼ਾਹੀ ਹਾਰਦੀ, ਹਨ ਸਿੰਘ ਜਿਤਾਏ ।
ਸੱਭ ਅਖ਼ਬਾਰਾਂ ਜ਼ੋਰ ਦੇ ਏਹ ਲੇਖ ਲਿਖਾਏ ।
ਸਾਰੇ ਹਿੰਦੁਸਤਾਨ ਦੇ ਵਿੱਚ ਖ਼ਬਰ ਧੁਮਾਏ ।

ਮਿਲਣ ਵਧਾਈਆਂ ਖ਼ਾਲਸੇ ਸੁਣ ਸੁਣ ਹਰਖਾਏ ।
ਝੋਲੀ ਚੁੱਕਾਂ ਭੈੜਿਆਂ ਮੂੰਹ ਨੀਵੇਂ ਪਾਏ ।
ਗੁੱਸੇ ਅੰਦਰ ਰਹੀ ਦਬਾਏ ॥ ੩੭ ॥

ਸੱਭੇ ਸੋਚਾਂ ਸੋਚਦੇ ਬਹੁ ਲੋਕ ਸਿਆਣੇ ।
ਸਿੱਖਾਂ ਉਤੇ ਦਿਸਦੇ ਹਨ ਕਹਿਰ ਗਿਰਾਣੇ ।
ਛੇਤੀ ਦੇਰ ਨ ਲੱਗਣੀ ਦਿਸਦੇ ਉਨਮਾਣੇ ।
ਨੌਕਰਸ਼ਾਹੀ ਲੋੜਦੀ ਹੈ ਪਈ ਬਹਾਨੇ ।
ਅਜ ਕੱਲ੍ਹ ਫਿਰ ਜਾਨਗੇ ਕੁੱਝ ਹੋਰ ਜ਼ਮਾਨੇ ।
ਸਿੱਖਾਂ ਸ਼ਾਂਤੀ ਰੱਖਣੀ ਗੁਰੂ ਏਕ ਧਰਾਨੇ ।
ਦਿਸੇ ਕੀ ਹੁਣ ਚੰਦ ਚੜ੍ਹਾਨੇ ॥ ੩੮ ॥ ੧੯ ॥

ੴ ਸਤਿਗੁਰ ਪ੍ਰਸਾਦਿ ।

ਅਧਿਆਇ - ੨੦

# ਚਾਬੀਆਂ ਦਾ ਮਾਮਲਾ

ਦੋਹਰਾ : ਨੌਕਰਸ਼ਾਹੀ ਚਾਬੀਆਂ ਲੈ ਲੈ ਜਿਸ ਪਰਕਾਰ ।
ਵਾਪਸ ਕਰਸੀ ਆਪ ਹੀ, ਨੀਚਾ ਦੇਖ ਖੁਵਾਰ ॥ ੧ ॥

ਪਉੜੀ : ਬੁੰਗੇ ਤਖ਼ਤ ਅਕਾਲ ਦੇ, ਆ ਕਠ ਕਰਾਇਆ ।
ਵਿਚ ਕਮੇਟੀ ਫੈਸਲਾ, ਕਰ ਇਹ ਜਤਾਇਆ ।
ਸੁੰਦਰ ਸਿੰਘ ਸਰਕਾਰ ਨੂੰ, ਏਹ ਆਖ ਸੁਣਾਇਆ ।
ਦੇ ਸਰਕਾਰ ਸੁ ਚਾਬੀਆਂ, ਹੈ ਤੁਸਾਂ ਬਣਾਇਆ ।
ਜਿਸ ਕਰ ਉਸ ਨੇ ਆਪਣਾ, ਫਿਰ ਹੱਥ ਰਖਾਇਆ ।
ਪੰਥ ਨ ਇਸ ਨੂੰ ਮੰਨਦਾ, ਏਹ ਸਾਫ਼ ਜਤਾਇਆ ।
ਉਸਨੇ ਕੁਝ ਨ ਬੁਰਾ ਮਨਾਇਆ ॥ ੨ ॥

ਖੜਕ ਸਿੰਘ ਸਰਦਾਰ ਜੋ, ਗੁਰ ਸੇਵਕ ਜਾਣਾਂ ।
ਵਾਸੀ ਕੋਟ ਸਿਆਲ ਦਾ, ਚੰਗਾ ਗੁਣ ਵਾਣਾਂ ।
ਸੋਚ ਕਮੇਟੀ ਥਾਪਿਆ, ਸੋਈ ਪਰਧਾਨਾ ।
ਵਿਕਿਆ ਗੁਰ ਦੇ ਨਾਮ ਤੋਂ, ਤਨ ਮਨ ਕੁਰਬਾਨਾ ।
ਸੱਭ ਕੁੱਝ ਜਾਣੇ ਗੁਰੂ ਦਾ, ਨਾਹੀਂ ਅਭਿਮਾਨਾਂ ।
ਸਮਾਂ ਲੋੜਦਾ ਸਦਾ ਤੋਂ ਹਿਤ ਸੇਵਕ ਮਾਨਾਂ ।
ਸੋ ਸਤਿਗੁਰ ਕਰਦੇ ਪਰਵਾਨਾਂ ॥ ੩ ॥

ਗੁਰਸੇਵਾ ਦਾ ਆਸ਼ਕੋ, ਜਲ ਮੀਨ ਸਮਾਨਾਂ ।
ਚਰਨਕਮਲ ਗੁਰ ਭੋਗ ਹੈ, ਰਹਿੰਦਾ ਮਸਤਾਨਾ ।
ਗੁਰਜਸ ਢਾਡੀ ਹੋਇਕੇ, ਸਦ ਕਰੇ ਬਖਾਨਾਂ ।
ਗੁਰਜਸ ਜਲ ਅਤੇ ਨਿਰਮਲਾ, ਨਿੱਤ ਕਰੇ ਸਨਾਨਾਂ ।
ਜੁਦਾ ਨ ਗੁਰੂ ਦੇ ਚਰਨ ਤੋਂ, ਇਕ ਪਲ ਉਨਮਾਨਾਂ ।
ਸੇਵਾ ਵਿੱਚ ਹੁਣ ਜੁਟਿਆ ਜੰਜਾਲ ਤਜਾਨਾ ।
ਗੁਰ ਸਿੱਖੀ ਦੇ ਰਾਹ ਤੁਰਾਨਾ ॥ ੪ ॥

ਹਰਿ ਮਹਿਤਾਬ ਹੋ ਚਮਕਿਆ ਮਹਿਤਾਬ ਅਕਾਲੀ ।
ਵਾਸੀ ਸ਼ਾਹਪੁਰ ਜ਼ਿਲ੍ਹੇ ਦੇ ਵਿੱਚ ਪਿੰਡ ਹਡਾਲੀ ।
ਕਾਰ ਸਕੱਤਰ ਏਸ ਨੇ ਹੁਣ ਹੱਥ ਸੰਭਾਲੀ ।
ਏਹ ਭੀ ਸੱਚਾ ਲਾਲ ਹੈ ਰੱਖ ਦਸਦਾ ਲਾਲੀ ।
ਜੋੜੀ ਜੁੜੀ ਅਮੋਲਕੋ ਵਡ ਉਚ ਖਿਆਲੀ ।
ਪੰਥ ਲਾਇਕੈ ਅੱਖੀਆਂ ਤਕ ਏਨ੍ਹਾਂ ਲਾਲੀ ।
ਦੱਸਣ ਆਪਣੇ ਰੰਗ ਕਮਾਲੀ ॥ ੫ ॥

ਹੋਣ ਚਾਬੀਆਂ ਲੋੜੀਏ, ਹੱਥ ਵਿੱਚ ਪਰਧਾਨੇ ।
ਵਿਚ ਕਮੇਟੀ ਰਾਤ ਨੂੰ, ਗੁਰਮਤੇ ਸੁਧਾਨੇ ।
ਝੋਲੀ ਚੁੱਕ ਇਕ ਜਾਇਕੇ, ਕੀ ਕਰਮ ਕਮਾਨੇ ।
ਡਿਪਟੀ ਪਾਸ ਕਮਿਸ਼ਨਰੇ, ਸੱਭ ਹਾਲ ਬਖਾਨੇ ।
ਦਿਨ ਚੜ੍ਹਦੇ ਨੂੰ ਓਸ ਨੇ, ਏਹ ਹੁਕਮ ਚੜ੍ਹਾਨੇ ।
ਲਵੋ ਚਾਬੀਆਂ ਜਾਇ ਕੈ, ਬਿਨ ਦੇਰ ਪਛਾਨੇ ।
ਹਾਕਮ ਪੁਲਸੀ ਤੁਰਤ ਪਠਾਨੇ ॥ ੬ ॥

ਸੁੰਦਰ ਸਿੰਘ ਸਰਦਾਰ ਦੇ ਜਾ ਖ਼ਾਸ ਟਿਕਾਣੇ ।
ਦੱਸੇ ਨੌਕਰਸ਼ਾਹੀ ਦੇ ਕੱਢਕੇ ਪਰਵਾਨੇ ।
ਦਿਓ ਚਾਬੀਆਂ ਅਸਾਂ ਨੂੰ ਹਰਿਮੰਦਰ ਜਾਨੇ ।
ਨਹੀਂ ਤੇ ਔਖੀ ਬਣੇਗੀ ਕਰ ਲਉ ਉਨਮਾਨੇ ।
ਕੱਢ ਚਾਬੀਆਂ ਦਿੱਤੀਆ ਨਹੀਂ ਉਜ਼ਰ ਕਰਾਨੇ ।
ਲੈ ਕੇ ਨੌਕਰਸ਼ਾਹੀ ਨੇ ਏਹ ਖੋਟ ਕਮਾਨੇ ।
ਪਛਤਾਵੇਗੀ ਬਿਤੇ ਜਮਾਨੇ ॥ ੭ ॥

ਜਦੋਂ ਚਾਬੀਆਂ ਪੁੱਜੀਆਂ ਜਾ ਕੇ ਸਰਕਾਰੇ ।
ਇਧਰ ਕਮੇਟੀ ਆਪਣੇ ਫਿਰ ਜੰਦੇ ਮਾਰੇ ।
ਖੜਕ ਸਿੰਘ ਨੂੰ ਚਾਬੀਆਂ ਮਿਲਸਨ ਇਕ ਵਾਰੇ ।
ਏਸੇ ਉਤੇ ਸਾਰਿਆਂ ਬੱਧੇ ਇਕਰਾਰੇ ।
ਮਰਨ ਵਾਸਤੇ ਹੋ ਗਏ ਸੱਭ ਸਿੰਘ ਤਿਆਰੇ ।
ਓਧਰ ਨੌਕਰਸ਼ਾਹੀ ਵੀ ਕੁੱਝ ਹੋਰ ਚਿਤਾਰੇ ।
ਉਲਟੇ ਪੁਲਟੇ ਢੰਗ ਵਿਚਾਰੇ ॥ ੮ ॥

ਵਾਸੀ ਪਿੰਡ ਘਵਿੰਡ ਦਾ ਬਹਾਦਰ ਸਿੰਘ ਜੋਈ ।
ਮੇਜਰ ਏਹ ਰਸਾਲਦਾਰ ਹੁਣ ਪਿਨਸ਼ਨ ਹੋਈ ।
ਦੇਵੇ ਉਸਨੂੰ ਚਾਬੀਆਂ ਪਰਬੰਧ ਕਰੋਈ ।
ਲੈਸੀ ਚਾਰਜ ਆਣਕੇ ਹਰਿਮੰਦਰ ਉਈ ।
ਨੌਕਰਸ਼ਾਹੀ ਦਸਿਆ ਐਲਾਨ ਕਢੋਈ ।
ਸੁਣ ਕੇ ਸਿੱਖ ਉਚਾਰਦੇ ਗੱਲ ਕਰੀਏ ਕੋਈ ।
ਹੇਠੀ ਪੰਥ ਨਹੀਂ ਦਰਸੋਈ ॥ ੯ ॥

ਸਿੰਘ ਬਹਾਦਰ ਆਂਵਦਾ ਚੱਲ ਕੇ ਦਰਬਾਰੇ ।
ਹੱਥ ਵਿੱਚ ਲੈ ਕੇ ਚਾਬੀਆਂ ਧਰ ਸ਼ਾਨ ਕਰਾਰੇ ।
ਚੋਗਾ ਖਾਸਾ ਅਤਲਸੀ ਦੇਂਦਾ ਲਿਸ਼ਕਾਰੇ ।
ਭਲਾ ਜਾਣਦਾ ਪੰਥ ਦਾ ਧੋਖੇ ਵਿਚਕਾਰੇ ।
ਅਗੇ ਤਖ਼ਤ ਅਕਾਲ ਦੇ ਆ ਖੜਾ ਪੁਕਾਰੇ ।
"ਹੱਥ ਵਿੱਚ ਲੈ ਮੈਂ ਆ ਰਿਹਾ ਸੱਭ ਕਾਰ ਵਿਹਾਰੇ ।
"ਸੇਵਾ ਕਰਾਂ ਬਹੁਤ ਹਿਤ ਧਾਰੇ ॥" ੧੦ ॥

ਇਸਦੇ ਵਿੱਚ ਇਕ ਭੇਦ ਸੀ ਜੇ ਜਾਣੇ ਕਾਈ ।
ਝੋਲੀ ਚੁੱਕਾਂ ਭੋਲਿਆਂ ਇਹ ਚੋਟ ਚਲਾਈ ।
ਹੱਥ ਵਿੱਚ ਲੋੜਨ ਆਪਣੇ ਸੱਭ ਕਾਰਾਂ ਸਾਈ ।
ਧੋਖਾ ਦੇਂਦੇ ਕੌਮ ਨੂੰ ਲੱਖ ਪੇਚ ਬਣਾਈ ।
ਏਹ ਵੀ ਨੌਕਰਸ਼ਾਹੀ ਨੂੰ ਘੁੰਡੀ ਸਿਖਲਾਈ ।
ਭਲਾ ਜੇ ਇਸ ਦੇ ਨਾਲ ਹੀ ਕਾਰਜ ਬਣ ਜਾਈ ।
ਐਸੇ ਕਰ ਏਹ ਕਾਰ ਕਰਾਈ ॥ ੧੧ ॥

ਖੜਕ ਸਿੰਘ ਮਹਿਤਾਬ ਸਿੰਗ, ਗੁਰ ਸੇਵਕ ਚੰਗੇ ।
ਅਮਰ ਸਿੰਘ ਜਸਵੰਤ ਸਿੰਘ, ਗੁਰ ਪ੍ਰੇਮੇ ਰੰਗੇ ।
ਦਾਨ ਸਿੰਘ ਦਾਨਾ ਬੜਾ, ਮਾਸਾ ਨਹਿ ਸੰਗੇ ।
ਅੱਗੋਂ ਰੋਕ ਖਲੋਵੰਦੇ, ਚਿੱਤ ਧਾਰ ਉਮੰਗੇ ।
"ਕਬਜ਼ਾ ਅਸੀਂ ਨ ਦੇਵੰਦੇ, ਏਹ ਕੰਮ ਕੁਢੰਗੇ ।
"ਕਿਉਂ ਆਏ ਸਰਦਾਰ ਜੀ, ਹੋ ਜਾਸਣ ਦੰਗੇ ।
"ਕਰਨ ਲੱਗੇ ਕਿਉਂ ਇੱਜ਼ਤ ਭੰਗੇ ॥" ੧੨ ॥

"ਕੇਵਲ ਮੇਰੇ ਸਾਹਮਣੇ, ਹੈ ਪੰਥ ਭਲਾਈ ।
"ਏਸੇ ਕਰਕੇ ਚਾਬੀਆਂ, ਮੈਂ ਲਈਆਂ ਭਾਈ ।
"ਨਹੀਂ ਤੇ ਤੰਗੀ ਬਹੁਤ ਹੀ, ਫਿਰ ਪੰਥ ਉਠਾਈ ।
"ਗੁੱਸੇ ਕਰ ਸਰਕਾਰ ਨੂੰ, ਕੀ ਕੰਮ ਬਣਾਈ ।"
ਏਧਰ ਪੰਥ ਵਿਚਾਰ ਕੇ, ਸੱਭ ਕਾਰ ਤਕਾਈ ।
ਦੋਹਾਂ ਮੇਲ ਕਰੌਨ ਨੂੰ ਏਹ ਸੋਚ ਦੁੜਾਈ ।
ਹੈਗੀ ਦੂਜੀ ਗੱਲ ਨ ਕਾਈ ।। ੧੩ ।।

ਅਗੋਂ ਸਿੰਘਾਂ ਆਖਿਆ, "ਸੁਣ ਲੈ ਸਰਦਾਰਾ ।
"ਐਸੀ ਸੁਲ੍ਹਾ ਨ ਪੰਥ ਨੂੰ, ਹੈਗੀ ਦਰਕਾਰਾ ।
"ਹੈਗਾ ਹੱਥ ਅਸਾਡੜੇ, ਹੈ ਗੁਰੂ ਦਵਾਰਾ ।
"ਨੌਕਰਸ਼ਾਹੀ ਚਾਬੀਆਂ, ਰੱਖੇ ਸੌ ਵਾਰਾ ।
"ਲੋੜ ਜੇ ਲੋਹਾ ਓਸਨੂੰ, ਕਹਿ ਦਏ ਪੁਕਾਰਾ ।
"ਲੈ ਦੇਵਾਂਗੇ ਆਪ ਹੀ, ਜਾ ਮੁੱਲ ਬਜ਼ਾਰਾ ।
"ਚੰਗਾ ਨਹੀਂ ਤੁਸਾਂ ਵਰਤਾਰਾ ।।" ੧੪ ।।

ਖਲਕਤ 'ਕੱਠੀ ਹੋ ਗਈ, ਸੁਣ ਕੇ ਤਕਰਾਰਾ ।
ਇਰਦੇ ਗਿਰਦੇ ਸੈਂਕੜੇ, ਆ ਨਰ ਤੇ ਨਾਰਾ ।
ਜੋ ਜੀ ਆਵੇ ਕਿਸੇ ਦੇ, ਸੋ ਕਹੇ ਪੁਕਾਰਾ ।
ਦੋ ਤਿੰਨ ਘੰਟੇ ਬੀਤਦੇ, ਇਸ ਹੀ ਤਕਰਾਰਾ ।
ਹੋ ਕੇ ਲੱਜਿਤ ਉਠਿਆ, ਤਦ ਹੀ ਸਰਦਾਰਾ ।
ਸੁਣੀ ਨ ਉਸਦੀ ਕਿਸੇ ਨੇ, ਫੜ ਗਿਆ ਕਨਾਰਾ ।
ਆਵਨ ਆਪਣਾ ਬੁਰਾ ਨਿਹਾਰਾ ।। ੧੫ ।।

ਡਿਪਟੀ ਪਾਸ ਕਮਿਸ਼ਨਰੇ, ਜਾ ਕਥਾ ਸੁਣਾਈ ।
"ਸਿੱਖ ਨ ਮੇਰੀ ਮੰਨਦੇ, ਦੇ ਰਿਹਾ ਦੁਹਾਈ ।
"ਜੰਦੇ ਸਿੱਖਾਂ ਆਪਣੇ, ਹਨ ਰੱਖੇ ਲਾਈ ।
"ਇੱਕ ਦੂੰ ਇਕ ਨ ਹੋਇ ਜੇ, ਕਿਉਂ ਖੁੱਲਣ ਸਾਈ ।
"ਏਹ ਲੈ ਮੈਥੋਂ ਚਾਬੀਆਂ, ਹੈ ਸੱਚੀ ਗਾਈ ।
"ਮੈਂ ਏਹ ਪੰਡ ਨ ਚੁੱਕਦਾ, ਦੇ ਕਿਸੇ ਚੁਕਾਈ ।
"ਐਂਵੇਂ ਇੱਜ਼ਤ ਰਿਹਾ ਗੁਵਾਈ ।।" ੧੬ ।।

ਉਸਨੇ ਅਗੋਂ ਆਖਿਆ, "ਸਰਦਾਰ ਸਿਆਣੇ ।
"ਖੈਰ-ਖਾਹ ਸਰਕਾਰ ਦੇ, ਤੁਮ ਸਦਾ ਰਹਾਣੇ ।
"ਸਾਨੂੰ ਇਜ਼ਤ ਆਪ ਦੀ, ਕਰਨੀ ਪਰਵਾਣੇ ।
"ਸਿੱਖ ਅੱਗੇ ਸਰਕਾਰ ਦੇ, ਕੀ ਕਰਨ ਨਿਮਾਣੇ ।
"ਸਿੱਧੇ ਕਰਨੇ ਸੋਧ ਕੇ, ਕਿਉਂ ਤੁਸੀਂ ਡਰਾਣੇ ।
"ਮਿਲਨ ਚਾਬੀਆਂ ਤੁਸਾਂ ਨੂੰ, ਚਿੱਤ ਰਖੋ ਟਿਕਾਣੇ ।
"ਨਿਮਕ ਹਲਾਲ ਬੜੇ ਤੁਮ ਜਾਣੇ ।।" ੧੭ ।।

ਏਸ ਤਰ੍ਹਾਂ ਸਰਦਾਰ ਨੂੰ, ਕੁੱਝ ਦਏ ਦਿਲੇਰੀ ।
ਨੌਕਰਸ਼ਾਹੀ ਹੋਰ ਇਕ, ਹੁਣ ਘੁੰਡੀ ਫੇਰੀ ।
ਝੋਲੀ ਚੁੱਕਾਂ ਸਾਰਿਆਂ ਪੁਛੈ ਬਿਨ ਦੇਰੀ ।
"ਕੋਈ ਨ ਲੈਂਦਾ ਚਾਬੀਆਂ, ਡਿੱਠਾ ਏਸ ਵੇਰੀ ।
"ਅਗੇ ਦਿਸੇ ਖ਼ਾਲਸਾ, ਪਾ ਝਾੜ ਘਨੇਰੀ ।
"ਇਸ ਕਰ ਗਰਦਨ ਬਹੁਤਿਆਂ, ਹੈ ਹੇਠਾਂ ਗੇਰੀ ।
"ਹੋਇ ਫੈਸਲਾ ਸੰਝ ਸੁਵੇਰੀ ।।" ੧੮ ।।

ਡਿੱਠੇ ਪਾਸਾ ਮੋੜਦੇ, ਝੋਲੀ ਚੁੱਕ ਸਾਰੇ ।
ਨੌਕਰਸ਼ਾਹੀ ਹੋਰ ਹੀ, ਹੁਣ ਢੰਗ ਚਿਤਾਰੇ ।
ਡਿਪਟੀ ਜੋਇ ਕਮਿਸ਼ਨਰਾਂ, ਵਿੱਚ ਜਿਲ੍ਹਿਆਂ ਸਾਰੇ ।
ਇਹ ਸੱਭਨਾਂ ਨੂੰ ਆਖਿਆ, ਦੇ ਹੁਕਮ ਕਰਾਰੇ ।
"ਦੌਰਾ ਕਰੇ ਇਲਾਕਿਆਂ, ਹਿਤ ਇਸ ਪਰਚਾਰੇ ।
"ਗੌਰਮਿੰਟ ਦੇ ਚਾਬੀਆਂ, ਜਿਹੜੇ ਸਰਦਾਰੇ ।
"ਸਿੱਖਾਂ ਦੀ ਹੋ ਕੇ ਹਿਤਕਾਰੇ ।। ੧੯ ।।

"ਕਰ ਦਰਬਾਰ ਸੁ ਆਪਣਾਂ, ਸੱਭ ਸਿੱਖ ਬੁਲਾਵੋ ।
"ਗੱਲਾਂ ਕਰ ਕੇ ਮਿੱਠੀਆਂ, ਸੱਭ ਕੁੱਝ ਸਮਝਾਵੋ ।
"ਐਸਾ ਜਾਦੂ ਪ੍ਰੇਮ ਦਾ, ਸੱਭ ਦੇ ਸਿਰ ਪਾਵੋ ।
"ਮਗਰ ਆਪਨੇ ਸਾਰਿਆਂ, ਇਜ਼ਹਾਰ ਕਰਾਵੋ ।
"ਗੌਰਮਿੰਟ ਦੀ ਰੱਖਕੇ, ਏਹ ਲਾਜ ਵਿਖਾਵੋ ।
"ਜਿਤਨੀ ਛੇਤੀ ਹੋ ਸਕੇ, ਨਹੀਂ ਦੇਰ ਲਗਾਵੋ ।
"ਜਿਵੇਂ ਅਕਾਲੀ ਲਹਿਰ ਦਬਾਵੋ ।।" ੨੦ ।।

ਏਧਰ ਸਿੱਖਾਂ ਸੋਚਿਆ, ਏਹ ਮਤੇ ਪਕਾਨੇ ।
ਜਿਥੇ ਨੌਕਰਸ਼ਾਹੀ ਦੇ, ਦਰਬਾਰ ਲਗਾਨੇ ।
ਓਥੇ ਜਾ ਕੇ ਖਾਲਸਾ, ਲਾ ਖੂਬ ਦਿਵਾਨੇ ।
ਧੋਖੇ ਨੌਕਰਸ਼ਾਹੀ ਦੇ, ਸੱਭ ਕਰੇ ਬਿਆਨੇ ।
ਸਿੱਖਾਂ ਨੂੰ ਸਮਝਾਇ ਕੇ, ਕਰ ਕੰਮ ਜਤਾਨੇ ।
ਝੂਠ ਸੱਚ ਨੂੰ ਪਰਖ ਜਿਉਂ, ਹੋ ਜਾਣ ਸਿਆਨੇ ।
ਮਗਰ ਪੰਥ ਦੇ ਕਰਨ ਬਖਾਣੈ ।। ੨੧ ।।

ਪਹਿਲਾਂ ਏਹ ਮੁਕਾਬਲਾ, ਹੁੰਦਾ ਅਜਨਾਲੇ ।
ਡਿਪਟੀ ਆਪ ਕਮਿਸ਼ਨਰੇ, ਸੱਦ ਸਿੱਖ ਬਹਾਲੇ ।
ਝੋਲੀਚੁੱਕ ਖੁਸ਼ਾਮਦੀ, ਆਏ ਮਤਵਾਲੇ ।
ਹੇਰ ਫੇਰ ਕਰ ਉਨ੍ਹਾਂ ਨੂੰ, ਮਸਲੇ ਸਮਝਾਲੇ ।
ਹਾਂ ਹਜ਼ੂਰ ਕਰ ਸਾਰਿਆਂ, ਸਨ ਸੀਸ ਹਲਾ ਲੇ ।
ਮਨ ਆਪਣੇ ਤੋਂ ਇਹਨਾਂ ਨੇ, ਸਿੱਖ ਪਿੱਛੇ ਲਾ ਲੇ ।
ਵਿਚਲੇ ਭੇਤ ਨ ਏਨਾਂ ਪਾਲੇ ।। ੨੨ ।।

ਵਿਚ ਪੰਜਾਬੇ ਇਹਨਾਂ ਨੇ, ਸੀ ਰੋਕ ਲਗਾਈ ।
ਹੋਵੇ ਜਲਸਾ ਕੋਈ ਨ, ਕੀਤੀ ਕਰੜਾਈ ।
ਏਸ ਵਾਸਤੇ ਸੋਚ ਕੇ, ਇਹ ਵਿਉਂਤ ਬਨਾਈ ।
ਲੋਕਾਂ ਨੂੰ ਭਰਮਾਇ ਕੇ, ਲੌ ਕੰਮ ਚਲਾਈ ।
ਕੰਮ ਰਹੇ ਦਰਬਾਰ ਦਾ, ਜਿਉਂ ਹੱਥ ਵਿੱਚ ਆਈ ।
ਮਨ ਦੇ ਲੱਡੂ ਖਾਵੰਦੇ, ਬਹੁ ਖੁਸ਼ੀ ਮਨਾਈ ।
ਪਤਾ ਨਹੀਂ ਕੀ ਗੁਰ ਨੂੰ ਭਾਈ ।। ੨੩ ।।

ਸਿੱਖਾਂ ਪਾਸ ਬਰਾਬਰੇ, ਜਾ ਕੇ ਅਜਨਾਲੇ ।
ਖੂਬ ਦੀਵਾਨ ਸਜਾਇਆ, ਬਹੁ ਹਿੰਮਤ ਨਾਲੇ ।
ਖੜਕ ਸਿੰਘ ਮਹਿਤਾਬ ਹਰਿ, ਗੱਜੇ ਸੁਖਸਾਲੇ ।
ਦਾਨ ਸਿੰਘ ਵੀ ਬੋਲਿਆ, ਦੇ ਖੂਬ ਹਵਾਲੇ ।
ਪੰਡਤ ਦੀਨਾ ਨਾਥ ਵੀ, ਕੁੱਝ ਕਰੇ ਵਖਾਲੇ ।
ਜ਼ੈਲਦਾਰ ਹਰਨਾਮ ਸਿੰਘ, ਸੁਣ ਲਾਇ ਖਿਆਲੇ ।
ਸੱਭ ਸਿੱਖ ਹੋਏ ਤਿਆਰ ਸੁਖਾਲੇ ।। ੨੪ ।।

ਨੌਕਰਸ਼ਾਹੀ ਘੱਲਿਆ, ਪੁਲਸੀ ਕਪਤਾਨਾਂ ।
ਨਾਲ ਸਪਾਹੀ ਓਸਦੇ, ਆ ਵਿੱਚ ਦਿਵਾਨਾਂ ।
ਵੇਖ ਸਿੰਘਾਂ ਨੂੰ ਬੋਲਦਾ, ਕੰਬੇ ਡਰ ਖਾਨਾਂ ।
ਸਿੰਘ ਮਤਾਬ ਨੇ ਪੁੱਛਿਆ, "ਕੀ ਤੁਸਾਂ ਕਰਾਨਾ ।"
ਓਸ ਕਿਹਾ "ਮੈਂ ਸਾਰਿਆਂ, ਚਾਹੋਂ ਪਕੜਾਨਾ ।
"ਫੜ ਲੌ" ਸਿੰਘ ਨੇ ਆਖਿਆ, "ਕੀ ਸੋਚ ਦੁੜਾਨਾਂ ।"
ਵਾਰ ਵਾਰ ਸੱਭ ਨੂੰ ਹੱਥ ਪਾਨਾ ॥ ੨੫ ॥

ਹੋ ਗਈ ਪਹਿਲ ਫੜਾਨ ਦੀ, ਚੜ ਸਿੰਘਾਂ ਲਾਲੀ ।
ਸਾਰੇ ਵਿੱਚ ਪੰਜਾਬ ਦੇ, ਹਨੇਰੀ ਚਾਲੀ ।
ਹੱਸ ਹੱਸ ਅੱਗੇ ਹੋਂਵਦੇ, ਗੁਰ ਸਿੱਖ ਅਕਾਲੀ ।
ਗੌਰਮਿੰਟ ਵੀ ਪਕੜਦੀ, ਹੁਣ ਹੱਥ ਨਿਕਾਲੀ ।
ਕੋਈ ਨ ਅੱਗੇ ਬੋਲਦਾ, ਤੁਰ ਹੋਣ ਨਿਹਾਲੀ ।
ਚੰਗੀ ਏਥੇ ਖ਼ਾਲਸੇ, ਹੈ ਰੱਖ ਵਖਾਲੀ ।
ਸਤਿਗੁਰ ਸਿਰ 'ਤੇ ਸੱਚਾ ਵਾਲੀ ॥ ੨੬ ॥

ਕੋਇ ਵਕੀਲ ਸਰਦਾਰ ਕੋ, ਕੋ ਇੱਜ਼ਤਦਾਰਾ ।
ਏਸ ਹਨੇਰੀ ਧਰ ਲਏ, ਵਿੱਚ ਕਾਸ਼ਤਕਾਰਾ ।
ਪਿੰਡ ਪਿੰਡ ਫਿਰਦੇ ਪੁਲਸੀਏ, ਹਿਤ ਕਰਨ ਸ਼ਿਕਾਰਾ ।
ਇੰਜਨੀਏਰ ਵੀ ਨਾ ਰਹੇ, ਬਾਹਰ ਇਸ ਵਾਰਾ ।
ਨਾਮ ਗਿਣਾਂ ਕੀ ਸਾਰਿਆਂ, ਸੱਭ ਹੀ ਸਰਦਾਰਾ ।
ਘੱਟ ਨ ਕਿਸੇ ਆਖਣਾ, ਏਹ ਫਰਜ਼ ਹਮਾਰਾ ।
ਗੁਰੂ ਪੰਥ ਆਪੇ ਰਖਵਾਰਾ ॥ ੨੭ ॥

ਜਲਸੇ ਰੋਕੂ ਤੋੜਿਆਂ, ਕਾਨੂੰਨ ਬਣਾਈ ।
ਥਾਂ ਥਾਂ ਉਠ ਅਕਾਲੀਆਂ, ਪਰਚਾਰ ਕਰਾਈ ।
ਬੰਦੀਖਾਨੇ ਸੈਂਕੜੇ, ਰਹਿ ਡੇਰੇ ਲਾਈ ।
ਨੌਕਰਸ਼ਾਹੀ ਥੱਕਦੀ, ਫੜ ਫੜ ਅਧਿਕਾਈ ।
ਪੇਸ਼ ਨ ਜਾਂਦੀ ਦਿਸਦੀ, ਕੀ ਕਰੇ ਉਪਾਈ ।
ਜੇਹਲ ਖਾਨਿਆਂ ਮੁਫਤ ਹੀ, ਕਿਓਂ ਰਹੇ ਭਰਾਈ ।
ਸੋਚ ਅੰਤ ਨੂੰ ਏਹ ਫੁਰ ਆਈ ॥ ੨੮ ॥

ਨੌਕਰਸ਼ਾਹੀ ਹੋਰ ਵੀ, ਇਕ ਢੰਗ ਚਲਾਇਆ ।
ਕੀਤਾ ਖੜਾ ਮੁਕੱਦਮਾ, ਏਹ ਆਖ ਸੁਨਾਇਆ ।
ਤੁਸਾਂ ਕਮੇਟੀ ਵਾਸਤੇ, ਕੀ ਸ਼ੋਰ ਮਚਾਇਆ ।
ਸਿੱਖ ਨ ਸਾਰੇ ਮੰਨਦੇ, ਏਹ ਕੰਮ ਕੁਦਾਇਆ ।
ਕਰੈ ਇਦਾਲਤ ਫੈਸਲਾ, ਇਨਸਾਫ ਤਕਾਇਆ ।
ਜਿਸ ਨੂੰ ਦੇਵੇ ਕੁੰਜੀਆਂ, ਲੈ ਲੈ ਸੁੱਖ ਪਾਇਆ ।
ਏਸ ਗੱਲ ਤੇ ਧਿਆਨ ਟਿਕਾਇਆ ॥ २੯ ॥

ਝੋਲੀਚੁੱਕ ਹੱਥ ਆਪਣੇ, ਸਰਕਾਰ ਚੜ੍ਹਾਏ ।
ਫੋਕੇ ਲਾਰੇ ਦੱਸ ਕੇ, ਚੰਗੇ ਭਰਮਾਏ ।
ਓਨ੍ਹਾਂ ਨੇ ਵੀ ਬਹੁਤ ਹੀ, ਸਨ ਜ਼ੋਰ ਲਗਾਏ ।
ਫੁੱਟ ਪੁਵਾਵਨ ਵਾਸਤੇ, ਬਹੁ ਢੰਗ ਚਲਾਏ ।
ਸਿੱਖਾਂ ਇਕ ਜ਼ਬਾਨ ਹੋ, ਗੁਰਮਤੇ ਪਠਾਏ ।
ਏਹ ਕਮੇਟੀ ਸਾਰਿਆਂ, ਮੁਖ਼ਤਾਰ ਸਦਾਏ ।
ਕਸਰ ਨ ਇਸਦੇ ਵਿੱਚ ਦਸਾਏ ॥ ੩੦ ॥

ਹੱਥ ਨ ਅੜਿਆ ਕਿਤੇ ਵੀ, ਜਦ ਨੌਕਰਸ਼ਾਹੀ ।
ਪੰਥ ਕਮੇਟੀ ਮੰਨਦਾ, ਮੁਖ਼ਤਾਰ ਸਦਾ ਹੀ ।
ਮਿਲਨ ਚਾਬੀਆਂ ਓਸਨੂੰ, ਨਹਿੰ ਝੂਠ ਕਦਾਹੀ ।
ਹੁੱਜਤ ਨੌਕਰਸ਼ਾਹੀ ਦੀ, ਨਹੀਂ ਤੁਰੇ ਜਦਾ ਹੀ ।
ਹੇਠੀ ਹੋਈ ਪੁੱਜਕੇ, ਏਹ ਸੋਚ ਤਦਾ ਹੀ ।
ਪਾਸ ਕਮੇਟੀ ਘੱਲਿਆ, ਕਰ ਹੁਕਮ ਪਦਾਹੀ ।
ਲਓ ਚਾਬੀਆਂ ਆਣ ਸਬਾਹੀ ॥ ੩੧ ॥

ਅਗੋਂ ਕਮੇਟੀ ਆਖਿਆ, "ਸੁਣ ਨੌਕਰਸ਼ਾਹੀ ।
"ਕੈਦੀ ਨਾਹੀਂ ਛੁੱਟਦੇ, ਜਦ ਤੀਕ ਸਬਾਹੀ ।
"ਲਏ ਕਮੇਟੀ ਚਾਬੀਆਂ, ਨਹੀਂ ਆਣ ਕਦਾਹੀ ।
"ਏਥੋਂ ਲੈ ਕੇ ਗਿਆ ਜੋ, ਦੇ ਜਾਇ ਇਥਾਂਹੀ ।
"ਕਰਦਾ ਕੋਈ ਓਸ ਨੂੰ ਨਹਿ ਮੂਲ ਮਨਾਹੀ ।"
ਏਹ ਜਵਾਬ ਜਦ ਘੱਲਿਆ, ਹੋ ਗਈ ਨਿਸ਼ਾਹੀ ।
ਨੌਕਰਸ਼ਾਹੀ ਸੋਚ ਦੁੜਾਹੀ ॥ ੩੨ ॥

ਸਾਰੇ ਕੈਦੀ ਫੜੇ ਜੋ, ਛੱਡੇ ਇਕ ਵਾਰਾ ।
ਕਰਿਓ ਲਹੌਰੇ ਜੇਹਲ ਦੇ, ਅੱਗੇ ਦਰਬਾਰਾ ।
ਡਿਪਟੀ ਆਨ ਕਮਿਸ਼ਨਰਾਂ, ਏਹ ਕਹੈ ਪੁਕਾਰਾ ।
"ਤਰਸ ਤੁਸਾਂ ਕਰ ਛੱਡਿਆ, ਵੇਖੋ ਸਰਕਾਰਾ ।
"ਸਿੱਖ ਅਸਾਡੇ ਸਦਾ ਤੋਂ, ਹਨ ਮਿਤਰ ਯਾਰਾ ।
"ਅੱਗੇ ਨੂੰ ਵੀ ਰਹੋਗੇ, ਸਾਡੇ ਅਨੁਸਾਰਾ ।"
ਤਰਲੇ ਕਰਦੇ ਹੇਤ ਪਿਆਰਾ ॥ ੩੩ ॥

ਇਕ ਸਿੰਘ ਨੇ ਉਠਕੇ, ਵਿਚੋਂ ਹੀ ਗਾਈ ।
"ਸਿੱਖਾਂ ਨਾਲ ਤੁਸਾਡੜੇ, ਸੀ ਤੋੜ ਨਿਭਾਹੀ ।
"ਤੁਸਾਂ ਨ ਜਾਤੀ ਇਕ ਵੀ, ਸੱਭ ਨਦੀ ਰੁੜ੍ਹਾਈ ।
"ਫਲ ਪਾਵੋ ਹੁਣ ਓਸਦਾ, ਮੈਂ ਸੱਚ ਸੁਣਾਈ ।
"ਲੈਣਾਂ ਅਸਾਂ ਸੁਰਾਜ ਹੁਣ, ਨਹਿ ਡੇਰ ਲਗਾਈ ।
"ਆਸ ਨ ਰੱਖੋ ਅਸਾਂ ਤੋਂ, ਹੁਣ ਮਾਸਾ ਕਾਈ ।
"ਸਤਿਗੁਰ ਸਾਡੀ ਜਿੰਦ ਛੁਡਾਈ ॥ ੩੪ ॥"

ਡਿਪਟੀ ਆਨ ਕਮਿਸ਼ਨਰੇ, ਵਿੱਚ ਖ਼ਾਸ ਦਿਵਾਨੇ ।
ਅੱਗੇ ਤਖ਼ਤ ਅਕਾਲ ਦੇ, ਏਹ ਬਚਨ ਬਖਾਨੇ ।
"ਲਓ ਚਾਬੀਆਂ ਖ਼ਾਲਸਾ, ਗੁਰ ਖੋਲ ਖਜਾਨੇ ।
"ਹੁਕਮ ਕਮੇਟੀ ਤੁਰੇਗਾ, ਵਿੱਚ ਗੁਰ ਅਸਥਾਨੇ ।
"ਗੌਰਮਿੰਟ ਨੂੰ ਹੋ ਗਿਆ, ਸੱਭ ਪਤਾ ਨਿਸ਼ਾਨੇ ।
"ਤਾਂਤੇ ਦੇਵੇ ਚਾਬੀਆਂ, ਕਰ ਦਇਆ ਮਹਾਨੇ ।
"ਨਿਮਕ ਹਲਾਲ ਖ਼ਾਲਸੇ ਜਾਨੇ ॥ ੩੫ ॥"

ਰੱਸੀ ਸਾਰੀ ਸੜ ਗਈ, ਨਾਹੀਂ ਵੱਟ ਜਾਂਦਾ ।
ਅਜੇ ਵੀ ਗੱਲਾਂ ਨਾਲ ਹੀ, ਹੰਕਾਰ ਜਤਾਂਦਾ ।
ਨਿਮਕ ਹਲਾਲੀ ਮੂੰਹ 'ਤੇ, ਕਿਸ ਰੀਤ ਸੁਣਾਂਦਾ ।
ਜੀਕਰ ਦੇ ਦੇ ਲੋਰੀਆਂ, ਹੈ ਬਾਲ ਸੁਲਾਂਦਾ ।
ਹੱਥੋਂ ਨਿਕਲੇ ਪੰਛੀਆਂ, ਦੱਸ ਚੋਗ ਫਸਾਂਦਾ ।
ਸ਼ੇਰ ਨ ਪੈਸੀ ਪਿੰਜਰੇ, ਇਕ ਵੇਰ ਛੁਡਾਂਦਾ ।
ਮੂਰਖ ਉਸਨੂੰ ਜੋ ਹੱਥ ਪਾਂਦਾ ॥ ੩੬ ॥ ੨੦ ॥

(ਸੰਪੂਰਨ)